ਏਸੇ ਕਲਮ ਤੋਂ :

- *Sikhism: An Oecumenical Religion (1993) – Edited*
- *ਕਿਛੁ ਸੁਣੀਐ ਕਿਛੁ ਕਹੀਐ (੧੯੯੪)*
- *Episodes from the Lives of the Gurus (1995) – Co-authored*
- *Tandav of the Centaur (1997)*
- *Chakravyuh : Web of Indian Secularism (2000)*
- *ਸਿੱਖ ਚੇਤਨਾ ਤੇ ਭਗਤ ਸਿੰਘ (੨੦੦੧) – ਸੰਪਾਦਿਤ*
- *ਸਿੰਘਨਾਦ (੨੦੦੨)*

# SHAHEED BILAS – SANT JARNAIL SINGH

*Edited by*
GURTEJ SINGH (*Professor of Sikhism)*
Dr. SWARANJEET SINGH

ISBN81-7205-278-2

ਪਹਿਲੀ ਵਾਰ ਜੂਨ ੨੦੦੧

ਦੂਜੀ ਵਾਰ ਸਤੰਬਰ ੨੦੦੨

ਤੀਜੀ ਵਾਰ ਮਾਰਚ ੨੦੦੫

ਮੁੱਲ : ੧੨੦-੦੦ ਰੁਪਏ

ਪ੍ਰਕਾਸ਼ਕ :

ਸਿੰਘ ਬ੍ਰਦਰਜ਼

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - ੧੪੩੦੦੬

S.C.O. ੨੨੩-੨੪, ਸਿਟੀ ਸੈਂਟਰ, ਅੰਮ੍ਰਿਤਸਰ - ੧੪੩੦੦੧

*E-mail : singhbro@vsnl.com*
*Website : www.singhbrothers.com*

ਛਾਪਕ :

ਪ੍ਰਿੰਟਵੈੱਲ, ੧੪੬, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

*ਸ਼ਹੀਦਾਂ ਦੇ ਸਿਰਤਾਜ ਸੱਚੇ ਪਾਤਸ਼ਾਹ ਗੁਰੂ ਅਰਜਨ*
*ਅਤੇ ਉਹਨਾਂ ਦੇ ਨਕਸ਼ੇ-ਕਦਮ ਤੇ ਚੱਲਣ ਵਾਲੇ*
*ਦੇ ਸਮੂਹ ਸ਼ਹੀਦਾਂ ਨੂੰ*

ਜਉ ਤਉ ਪ੍ਰੇਮ ਖੇਲਣ ਦਾ ਚਾਊ ।।
ਸਿਰੁ ਧਰਿ ਤਲੀ ਗਲੀ ਮੇਰੀ ਆਉ ।।
ਇਤੁ ਮਾਰਗਿ ਪੈਰੁ ਧਰੀਜੈ ।।
ਸਿਰੁ ਦੀਜੈ ਕਾਣਿ ਨ ਕੀਜੈ ।।

*(ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੨)*

# ਤਤਕਰਾ

# ਧੰਨਵਾਦ

ਸੰਤ ਜਰਨੈਲ ਸਿੰਘ ਦੀ ਬੇਨਜ਼ੀਰ ਸ਼ਹਾਦਤ ਅਤੇ ਉਹਨਾਂ ਦੀ ਜ਼ਿੰਦਗੀ ਦੇ ਬੇਮਿਸਾਲ ਪਲਾਂ ਨੂੰ ਉਜਾਗਰ ਕਰਨ ਵਾਲੇ ਵਿਚਾਰਾਂ ਵਾਲੀ ਇਸ ਪੁਸਤਕ ਨੂੰ ਪਾਠਕਾਂ ਤਕ ਪਹੁੰਚਾਉਣ ਲਈ ਸਹਿਯੋਗੀ ਸੱਜਣਾਂ ਦੇ ਅਸੀ ਬੇਹੱਦ ਸ਼ੁਕਰਗੁਜ਼ਾਰ ਹਾਂ । ਵੀਹਵੀਂ ਸਦੀ ਦੇ ਮਹਾਨ ਸਿੱਖ-ਸ਼ਹੀਦ ਸੰਬੰਧੀ ਆਈਆਂ ਚਿੱਠੀਆਂ ਮੁਹੱਈਆ ਕਰਵਾਉਣ ਲਈ ਸਿਰਦਾਰ ਗੁਰਤੇਜ ਸਿੰਘ ਦੇ ਵਿਸ਼ੇਸ਼ ਧੰਨਵਾਦੀ ਹਾਂ । ਪ੍ਰੋਫੈਸਰ ਕੁਲਬੀਰ ਸਿੰਘ, ਪ੍ਰੋਫੈਸਰ ਹਰਪਾਲ ਸਿੰਘ, ਸਰਦਾਰ ਵੀਰਪਾਲ ਸਿੰਘ, ਜਸਵੰਤ ਅਤੇ ਬੀਬੀ ਗੁਰਪ੍ਰੀਤ ਕੌਰ ਦੇ ਅੰਗਰੇਜ਼ੀ ਤੋਂ ਪੰਜਾਬੀ ਅਨੁਵਾਦ ਕਰਨ ਲਈ ਦਿੱਤੇ ਸਹਿਯੋਗ ਲਈ ਧੰਨਵਾਦੀ ਹਾਂ । ਜਿਨ੍ਹਾਂ ਅਖ਼ਬਾਰਾਂ, ਰਸਾਲਿਆਂ ਅਤੇ ਕਿਤਾਬਾਂ ਵਿੱਚੋਂ ਅਸੀਂ ਸਮੱਗਰੀ ਲਈ ਹੈ, ਉਹਨਾਂ ਦੇ ਵੀ ਧੰਨਵਾਦੀ ਹਾਂ । ਸਮੁੱਚੇ ਖਰੜੇ ਨੂੰ ਟਾਈਪ ਕਰਨ ਲਈ ਜਸਵੰਤ ਅਤੇ ਪਰੂਫ਼ ਰੀਡਿੰਗ ਲਈ ਪ੍ਰੋਫ਼ੈਸਰ ਕੁਲਬੀਰ ਸਿੰਘ ਦੇ ਧੰਨਵਾਦੀ ਹਾਂ । ਅਸੀਂ ਉਹਨਾਂ ਲੋਕਾਂ ਦੇ ਵੀ ਧੰਨਵਾਦੀ ਹਾਂ ਜਿਨ੍ਹਾਂ ਦੀਆਂ ਦੂਰ ਬੈਠਿਆਂ ਦੀਆਂ ਦੁਆਵਾਂ ਇਸ ਪੁਸਤਕ ਨੂੰ ਮੁਕੰਮਲ ਰੂਪ ਅਖ਼ਤਿਆਰ ਕਰਵਾਉਣ ਵਿੱਚ ਸਹਾਈ ਹੋਈਆਂ ।

# ਮੁਖ-ਬੰਧ

ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਦੀ ਸ਼ਹਾਦਤ ਨੂੰ ਅੱਜ ਸਤਾਰਾਂ ਸਾਲ ਹੋ ਚੁੱਕੇ ਹਨ । ਇਹ ਨਿਹਾਇਤ ਅਫ਼ਸੋਸਨਾਕ ਹੈ ਕਿ ਏਸ ਸਾਰੇ ਸਮੇਂ ਅੰਦਰ ਨਾ ਤਾਂ ਕੌਮੀ ਪੱਧਰ ਉੱਤੇ ਉਹਨਾਂ ਦਾ ਸ਼ਹੀਦੀ ਦਿਨ ਮਨਾਇਆ ਜਾ ਸਕਿਆ ਹੈ, ਨਾ ਉਹਨਾਂ ਦੀ ਅੰਤਮ ਅਰਦਾਸ ਹੋ ਸਕੀ ਹੈ ਅਤੇ ਨਾ ਹੀ ਉਹਨਾਂ ਦੀ ਯਾਦ ਵਿੱਚ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਹੇਠ ਬਣੀ ਸਦੀਵੀ ਸ਼ਹੀਦੀ ਯਾਦਗਾਰੀ ਗੈਲਰੀ ਨੂੰ ਕੌਮ ਨੂੰ ਸਮਰਪਿਤ ਕੀਤਾ ਜਾ ਸਕਿਆ ਹੈ । ਇਸ ਹੋਣੀ ਦੇ ਅਨੇਕਾਂ ਗੁੱਝੇ ਕਾਰਣ ਹਨ ਪ੍ਰੰਤੂ ਪ੍ਰਤੱਖ ਬਹਾਨਾ ਇਹ ਬਣਾਇਆ ਜਾਂਦਾ ਹੈ ਕਿ ਸੰਤਾਂ ਦੇ ਅਜੇ ਜਿਊਂਦੇ ਹੋਣ ਦੀ ਹਾਮੀ ਦਮਦਮੀ ਟਕਸਾਲ, ਜਿਸਦੇ ਉਹ ਮੁਖੀ ਸਨ, ਅਤੇ ਉਹਨਾਂ ਦੇ ਪਰਵਾਰ ਵਾਲੇ ਭਰਦੇ ਹਨ । ਕੌਮ ਦਾ ਏਸ ਬਹਾਨੇ ਬਣਦੀ ਜ਼ਿੰਮੇਵਾਰੀ ਤੋਂ ਮੂੰਹ ਮੋੜਨਾ ਕਿਵੇਂ ਵੀ ਜਾਇਜ਼ ਨਹੀਂ ਸੀ । ਸੰਤ ਬਾਬਿਆ ਦੇ ਅਸਲ ਹਮਦਰਦਾਂ ਨੂੰ ਇਹ ਹਾਲਤ ਬੜੀ ਦੁੱਖਦਾਈ ਲੱਗਦੀ ਸੀ ਪ੍ਰੰਤੂ ਏਸ ਵਿੱਚੋਂ ਉਭਰਨ ਦਾ ਰਾਹ ਨਜ਼ਰ ਨਹੀਂ ਸੀ ਆ ਰਿਹਾ । ਪਿਛਲੇ ਸਾਲ, ਪ੍ਰਚੱਲਤ ਰਵਾਇਤ ਅਨੁਸਾਰ ਕੁੱਝ ਸੁਹਿਰਦ ਲੋਕਾਂ ਨੇ ਮਿਲ ਕੇ ਬੀਤੀ ਸਦੀ ਦੀ ਪ੍ਰਮੁੱਖ ਸ਼ਖ਼ਸੀਅਤ ਦੀ ਚੋਣ ਲਈ ਇੱਕ ਸੰਸਾਰ ਪੱਧਰ ਦਾ ਯਤਨ ਕੀਤਾ । ਦੂਰ-ਦੁਰਾਡੇ ਦੇ ਮੁਲਕਾਂ ਤੋਂ ਲੈ ਕੇ ਪੰਜਾਬ ਦੇ ਪਿੰਡਾਂ ਤਕ ਦੇ ਲੋਕਾਂ ਨੇ ਏਸ ਵਿੱਚ ਹਿੱਸਾ ਲਿਆ । ਏਸ ਸਿਲਸਿਲੇ ਵਿੱਚ ਪ੍ਰਾਪਤ ਹੋਏ ਅਨੇਕਾਂ ਪੱਤਰਾਂ ਇਤਿਆਦਿ ਤੋਂ ਸਪਸ਼ਟ ਹੋ ਗਿਆ ਕਿ ਸਾਰੇ ਸੰਸਾਰ ਉੱਤੇ ਸੰਤਾਂ ਪ੍ਰਤੀ ਪ੍ਰਸੰਸਾ ਦੀਆਂ ਭਾਵਨਾਵਾਂ ਦੀ ਭਰਮਾਰ ਹੈ । ਏਸ ਉਤਸਵ ਦੇ ਪ੍ਰਬੰਧਕਾਂ ਨੇ ਉਦੋਂ ਹੀ ਐਲਾਨ ਕਰ ਦਿੱਤਾ ਸੀ ਕਿ ਸੰਤਾਂ ਦੀ ਅੰਤਮ ਅਰਦਾਸ ਜੇ ਹੋਰ ਕੋਈ ਨਹੀਂ ਕਰੇਗਾ ਤਾਂ ਉਹ ਸਿੱਖ ਕੌਮ ਵੱਲੋਂ ਕਰਨਗੇ । ਏਸ ਦੇ ਬਾਵਜੂਦ ਸੰਤਾਂ ਦੀ ਅੰਤਮ ਅਰਦਾਸ ਵਿੱਚ ਪੱਕੀ ਰੁਕਾਵਟ ਬਣੇ ਉਹਨਾਂ ਦੇ ਪ੍ਰਵਾਰ ਵਾਲੇ ਅਤੇ ਟਕਸਾਲੀ ਆਪਣਾ ਵਿਰੋਧ ਖਤਮ ਨਾ ਕਰ ਸਕੇ ।

ਜਦੋਂ ਤੋਂ ਪਹਿਲੇ ਪਾਤਸ਼ਾਹ ਹਜ਼ੂਰ ਨੇ ਆਪਣਾ ਸਿੰਘਨਾਦ - ਜਉ ਤਉ ਪ੍ਰੇਮ ਖੇਲਣ ਕਾ ਚਾਉ ।। ਸਿਰੁ ਧਰਿ ਤਲੀ ਗਲੀ ਮੇਰੀ ਆਉ ।। – ਪੰਜਾਬ ਦੀ ਜ਼ਰਖੇਜ਼ ਧਰਤੀ ਉੱਤੇ ਬੀਜਿਆ ਹੈ, ਏਸ ਨੇ ਲੱਖਾਂ ਅਜੇਹੇ ਮਨੁੱਖ ਪੈਦਾ ਕੀਤੇ ਹਨ ਜਿਨ੍ਹਾਂ ਨੇ ਗੁਰ-ਬਚਨਾਂ ਦੇ ਹਰ ਅੱਖਰ ਦੇ ਅੰਤਰੀਵ ਭਾਵ ਨੂੰ ਮੂਰਤੀਮਾਨ ਕਰ ਕੇ ਵਿਖਾਇਆ ਹੈ । ਸਿੱਖੀ ਆਦਰਸ਼ ਦਾ ਇਹ ਪ੍ਰਮਾਣ ਹੈ ਕਿ ਇਹਨਾਂ ਉੱਤਮ ਮਨੁੱਖਾਂ ਵਿੱਚ ਸਾਧੂਆਂ ਦੀ ਗਿਣਤੀ ਕਾਫ਼ੀ ਰਹੀ ਹੈ । ਜੇ ਬਹੁਤ ਪਿੱਛੇ ਨਾ ਜਾਈਏ, ਤਾਂ ਵੀ ਬਾਬਾ ਬੀਰ ਸਿੰਘ ਨੌਰੰਗਾਬਾਦੀ, ਬਾਬਾ ਰਾਮ ਸਿੰਘ ਕੂਕਾ, ਭਾਈ ਮਹਾਰਾਜ ਸਿੰਘ, ਬਾਬਾ ਵਸਾਖਾ ਸਿੰਘ ਆਦਿ ਅਨੇਕਾਂ ਮਹਾਤਮਾ ਹੋ ਚੁੱਕੇ ਹਨ ਜਿਨ੍ਹਾਂ ਲੋਕਾਂ ਦੇ ਦਰਦ ਨੂੰ ਪਰਮ-ਕ੍ਰਿਪਾਲੂ ਅਕਾਲ ਪੁਰਖ ਰੂਪ ਹੋ ਕੇ ਪਛਾਣਿਆ । ਓਸੇ ਦੀ ਅੰਸ਼ ਬਣ ਕੇ ਓਸ ਦਰਦ ਨੂੰ ਆਪਣੀ ਹੋਂਦ ਵਿੱਚ ਸਮੋਇਆ ਅਤੇ ਓਸ ਦੀ ਅਸੀਮ ਸਮਰੱਥਾ ਨੂੰ ਪ੍ਰਗਟ ਕਰਦਿਆਂ ਹੋਇਆਂ ਬੜੇ ਚਾਅ ਨਾਲ ਸ਼ਹੀਦੀਆਂ ਦਿੱਤੀਆਂ । ਮੌਜੂਦਾ ਪੀੜ੍ਹੀ ਵੀ ਭਾਗਸ਼ਾਲੀ ਹੈ ਕਿ ਉਹ ਆਪਣੇ ਸਮਿਆਂ ਵਿੱਚ ਘੱਟੋ-ਘੱਟ ਇੱਕ ਅਜੇਹੇ ਸਾਧੂ ਦੇ ਦਰਸ਼ਨ ਕਰ ਸਕੀ ਜੋ ਕਿ ਆਪਣੀ ਅਦੁੱਤੀ ਕਰਨੀ ਦੁਆਰਾ ਏਸ ਗੌਰਵ-ਮਾਲਾ ਦਾ ਆਭਾ-ਪੂਰਣ ਸੁੱਚਾ ਮੋਤੀ ਹੋ ਨਿੱਬੜਿਆ।

ਸਿੱਖ-ਇਤਿਹਾਸ ਵਾਸਤੇ ਗੌਰਵ ਦੀ ਗੱਲ ਹੈ ਕਿ ਏਸਦੇ ਸੈਂਕੜੇ ਪਾਤਰ ਪਰਮ-ਕ੍ਰਿਪਾਲੂ ਪਰਮਾਤਮਾ ਦੇ ਸਰਵ-ਕਲਿਆਣਕਾਰੀ ਸੁਭਾਅ ਨੂੰ ਸੰਸਾਰ ਦੇ ਤਖਤੇ ਉੱਤੇ ਰੂਪਮਾਨ ਕਰਨ ਦੀ ਗਹਿਰ ਗੰਭੀਰ ਜ਼ਿੰਮੇਵਾਰੀ ਨਿਭਾਉਂਦਿਆਂ ਸ਼ਹੀਦੀਆਂ ਦੇ ਚੁੱਕੇ ਹਨ । ਸ਼ਾਇਦ ਸਿੱਖ ਧਰਮ ਦੀ ਵਿਲੱਖਣਤਾ ਦਾ ਵੀ ਏਹੋ ਰਾਜ਼ ਹੈ ਜਿਸ ਰਾਹੀਂ ਕਿ ਸਤਿਗੁਰੂ ਪਲਾਂ-ਖਿਨਾਂ ਵਿੱਚ ਮਾਨਸ ਤੋਂ ਦੇਵਤੇ ਕਰਨ ਦੇ ਆਪਣੇ ਪਵਿੱਤ੍ਰ ਕਉਲ ਅਤੇ ਬਿਰਦ ਨੂੰ ਪਾਲਦੇ ਹਨ ।

ਦਸੰਬਰ ੧੯੯੨ ਵਿੱਚ ਮੈਂ ਇੱਕ ਲੇਖ ਇਲੱਸਟ੍ਰੇਟਿਡ ਵੀਕਲੀ ਔਫ ਇੰਡੀਆ ਦੇ ਸੰਪਾਦਕ ਦੇ ਅਨੁਰੋਧ ਉੱਤੇ ਲਿਖਿਆ । ਏਸ ਵਿੱਚ ਮੈਂ ਸਪਸ਼ਟ ਪੇਸ਼ੀਨਗੋਈ ਕੀਤੀ ਕਿ ਧਰਮ-ਯੁੱਧ ਮੋਰਚੇ ਦਾ ਝਗੜਾ ਸੰਤ ਭਿੰਡਰਾਂਵਾਲਿਆਂ ਦੀ ਸ਼ਹੀਦੀ ਤਕ ਪਹੁੰਚੇਗਾ ਅਤੇ ਉਸ ਤੋਂ ਵੀ ਬਹੁਤ ਅਗਾਂਹ ਤੱਕ ਤੁਰੇਗਾ । ਜਿਨ੍ਹਾਂ ਦੇ ਧਿਆਨ ਵਿੱਚ ਕੇਵਲ ਦੁੱਧ-ਪੀਣੇ ਮਜਨੂੰ ਸਮਾਏ ਹੋਏ ਸਨ, ਤੇ ਸੜ ਕੇ ਮਰਨ ਵਾਲੇ ਚੰਨਣ ਸਿੰਘ-ਫ਼ਤਹਿ ਸਿੰਘ ਦੀਆਂ ਮਿਸਾਲਾਂ ਦੇ ਦੇ ਕੇ ਸਮਝਾਇਆ ਕਿ ਏਥੇ ਕਦੋਂ ਕੋਈ ਸਿਆਸੀ ਆਦਮੀ ਲੋਕ-ਹਿਤਾਂ ਲਈ ਕੁਰਬਾਨ ਹੋਇਆ ਹੈ । ਪਰ ਉਸ ਸਮੇਂ ਤੱਕ ਮੈਂ, ਤਕਰੀਬਨ ਚਾਰ ਸਾਲ ਤੋਂ, ਕਦੇ ਦੂਰੋਂ ਕਦੇ ਨੇੜਿਉਂ, ਸੰਤ ਜਰਨੈਲ ਸਿੰਘ ਦਾ ਵਰਤਾਰਾ ਵੇਖ ਚੁੱਕਿਆ ਸਾਂ । ਮੈਨੂੰ ਸਾਫ਼ ਨਜ਼ਰ ਆਉਂਦਾ ਸੀ ਕਿ ਉਸ ਵਾਸਤੇ ਦਸਮੇਸ਼ ਦੇ ਨੀਲੇ ਜਾਨਭਾਈ ਦਾ ਰਕਾਬ ਛੱਡਣਾ ਅਸੰਭਵ ਹੈ। ਉਹ ਉਹਨਾਂ ਚੰਦ ਅਸਲੀ ਸੰਤਾਂ ਵਿੱਚੋਂ ਸਨ ਜੋ ਰੱਬ-ਰੂਪ ਹੋ ਕੇ ਮਨੁੱਖਤਾ ਦਾ ਦਰਦ ਵੰਡਾਉਣ ਦੇ ਰੱਬੀ ਹੁਕਮ ਨੂੰ ਨਿਭਾਉਣਾ ਮੁਕਤੀ ਦਾ ਇੱਕੋ-ਇੱਕ ਸਾਧਨ ਸਮਝਦੇ ਸਨ । ਮੈਨੂੰ ਉਹ ਇਉਂ ਜੀਵਨ-ਮੁਕਤ ਹੋ ਕੇ ਸੰਸਾਰ ਦੀ ਕਾਰ-ਵਿਹਾਰ ਕਰਦੇ ਜਾਪੇ । ਅਜੇਹੇ ਲੋਕਾਂ ਦਾ ਤਾਂ ਆਰੰਭ ਹੀ ਸੀਸ ਵਢੀਕੈ ਬੈਸਣ ਲੈਣ ਤੋਂ ਹੁੰਦਾ ਹੈ ਅਤੇ ਉਹ ਏਧਰ ਪਹਿਲਾ ਕਦਮ ਧਰਨ ਤੋਂ ਪਹਿਲਾਂ ਹੀ ਸਿਰ ਦੇਣ ਦੀ ਕਾਣ ਗੁਆ ਚੁੱਕੇ ਹੁੰਦੇ ਹਨ । ਪ੍ਰਤੱਖ ਸੰਸਾਰ ਵਿੱਚ ਉਹਨਾਂ ਦੀ ਸ਼ਹਾਦਤ ਨੂੰ ਰੂਪਮਾਨ ਹੋਣ ਵਿੱਚ ਜੋ ਸਮਾਂ ਲੱਗਦਾ ਹੈ ਉਹ ਤਾਂ ਕੇਵਲ ਕਾਲਾਧੀਨ ਮਨੁੱਖੀ ਜੀਵਨ ਦੀ ਖੇਡ ਹੈ । ਮੇਰੀ ਉਸ ਪੇਸ਼ੀਨਗੋਈ ਦਾ ਆਧਾਰ ਇਹ ਯਕੀਨ ਸੀ ਕਿ ਕਿਸੇ ਵੀ ਜ਼ਿੰਦਾ ਸ਼ਹੀਦ ਲਈ ਜੀਵਨ ਦੇ ਅੰਤਮ ਸੱਚ ਨੂੰ ਗੁਪਤ ਰੱਖ ਸਕਣਾ ਸੰਭਵ ਨਹੀਂ ਹੁੰਦਾ । ਉਦੋਂ ਤਕ ਭਾਈ ਫ਼ੌਜਾ ਸਿੰਘ ਦਾ ਅੱਖਾਂ ਖੋਲ੍ਹਣ ਵਾਲਾ ਵਰਤਾਰਾ ਸਾਰਾ ਸੰਸਾਰ ਵੇਖ ਚੁੱਕਿਆ ਸੀ।

ਬਾਬਾ ਜਰਨੈਲ ਸਿੰਘ ਖ਼ਾਲਸਾ ਦਾ ਸਮੁੱਚਾ ਜੀਵਨ ਇੱਕ ਅਣਖੀ ਸਿੱਖ, ਸਾਧੂ, ਸਿਪਾਹੀ ਦਾ ਆਦਰਸ਼ਕ ਜੀਵਨ ਸੀ । ਸੰਯੋਗਵੱਸ ਸੰਤ ਅਤੇ ਜਰਨੈਲ ਸ਼ਬਦ ਉਹਨਾਂ ਦੇ ਨਾਂਅ ਵਿਚ ਹੀ ਸ਼ਾਮਲ ਸਨ । ਉਹ ਇੱਕ ਅਤਿ-ਸੰਵੇਦਨਸ਼ੀਲ ਮਨੁੱਖ ਸਨ ਜਿਨ੍ਹਾਂ ਦਾ ਰੋਮ-ਰੋਮ ਮਨੁੱਖਤਾ ਦੇ ਭਲੇ ਨੂੰ ਸਮਰਪਿਤ ਸੀ । ਹਰ ਦਰਦ ਉਹਨਾਂ ਦਾ ਆਪਣਾ ਸੀ ਅਤੇ ਹਰ ਦੁਖੀ ਨਾਲ ਉਹ ਡੂੰਘੀ ਸਾਂਝ ਪਾ ਲੈਣ ਦੇ ਚਾਹਵਾਨ ਸਨ । ਔਰਤ ਦੇ ਦੁੱਖ ਪ੍ਰਤੀ ਉਹਨਾਂ ਦਾ ਰਵੱਈਆ ਢੱਕਾਂ ਛੁਡਵਾਉਣ ਵਾਲੇ ਪੁਰਾਤਨ ਸਿੰਘਾਂ ਵਾਲਾ ਸੀ । ਇਤਿਹਾਸ ਵਿੱਚ ਆਉਂਦੇ ਲੁਹਾਰੀ ਦੇ ਕਿੱਸੇ ਵਾਂਗ ਉਹਨਾਂ ਇੱਕ ਨਵੀਂ ਵਿਆਹੀ ਹਿੰਦੂ ਲੜਕੀ ਨੂੰ ਝੱਟ ਆਪਣੀ ਬੇਟੀ ਬਣਾ ਲਿਆ ਅਤੇ ਉਸ ਦੇ ਦਾਜ ਮੰਗਦੇ ਲਾਲਚੀ ਰਿਸ਼ਤੇਦਾਰਾਂ ਨੂੰ ਬੁਲਾ ਕੇ ਇੱਕ ਨੋਟਾਂ ਦਾ ਭਰਿਆ ਥਾਲ ਭੇਟ ਕਰਦਿਆਂ ਲੜਕੀ ਦੇ ਸੁਖੀ ਵੱਸਣ ਦੀ ਕਾਮਨਾ ਕੀਤੀ । ਰਿਸ਼ਤੇਦਾਰ ਸ਼ਰਮਿੰਦਾ ਹੋਏ, ਮੁਆਫੀ ਮੰਗਦੇ ਹੋਏ ਚਲੇ ਗਏ ਅਤੇ ਲੜਕੀ ਨੂੰ ਫੇਰ ਕਦੇ ਕੋਈ ਤਕਲੀਫ ਨਾ ਦਿੱਤੀ । ਇੱਕ ਸਾਜ਼ਿਸ਼ੀ ਕਾਤਲ ਲੜਕੀ ਨੂੰ ਬਚਾਉਣ ਲਈ ਤਰਲੋਮੱਛੀ ਹੁੰਦਿਆ ੧੪ ਅਪ੍ਰੈਲ, ੧੯੮੪ ਨੂੰ ਮੈਂ ਆਪ ਉਹਨਾਂ ਨੂੰ ਵੇਖਿਆ ।

ਉਹਨਾਂ ਦੇ ਸਮਾਜ ਵਿੱਚ ਵਿਚਰਣ ਦੇ ਅੰਦਾਜ਼ ਵਾਂਗ ਉਹਨਾਂ ਦੇ ਸੁਭਾਅ ਅਤੇ ਜੀਵਨ-ਲੀਲ੍ਹਾ ਵਿੱਚ ਸਿੱਖੀ ਦੇ ਅਨੇਕਾਂ ਉੱਤਮ ਮਨੁੱਖ ਮੂਰਤੀਮਾਨ ਹੁੰਦੇ ਸਨ । ਕਿਸੇ ਧਰਾਤਲ ਉੱਤੇ ਉਹਨਾਂ ਨੂੰ ਕਈ ਹੋ ਗੁਜ਼ਰੀਆਂ ਅਤਿ-ਸਤਿਕਾਰਤ ਹਸਤੀਆਂ ਦਾ ਸਰੂਪ ਸਮਝਣਾ ਕੁਥਾਂ ਨਹੀਂ ਹੋਵੇਗਾ । ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਨਾਲ ਤਾਂ ਕਈ

ਪੱਖਾਂ ਤੋਂ ਉਹਨਾਂ ਦਾ ਕੋਈ ਗੂੜ੍ਹਾ ਰਿਸ਼ਤਾ ਪ੍ਰਤੀਤ ਹੁੰਦਾ ਹੈ । ਬੰਦੇ ਵਾਂਗ ਹੀ ਉਹਨਾਂ ਸਮੇਂ ਅਨੁਸਾਰ ਪ੍ਰਵਾਣਤ ਵਿਧੀ ਦੇ ਅਨੁਕੂਲ ਬਗਾਵਤ ਦਾ ਡੰਕਾ ਵਜਾਉਣ ਨੂੰ ਇੱਕ ਸਾਧੂ ਦੀ ਕਰਣੀ ਦਾ ਅਹਿਮ ਅੰਗ ਜਾਣਿਆ । ਬੰਦੇ ਵਾਂਗ (੧੭੧੦-੧੭੧੬) ਉਨ੍ਹਾਂ ਦਾ ਸਿਆਸੀ ਜੀਵਨ (੧੯੭੮-੧੯੮੪) ਛੇ ਕੁ ਸਾਲਾਂ ਦਾ ਹੀ ਸੀ । ਉਸੇ ਵਾਂਗ ਸਿਆਸਤ ਦੀ ਪੌੜੀ ਉੱਤੇ ਪਹਿਲਾ ਪੈਰ ਰੱਖਦਿਆਂ ਹੀ ਚੰਦ ਦਿਨਾਂ ਵਿੱਚ ਉਹ ਪੰਜਾਬ ਦੀ ਸਿਆਸਤ ਦਾ ਧੁਰਾ ਬਣ ਗਏ । ਬੰਦੇ ਦੀ ਟੱਕਰ ਦਿੱਲੀ ਦੀ ਮੁਗਲ ਧਾਰਮਿਕ ਕੱਟੜਤਾ ਨਾਲ ਸੀ । ਸੰਤਾਂ ਵੇਲੇ ਇੰਦਰਾ ਗਾਂਧੀ ਹਿੰਦੂ ਕੱਟੜਵਾਦ ਨੂੰ ਉਜਾਗਰ ਕਰਕੇ ਹਿੰਦੁਸਤਾਨ ਦੀ ਸਿਆਸਤ ਦੇ ੧੯੪੭ ਤੋਂ ਚੱਲੇ ਆਉਂਦੇ ਸੰਪ੍ਰਦਾਇਕ ਪੱਖ ਨੂੰ ਪ੍ਰਪੱਕ ਕਰਨ ਦੇ ਯਤਨ ਵਿੱਚ ਸੀ । ਇਹਨੀ ਦਿਨੀਂ ਉਸ ਨੇ ਅਜੇਹੇ ਦ੍ਰਿੜ੍ਹ ਇਰਾਦੇ ਦੇ ਸੰਕੇਤ ਦੇਣ ਲਈ ਰੁਦ੍ਰਾਕਸ਼ ਦੀ ਮਾਲਾ ਪਹਿਨਣੀ ਸ਼ੁਰੂ ਕਰ ਦਿੱਤੀ ਸੀ; ਬਤੌਰ ਪ੍ਰਧਾਨ ਮੰਤਰੀ ਤਿਰੁਪਤੀ ਅਤੇ ਜਵਾਲਾਮੁਖੀ ਦੇ ਹਿੰਦੂ-ਮੰਦਰਾਂ ਦੀ ਉਹ ਯਾਤਰਾ ਕਰ ਚੁੱਕੀ ਸੀ ਅਤੇ ਜੰਮੂ-ਕਸ਼ਮੀਰ ਦੀਆਂ ਚੋਣਾਂ ਵਿੱਚ ਉਹ ਆਪਣੀ ਸ਼ਖਸੀਅਤ ਦੇ ਸੰਪ੍ਰਦਾਇਕ ਪੱਖ ਦਾ ਖਾਸ ਮੁਜ਼ਾਹਰਾ ਕਰ ਚੁੱਕੀ ਸੀ । ਅਗਲੀਆਂ ਚੋਣਾਂ ਉਸ ਦੀ ਸਿਆਸੀ ਜਮਾਤ ਨੇ ਹਿੰਦੂਤਵ ਦੇ ਬਲਬੂਤੇ ਜਿੱਤਣੀਆਂ ਸਨ ।

ਇਤਫ਼ਾਕ ਨਾਲ ਬੰਦੇ ਦਾ ਵਿਰੋਧੀ ਬਹਾਦਰ ਸ਼ਾਹ ਵੀ ਕਸ਼ਮੀਰ ਨਾਲ ਪਰਵਾਰਕ ਸੰਬੰਧ ਦੱਸਦਾ ਸੀ । ਬੰਦੇ ਵਿਰੁੱਧ ਜਹਾਦ ਲਾਮਬੰਦ ਕਰਦੇ ਸਮੇਂ ਇੱਕ ਵਾਰ ਸਿੱਖਾਂ ਪ੍ਰਤੀ ਡੂੰਘੀ ਨਫ਼ਰਤ ਜ਼ਾਹਰ ਕਰਨ ਲਈ ਓਸ ਨੇ ਲਾਹੌਰ ਸ਼ਹਿਰ ਦੇ ਸਾਰੇ ਕੁੱਤੇ ਮਰਵਾ ਦਿੱਤੇ ਸਨ ਕਿਉਂਕਿ ਘਿਰਣਾ ਨਾਲ ਸਾਰੇ ਜਹਾਦੀ ਅਰਬੀ ਅੱਖਰਾਂ ਵਿੱਚ ਲਿਖੇ ਸਿੱਖ ਸ਼ਬਦ ਦੀ ਕਾਫ਼ ਹੇ ਨੂੰ ਗਾਫ਼ ਨਾਲ ਬਦਲ ਕੇ ਸਗ (ਕੁੱਤਾ) ਬਣਾ ਲੈਂਦੇ ਸਨ । ਇੰਦਰਾ ਦੇ ਰਾਜ ਵਿੱਚ ਵੀ ਸਿੱਖਾਂ ਪ੍ਰਤੀ ਜਨੂੰਨੀ ਨਫ਼ਰਤ ਦੇ ਕਈ ਕੜ ਟੁੱਟੇ। ਉਸ ਦੀ ਪ੍ਰੇਰਨਾ ਹੇਠ ਮੀਡੀਆ ਨੇ ਵੀ ਭੰਡੀ-ਪ੍ਰਚਾਰ ਦੀ ਆਖ਼ਰ ਲਿਆ ਦਿੱਤੀ । ਅੰਤ ਵਿੱਚ ਜਿਵੇਂ ਫ਼ਰਖੁਸੀਅਰ ਨੇ ਸਿੱਖਾਂ ਦੇ ਕਤਲੇਆਮ ਦਾ ਫ਼ਰਮਾਨ ਜਾਰੀ ਕੀਤਾ ਸੀ, ਅਜੋਕੇ ਇਤਿਹਾਸ ਵਿੱਚ ਵੀ ਸਿੱਖਾਂ ਦੇ ਕਤਲੇਆਮ ਦੇ ਕਈ ਦੌਰ ਚੱਲੇ ।

ਅਸਰਾਰਿ ਸਮਦੀ ਅਨੁਸਾਰ ਬੰਦਾ ਬਹਾਦਰ ਨੂੰ ਘੇਰ ਕੇ ਫੜਨ ਲਈ ਦੂਸਰੇ ਮੁਲਕਾਂ ਦੀ ਮੱਦਦ ਲਈ ਗਈ ਸੀ । ਬਾਬਾ ਜਰਨੈਲ ਸਿੰਘ ਦੇ ਸਮੇਂ ਵੀ ਇਹੋ ਕੁਝ ਹੋਇਆ। ਬਾਹਰਲੇ ਮੁਲਕਾਂ ਵਿੱਚ ਸਿੱਖਾਂ ਪ੍ਰਤੀ ਨਫ਼ਰਤ ਫੈਲਾਉਣ ਦੇ ਰਾਜਨੀਤਕ ਅਤੇ ਕੂਟਨੀਤਕ ਸਤੱਰ ਉੱਤੇ ਵੱਡੇ ਯਤਨ ਕੀਤੇ ਗਏ । ਕਈ ਮੁਲਕਾਂ ਦਾ ਸਮਰਥਨ ਜੁਟਾਇਆ ਗਿਆ। ਦਰਬਾਰ ਸਾਹਿਬ ਉੱਤੇ ਹਮਲੇ ਦੌਰਾਨ ਜ਼ੋਰਦਾਰ ਅਫ਼ਵਾਹਾਂ ਸਨ ਕਿ ਹਮਲੇ ਦੀ ਯੋਜਨਾ ਰੂਸ ਦੀ ਸਲਾਹ ਨਾਲ ਤਿਆਰ ਕੀਤੀ ਗਈ ਹੈ ਅਤੇ ਰੂਸੀ ਮਾਹਿਰਾਂ ਦੀ ਇੱਕ ਵੱਡੀ ਟੋਲੀ ਦਿੱਲੀ ਵਿੱਚ ਮੌਜੂਦ ਦੱਸੀ ਗਈ ਸੀ । ਕਾਰਵਾਈ ਦੌਰਾਨ ਜਿਸ ਤਰ੍ਹਾਂ ਦਾ ਸਮਰਥਨ ਮੁਗਲ ਹਕੂਮਤ ਨੂੰ ਹਿੰਦੂ ਜਨਤਾ ਤੋਂ ਮਿਲਿਆ ਸੀ ਓਸੇ ਤਰ੍ਹਾਂ ਦਾ ਸਮਰਥਨ ਇੰਦਰਾ ਗਾਂਧੀ ਨੂੰ ਬਾਬਾ ਜਰਨੈਲ ਸਿੰਘ ਵਿਰੁੱਧ ਉਹਨਾਂ ਕੋਲੋਂ ਪ੍ਰਾਪਤ ਹੋਇਆ । ਜਿਨ੍ਹਾਂ ਹਿੰਦੂਆਂ ਨੇ ਬੰਦਾ ਬਹਾਦਰ ਵਿਰੁੱਧ ਲਾਮ ਦਾ ਸਾਰਾ ਖ਼ਰਚਾ ਝੱਲਿਆ ਸੀ ਉਹਨਾਂ ਦੇ ਪੜਪੋਤਿਆਂ ਨੇ ਟੈਂਕਾਂ ਉੱਤੇ ਚੜ੍ਹ-ਚੜ੍ਹ ਕੇ ਭੰਗੜੇ ਪਾਏ, ਲੱਡੂ ਵੰਡੇ ਅਤੇ ਘਿਉ ਦੇ ਦੀਵੇ ਬਾਲੇ । ਹਾਅ ਦਾ ਨਾਅਰਾ ਮਾਰਨ ਵਾਲਾ ਕੋਈ ਇੱਕ ਅੱਧ ਹੀ ਨਿੱਤਰਿਆ ।

ਸੰਤਾਂ ਨੂੰ ਉਵੇਂ ਹੀ ਹਿੰਦੂ-ਵਿਰੋਧੀ ਪ੍ਰਚਾਰਿਆ ਗਿਆ ਜਿਵੇਂ ਕਿ ਬੰਦੇ ਨੂੰ ਮੁਸਲਮਾਨ-ਵਿਰੋਧੀ ਸਾਬਤ ਕਰਨ ਦਾ ਯਤਨ ਕੀਤਾ ਗਿਆ ਸੀ । ਆਖ਼ਰ ਫ਼ਰਖੁਸੀਅਰ ਨੂੰ ਸਿਆਸੀ ਵਿਰੋਧੀਆਂ ਹਰਮਾਂ ਵਿੱਚ ਲੁਕੇ ਨੂੰ ਜਾ ਗ੍ਰਿਫਤਾਰ ਕੀਤਾ; ਉਸ ਦੀ ਪੱਗ ਲਾਹ ਕੇ ਪਰ੍ਹੇ ਸੁੱਟ ਦਿੱਤੀ, ਸੁਰਮਚੂ ਨਾਲ ਉਸ ਦੀਆਂ ਅੱਖਾਂ ਕੱਢ ਕੇ ਉਸ ਨੂੰ ਤ੍ਰਿਪੁਲੀਆ ਵਿੱਚ ਕੈਦ ਕਰ ਲਿਆ ਅਤੇ ਤਸੀਹੇ ਦੇ ਕੇ, ਕਤਲ ਕਰ ਕੇ ਖਾਈ ਵਿੱਚ ਸੁੱਟ ਦਿੱਤਾ । ਏਹੋ ਕੁਝ ਉਸ ਨੇ ਬੰਦੇ ਬਹਾਦਰ ਨਾਲ ਕੀਤਾ ਸੀ । ਏਸ ਸਮਾਨਤਾ ਤੋਂ ਪ੍ਰਭਾਵਤ ਹੋ ਕੇ ਸਿੱਖ ਇਤਿਹਾਸਕਾਰ

ਲਿਖਦੇ ਹਨ ਕਿ ਜਦੋਂ ਬੰਦੇ ਨੂੰ ਫ਼ਰਖੁਸੀਅਰ ਨੇ ਪੁੱਛਿਆ ਕਿ ਉਸ ਨੂੰ ਕਿਹੋ-ਜਿਹੀ ਮੌਤ ਮਾਰਿਆ ਜਾਵੇ ਤਾਂ ਉਸ ਦਾ ਜੁਆਬ ਸੀ, ਜਿਹੋ-ਜਹੀ ਤੂੰ ਆਪ ਮਰਨਾ ਚਾਹੁੰਦਾ ਹੈਂ।

ਅੰਤਮ ਲੜਾਈ ਤੋਂ ਬਾਅਦ ਬੰਦਾ ਬਹਾਦਰ ਕੋਲੋਂ ਫੜੇ ਗਏ ਜੰਗੀ ਸਾਮਾਨ ਦਾ ਵੇਰਵਾ ਕਾਮਵਰ ਖ਼ਾਨ ਦੇ ਰੋਜ਼-ਨਾਮਚੇ ਵਿੱਚ ਇਉਂ ਦਰਜ ਹੈ - ੧੦੦੦ ਕ੍ਰਿਪਾਨਾਂ, ੨੭੮ ਢਾਲਾਂ, ੧੭੩ ਤੀਰ ਕਮਾਨ ਅਤੇ ਭੱਥੇ, ੧੮੦ ਬੰਦੂਕਾਂ, ੧੧੪ ਕਿਰਚਾਂ, ੨੧੭ ਵੱਡੇ ਚਾਕੂ। ਸਾਰੀ ਦੁਨੀਆ ਹੈਰਾਨ ਸੀ ਕਿ ਇਹੋ ਜਿਹੇ ਸਾਜ਼ੋ-ਸਾਮਾਨ ਨਾਲ ਲੈਸ ਸਿੰਘਾਂ ਨੇ ਪੂਰੇ ਛੇ ਸਾਲ ਮੁਗਲ ਸਲਤਨਤ ਨਾਲ ਟੱਕਰ ਲਾਈ ਰੱਖੀ । ਦਰਬਾਰ ਸਾਹਿਬ ਉੱਤੇ ਹਮਲੇ ਪਿੱਛੋਂ ਸੰਤਾਂ ਦੇ ਸ਼ਹੀਦ ਸਾਥੀਆਂ ਕੋਲੋਂ ਵੀ ਜੋ ਹਥਿਆਰ ਬਰਾਮਦ ਹੋਏ ਸਨ ਉਹਨਾਂ ਦਾ ਵੇਰਵਾ ਵੀ ਕੁਝ ਅਜਿਹਾ ਹੀ ਹੈ । ਦੁਨੀਆ ਫੇਰ ਹੈਰਾਨ ਸੀ ਕਿ ਅਜਿਹੀਆਂ ਗੁਲੇਲਾਂ ਨਾਲ ਸੰਤਾਂ ਨੇ ਘੱਟੋ-ਘੱਟ ਬਹੱਤਰ ਘੰਟੇ ਤੋਪਾਂ, ਟੈਂਕਾਂ,ਹਵਾਈ-ਜਹਾਜ਼ਾਂ ਨਾਲ ਲੈਸ ਫ਼ੌਜ ਨੂੰ ਠੱਲ੍ਹ ਪਾਈ ਰੱਖੀ ਅਤੇ ਹੁਣ ਪ੍ਰਾਪਤ ਆਂਕੜਿਆ ਅਨੁਸਾਰ ਘੱਟੋ-ਘੱਟ ੩੭੦੦ ਹਮਲਾਵਰ ਘੇਰ ਰੱਖੇ । ਸੰਤ ਜੀ ਸੱਚ ਹੀ ਕਿਹਾ ਕਰਦੇ ਸਨ, ਜਿਨ੍ਹਾਂ ਨੇ ਏਧਰ ਆਉਣਾ ਹੈ ਸਿਰ ਉੱਤੇ ਕਫ਼ਨ ਬੰਨ੍ਹ ਕੇ ਆਉਣ।

ਜਰਨੈਲ ਬਾਬਾ ਬੰਦਾ ਨੂੰ ੯ ਜੂਨ, ੧੭੧੬ ਨੂੰ ਸ਼ਹੀਦ ਕੀਤਾ ਗਿਆ ਅਤੇ ਬਾਬਾ ਜਰਨੈਲ ਸਿੰਘ ਨੂੰ ੬ ਜੂਨ, ੧੯੮੪ ਨੂੰ।

ਜਿਨ੍ਹਾਂ ਦਰਬਾਰੀਆਂ ਨੇ ਬਾਬਾ ਬੰਦੇ ਨੂੰ ਸ਼ਹੀਦ ਕਰਵਾਇਆ ਸੀ, ਉਹਨਾਂ ਦਰਬਾਰੀਆਂ ਹੀ ਫ਼ਰਖੁਸੀਅਰ ਨੂੰ ਕਤਲ ਕੀਤਾ । ਜਿਨ੍ਹਾਂ ਸਰਕਾਰੀ ਗੋਲੀਆਂ ਦੀ ਬੋਛਾੜ ਨੇ ਅਕਾਲ ਤਖ਼ਤ ਦੇ ਪਰਛਾਵੇਂ ਸੰਤ ਬਾਬੇ ਦੇ ਸਰੀਰ ਨੂੰ ਛਲਣੀ ਕੀਤਾ ਸੀ, ਉਹਨਾਂ ਸਰਕਾਰੀ ਗੋਲੀਆਂ ਦੀ ਉਸੇ ਜ਼ਬਰਦਸਤ ਬੋਛਾੜ ਨੇ ਦਿੱਲੀ ਤਖ਼ਤ ਦੀ ਤਾਨਾਸ਼ਾਹ ਨੂੰ ਤਕਰੀਬਨ ਦਿਨ ਦੇ ਉਸ ਸਮੇਂ ਉਸੇ ਤਰ੍ਹਾਂ ਮਾਰ ਗਿਰਾਇਆ ।

ਬੰਦਾ ਬਹਾਦਰ ਦੇ ਇੱਕ ਹੁਕਮਨਾਮੇ ਤੋਂ ਸਪਸ਼ਟ ਹੈ ਕਿ ਉਹ ਸਿੱਖਾਂ ਨੂੰ, ਭੰਗ-ਅਫ਼ੀਮ ਆਦਿ, ਉਸ ਸਮੇਂ ਦੇ ਪ੍ਰਚਲਤ ਨਸ਼ਿਆਂ ਨੂੰ ਤਿਆਗਣ, ਗੁਰੂ ਕੀ ਰਹਿਤ ਰੱਖਣ ਦੀ ਪ੍ਰੇਰਨਾ ਦਿੰਦੇ ਸਨ । ਏਹੋ ਪ੍ਰਚਾਰ ਬਾਬਾ ਜਰਨੈਲ ਸਿੰਘ ਨੂੰ ਕਰਦਿਆਂ ਆਪਾਂ ਸਾਰਿਆਂ ਨੇ ਸੁਣਿਆ ਹੈ ।

ਬਾਬਾ ਬੰਦਾ ਸਿੰਘ ਵਾਂਗੂੰ ਬਾਬਾ ਜਰਨੈਲ ਸਿੰਘ ਜੀ ਨੂੰ ਵੀ ਇਤਿਹਾਸ ਵਿੱਚ ਇੱਕ ਸੰਪੂਰਨ ਪ੍ਰਭੂਸੱਤਾ ਸੰਪੰਨ ਦਰਜਾ ਅਤੇ ਰੁਤਬਾ ਹਾਸਲ ਹੈ । ਜਿਸ ਤਰ੍ਹਾਂ ਦਿੱਲੀ ਓਦੋਂ ਬਾਬੇ ਬੰਦੇ ਨੂੰ ਬਾਗ਼ੀ ਗਰਦਾਨ ਕੇ ਖ਼ਤਮ ਕਰਨ ਲਈ ਇੱਕ ਵੱਡੀ ਹਨੇਰੀ ਵਾਂਗ ਝੁੱਲੀ ਸੀ, ਦਿੱਲੀ ਦਾ ਇੰਨ-ਬਿੰਨ ਏਹੋ ਵਰਤਾਰਾ ਜੂਨ, ੧੯੮੪ ਵਿੱਚ ਸੀ। ਜਦੋਂ ਸੰਸਾਰ ਦੇ ਭਲੇ ਹਿਤ ਸਿੱਖ-ਰਾਜ ਦੀ ਪ੍ਰਾਪਤੀ ਦੀ ਗੱਲ ਚੱਲੇਗੀ, ਇਹਨਾਂ ਦੋਹਾਂ ਮਹਾਨ ਸਾਧੂਆਂ, ਜਰਨੈਲਾਂ, ਸਿਦਕਵਾਨਾਂ, ਸ਼ਹੀਦਾਂ, ਬਾਦਸ਼ਾਹਾਂ ਦੀਆਂ ਕੁਰਬਾਨੀਆਂ ਨੂੰ ਧੁਰਾ ਬਣਾ ਕੇ ਚੱਲੇਗੀ।

ਸੰਤ ਜਰਨੈਲ ਸਿੰਘ ਖ਼ਾਲਸਾ ਦਾ ਸਾਰਾ ਜੀਵਨ ਕੇਵਲ ਸ਼ਹਾਦਤ ਦੀ ਤਿਆਰੀ ਦੀ ਪ੍ਰਕਿਰਿਆ ਮਾਤਰ ਹੀ ਸਮਝਿਆ ਜਾ ਸਕਦਾ ਹੈ। ਇਹ ਮਹਾਤਮਾ ਪੂਰਣ ਸੱਤਵਾਦੀ ਸਨ ਜੋ ਕਿ ਜ਼ਿੰਦਾ ਸ਼ਹੀਦ ਦੀ ਪ੍ਰਮੁੱਖ ਨਿਸ਼ਾਨੀ ਹੁੰਦੀ ਹੈ। ਸਭ ਜਾਣਦੇ ਹਨ ਕਿ ਉਹਨਾਂ ਕਦੇ ਵੀ ਆਪਣਾ ਬਿਆਨ ਨਹੀਂ ਸੀ ਬਦਲਿਆ। ਮੋਰਚੇ ਦੌਰਾਨ ਬਹਿਸ ਚੱਲ ਰਹੀ ਸੀ ਕਿ ਪੰਜਾਬ ਦੇ ਦਰਿਆਈ ਪਾਣੀਆਂ ਦਾ ਮਸਲਾ ਸੁਪਰੀਮ ਕੋਰਟ ਕੋਲ ਜਾਵੇ ਜਾਂ ਕਮਿਸ਼ਨ ਕੋਲ। ਕਈ ਪ੍ਰਮੁੱਖ ਸ਼ਖ਼ਸੀਅਤਾਂ, ਜਿਨ੍ਹਾਂ ਵਿੱਚ ਸਰਦਾਰ ਜਗਜੀਤ ਸਿੰਘ ਅਤੇ ਸਰਦਾਰ ਦਲਜੀਤ ਸਿੰਘ ਸ਼ਾਮਲ ਸਨ, ਨੇ ਵਿਚਾਰ ਕਰ ਕੇ ਨਤੀਜਾ ਕੱਢਿਆ ਕਿ ਕਿਉਂਕਿ ਸੁਪਰੀਮ ਕੋਰਟ ਦਾ ਫ਼ੈਸਲਾ ਬਾਕੀ ਹਿੰਦੋਸਤਾਨ ਦੇ ਦਰਿਆਵਾਂ ਉੱਤੇ ਵੀ ਲਾਗੂ ਹੋਣਾ ਹੈ, ਏਸ ਲਈ ਧੱਕਾ ਕਰ ਸਕਣਾ ਮੁਸ਼ਕਲ ਹੈ। ਏਸ ਸਲਾਹ ਨੂੰ ਸਰਦਾਰ ਜਗਜੀਤ ਸਿੰਘ ਨੇ ਆਪਣੇ ਹੱਥ ਨਾਲ ਲਿਖਿਆ । ਮੇਰੀ ਜ਼ਿੰਮੇਵਾਰੀ ਲੱਗੀ ਕਿ ਮੋਰਚਾ ਚਲਾ ਰਹੇ ਦੋਨਾਂ ਸੰਤਾਂ ਨੂੰ ਦੱਸ ਕੇ ਆਵਾਂ। ਮੈਨੂੰ ਵੇਖਦਿਆਂ ਹੀ

ਬਾਬਾ ਜਰਨੈਲ ਸਿੰਘ ਕਹਿਣ ਲੱਗੇ, ਲਉ ਆ ਗਏ ਸਿੰਘ ! ਦੱਸੋ ਭਾਈ ਗੁਰਤੇਜ ਸਿੰਘ ਪਾਣੀ ਬਾਰੇ ਕੀ ਫੈਸਲਾ ਕਰੀਏ ? ਅਖ਼ਬਾਰਾਂ ਵਾਲੇ ਪਰਸੋਂ ਦੇ ਕੰਨ ਖਾਈ ਜਾਂਦੇ ਹਨ। ਮੈਂ ਮੂੰਹ ਖੋਲ੍ਹਣ ਹੀ ਲੱਗਾ ਸੀ ਕਿ ਮੈਨੂੰ ਰੋਕ ਕੇ ਕਹਿਣ ਲੱਗੇ, ਭਾਈ ਸੋਚ ਕੇ ਦੱਸਣਾਂ। ਜੇ ਅਜੇ ਨਹੀਂ ਵਿਚਾਰਿਆ ਤਾਂ ਕੱਲ੍ਹ ਗੱਲ ਕਰ ਲਵਾਂਗੇ । ਜੋ ਅੱਖਰ ਸਾਡੇ ਮੂੰਹੋਂ ਨਿਕਲ ਗਿਆ, ਅਸੀਂ ਫੇਰ ਉਸ ਤੋਂ ਪਿੱਛੇ ਨਹੀਂ ਹਟ ਸਕਣਾਂ।

ਦੂਜੇ ਪਾਸੇ ਦੇ ਬਾਬਿਆਂ ਨੇ ਵੀ ਸਲਾਹ ਮੰਨ ਲਈ ਅਤੇ ਬਿਆਨ ਦੇ ਦਿੱਤਾ। ਕੁਝ ਦਿਨਾਂ ਬਾਅਦ ਬਲਵੰਤ ਸਿੰਘ ਦਾ ਬਿਆਨ ਉਲਟ ਆ ਗਿਆ। ਮੈਂ ਲੌਂਗੋਵਾਲ ਨਾਲ ਗੱਲ ਕੀਤੀ। ਉਹਨਾਂ ਦੁਬਾਰੇ ਜ਼ੋਰਦਾਰ ਸ਼ਬਦਾਂ ਵਿੱਚ ਸੁਪਰੀਮ ਕੋਰਟ ਦੀ ਗੱਲ ਦੁਹਰਾਈ। ਰੱਖੜ ਪੁੰਨਿਆ ਦੇ ਮੇਲੇ ਉੱਤੇ ਫੇਰ ਬਲਵੰਤ ਸਿੰਘ ਅਤੇ ਪ੍ਰਕਾਸ਼ ਸਿੰਘ ਬਾਦਲ ਨੇ ਕਮਿਸ਼ਨ ਨੂੰ ਮੁਆਮਲਾ ਸੌਂਪਣ ਦਾ ਨਾਅਰਾ ਲਾਇਆ। ਮੈਂ ਫੇਰ ਪਹੁੰਚ ਕੀਤੀ। ਸੰਤਾਂ ਨੇ ਮੇਰੀ ਮੌਜੂਦਗੀ ਵਿੱਚ ਸਖ਼ਤ ਬਿਆਨ ਲਿਖਾਇਆ ਕਿ ਜੋ ਕਮਿਸ਼ਨ ਦੀਆਂ ਗੱਲਾਂ ਕਰਦੇ ਹਨ, ਪੰਜਾਬ ਦੇ ਦੁਸ਼ਮਣ ਹਨ। ਮੈਂ ਸਹਿਯੋਗੀ ਸੱਜਣਾਂ ਦੀਆਂ ਵਧਾਈਆਂ ਕਬੂਲਣ ਲਈ ਖ਼ੁਸ਼ੀ-ਖ਼ੁਸ਼ੀ ਚੰਡੀਗੜ੍ਹ ਪਰਤਿਆ। ਆਖ਼ਰ ਲੌਂਗੋਵਾਲ-ਰਾਜੀਵ ਸਮਝੌਤਾ ਛਪਿਆ ਤਾਂ ਪੜ੍ਹਿਆ ਕਿ ਬਾਬਿਆਂ ਮਸਲਾ ਕਮਿਸ਼ਨ ਦੇ ਹਵਾਲੇ ਕਰ ਕੇ ਪੰਜਾਬ ਦੇ ਬੰਜਰ ਹੋਣ ਦਾ ਰਾਹ ਖੋਲ੍ਹ ਦਿੱਤਾ ਹੈ। ਸ਼ਾਇਦ ਅੱਜ ਇਹ ਘਟਨਾ ਵਾਪਰਨ ਦੇ ਨੇੜੇ-ਤੇੜੇ ਆਉਂਦੀ ਹਰ ਮਨੁੱਖ ਨੂੰ ਮਹਿਸੂਸ ਹੋ ਰਹੀ ਹੈ।

ਜਿੱਥੇ ਸੰਤ ਗਹਿਰ-ਗੰਭੀਰ ਅਤੇ ਸੰਵੇਦਨਸ਼ੀਲ ਅਤਿਅੰਤ ਸਨ, ਉੱਥੇ ਐਨ ਆਪਣੇ ਦਸਮੇਸ਼ ਪਿਤਾ ਵਾਂਗ ਡੂੰਘੇ ਹਾਸ-ਰਸੀਏ ਵੀ ਸਨ। ਗੱਲ ਉਹਨਾਂ ਦਿਨਾਂ ਦੀ ਹੈ ਜਦੋਂ ਮੋਰਚਾ ਅਜੇ ਚਾਲੂ ਹੀ ਹੋਇਆ ਸੀ। ਪੰਜ ਸਿਆਸੀ ਜਮਾਤਾਂ ਦੇ ਗੱਠਜੋੜ ਨੇ ਬੜਾ ਤਰੱਦਦ ਕਰ ਕੇ ਪੰਜਾਬ ਅਸੈਂਬਲੀ ਦਾ ਘੇਰਾਉ ਕੀਤਾ, ਪੁਲੀਸ ਨਾਲ ਜੂਝਦਿਆਂ ਉਸ ਨੂੰ ਸਫਲ ਬਣਾਇਆ ਅਤੇ ਘੇਰਾ ਪੈਣ ਉਪਰੰਤ ਤੁਰੰਤ ਆਗੂਆਂ ਦਾ ਆਦੇਸ਼ ਆਇਆ, ਉੱਨੀ ਸੈਕਟਰ ਦੇ ਗੁਰਦੁਆਰੇ ਲੰਗਰ ਤਿਆਰ ਹੈ, ਸਭ ਓਥੇ ਪਹੁੰਚੋ। ਇੱਕ ਦਿਨ ਸ਼ਾਮ ਨੂੰ ਸੰਤਾਂ ਨੇ ਇਸ ਦਾ ਪ੍ਰਤਿਕਰਮ ਦੇਣਾ ਸੀ ਅਤੇ ਮੰਜੀ ਸਾਹਿਬ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ। ਸਲਾਹ ਮਸ਼ਵਰਾ ਚੱਲ ਰਿਹਾ ਸੀ। ਆਪਣੀ ਵਾਰੀ ਸਿਰ ਮੈਂ ਕਿਹਾ, ਬਾਬਾ ਜੀ, ਏਨਾ ਹੀ ਆਖੋ-

ਪੰਜ ਪੋਸਤੀ ਚੜ੍ਹੇ ਸ਼ਿਕਾਰ,
ਮੱਖੀ ਘੇਰੀ ਵਿੱਚ ਬਜ਼ਾਰ;
ਮਾਰੀ ਨਹੀਂ ਪਰ ਲੰਗੜੀ ਕੀਨੀਂ
ਇਹ ਵੀ ਫ਼ਤਹਿ ਖ਼ੁਦਾ ਨੇ ਦੀਨੀਂ।

ਇਹ ਸੁਣ ਕੇ ਸੰਤ ਖਿੜਖਿੜਾ ਕੇ ਹੱਸੇ। ਕਹਿਣ ਲੱਗੇ,ਮੰਜੀ ਸਾਹਿਬ ਪਹੁੰਚਣ ਤੱਕ ਮੈਨੂੰ ਯਾਦ ਕਰਵਾ ਦਿਉ। ਵੱਡੀ ਤਿੰਨ ਫ਼ੁੱਟੀ ਕ੍ਰਿਪਾਨ ਗਾਤਰੇ ਪਾਈ, ਕਮਰਕੱਸਾ ਕੀਤਾ ਅਤੇ ਨਾਲ-ਨਾਲ ਮੁਹਾਵਰਾ ਦੁਹਰਾਉਂਦੇ ਰਹੇ। ਓਨੀ ਦੇਰ ਮੈਨੂੰ ਨਾਲ-ਨਾਲ ਰੱਖਿਆ ਅਤੇ ਗੁਰੂ ਨਾਨਕ ਨਿਵਾਸ ਦੀਆਂ ਪੌੜੀਆਂ ਉਤਰਦਿਆਂ ਸਾਰ ਕਹਿਣ ਲੱਗੇ, ਹੁਣ ਫ਼ਿਕਰ ਨਾ ਕਰ ਅਤੇ ਸੁਣਦਾ ਰਹੀਂ।

ਇੱਕ ਦਿਨ ਸੰਤ ਲੌਂਗੋਵਾਲ ਕੋਲ ਜ਼ਿਆਦਾ ਸਮਾਂ ਲੱਗ ਗਿਆ। ਮੈਂ ਮੰਜੀ ਸਾਹਿਬ ਦੀਵਾਨ ਤੋਂ ਪਹਿਲਾਂ ਸੰਤ ਜਰਨੈਲ ਸਿੰਘ ਨੂੰ ਮਿਲ ਨਾ ਸਕਿਆ। ਜਦੋਂ ਸ਼ਾਮ ਨੂੰ ਮਿਲਣ ਗਿਆ ਤਾਂ ਬੋਲੇ, ਤੂੰ ਲੌਂਗੋਵਾਲ ਨੂੰ ਮਿਲ ਕੇ ਹੀ ਕੰਮ ਸਾਰਨ ਲੱਗਾ ਸੀ। ਮੈਂ ਪੁੱਛਿਆ ਕਿ ਉਹਨਾਂ ਨੂੰ ਕਿਵੇਂ ਪਤਾ ਲੱਗਿਆ ? ਕਹਿੰਦੇ,ਸੰਤਾਂ ਦੇ ਭਾਸ਼ਣ ਤੋਂ। ਅਸੀਂ ਸਾਰੇ ਜੱਥੇ ਵਾਲੇ ਰੋਜ਼ ਅੰਦਾਜ਼ਾ ਲਾਉਂਦੇ ਹਾਂ ਕਿ ਅੱਜ ਅਖ਼ੀਰੀ ਸੰਤਾਂ ਨੂੰ ਕੌਣ ਮਿਲਿਆ ਹੋਵੇਗਾ। ਜੋ ਗੱਲ ਮੰਜੀ ਸਾਹਿਬ ਜਾਣ ਤੋਂ ਪਹਿਲਾਂ ਹੁੰਦੀ ਹੈ ਓਹੋ ਸੰਤ ਜਾ ਕੇ ਬੋਲ ਦਿੰਦੇ ਹਨ। ਅੱਜ ਸਾਰੇ ਜੱਥੇ

ਦੀ ਰਾਇ ਸੀ ਕਿ ਭਾਈ ਗੁਰਤੇਜ ਸਿੰਘ ਸੰਤਾਂ ਨੂੰ ਮਿਲਿਆ ਹੈ। ਮੈਂ ਆਖ ਰਿਹਾ ਸਾਂ ਭਰਾ ਤਾਂ ਮੇਰਾ ਹੈ, ਮੈਨੂੰ ਮਿਲੇ ਬਿਨਾ ਕਿਵੇਂ ਚਲਾ ਜਾਂਦਾ।

ਗੰਭੀਰ ਤੋਂ ਗੰਭੀਰ ਹਾਲਾਤਾਂ ਵਿੱਚ ਵੀ ਹਾਸੇ-ਮਖ਼ੌਲ ਦਾ ਕੋਈ ਮੌਕਾ ਸਿਰਜ ਹੀ ਲੈਂਦੇ ਸਨ। ੬ ਜੂਨ, ੧੯੮੪ ਨੂੰ ਤਕਰੀਬਨ ਆਖ਼ਰੀ ਸਮੇਂ ਤਕ ਜੋ ਨਾਲ ਸਨ, ਦੱਸਦੇ ਹਨ ਕਿ ਕਹਿੰਦੇ ਰਹੇ, ਭਾਈ ਜੀਹਨੇ ਜਾਣਾ ਹੈ ਚਲੇ ਜਾਉ, ਫੇਰ ਨਾ ਆਖਿਉ ਸਾਧ ਨੇ ਐਵੇਂ ਮਰਵਾ ਦਿੱਤਾ। ਇਹ ਉਹਨਾਂ ਦੇ ਮਖ਼ੌਲੀਆ ਸੁਭਾਅ ਦਾ ਪ੍ਰਗਟਾਵਾ ਹੀ ਨਹੀਂ ਸੀ ਬਲਕਿ ਇੱਕ ਬੇਪ੍ਰਵਾਹ ਸ਼ਹੀਦ ਦਾ ਮੌਤ ਨਾਲ ਕੀਤਾ ਇਤਿਹਾਸਕ ਮਖ਼ੌਲ ਵੀ ਸੀ। ਆਖ਼ਰੀ ਸਮੇਂ ਤਾਂ ਪੈਗ਼ੰਬਰ ਤਕ ਵੀ ਕੰਬਦੇ ਬੁੱਲ੍ਹਾਂ ਨਾਲ ਬਚਣ ਦੀਆਂ ਅਰਦਾਸਾਂ ਕਰਦੇ ਇਤਿਹਾਸ ਨੇ ਵੇਖੇ ਹਨ। ਉਸੇ ਇਤਿਹਾਸ ਦੇ ਸੀਨੇ 'ਤੇ ਉਕਰੇ ਗਏ ਅਲਬੇਲੇ ਸਾਧ ਦੇ ਉਹ ਨਿਰਭੈ ਬੋਲ ਜੋ ਜੱਗ ਜ਼ਾਹਰ ਕਰਦੇ ਸਨ ਕਿ ਨੀਲੇ ਦਾ ਸ਼ਾਹ-ਅਸਵਾਰ ਏਧਰ ਦੀ ਹੋ ਗੁਜ਼ਰਿਆ ਹੈ। ਮੇਰੀ ਨਾਨੀ ਵੱਡੇ ਤੜਕੇ ਗਾਉਂਦੀ ਹੁੰਦੀ ਸੀ, ਜਿੱਥੋਂ ਮੇਰਾ ਗੁਰੂ ਲੰਘਦਾ, ਓਥੇ ਕਿੱਕਰਾਂ ਨੂੰ ਲੱਗਦੇ ਮੋਤੀ।

ਸੰਤ ਬਾਬਾ ਜਰਨੈਲ ਸਿੰਘ ਜੀ ਸਿੱਖ ਭਾਵਨਾਵਾਂ ਅਨੁਸਾਰ ਬੀਤੀ ਸਦੀ ਦੀ ਪ੍ਰਮੁੱਖ ਸ਼ਖ਼ਸੀਅਤ ਹਨ ਅਤੇ ਸਿੱਖ ਪ੍ਰੰਪਰਾ ਅਨੁਸਾਰ ਸ਼ਹੀਦੀ ਰੁਤਬੇ ਦੇ ਧਾਰਣੀ ਹਨ। ਸਮਕਾਲੀਆਂ ਦੇ ਮੂੰਹਾਂ ਨੂੰ ਕਾਲਖ਼ ਲੱਗਣ ਤੋਂ ਬਚਾਉਣ ਲਈ ਇਹਨਾਂ ਦੀਆਂ ਅੰਤਮ ਰਸਮਾਂ ਦਾ ਸੰਪੰਨ ਕੀਤੇ ਜਾਣਾ ਨਿਹਾਇਤ ਲਾਜ਼ਮੀ ਸੀ। ਹੱਥਲੀ ਕਿਤਾਬ ਦਾ ਮੰਤਵ, ਅਣਜਾਣੇ ਦੁਸ਼ਮਣ ਦੀ ਗੋਦੀ ਵਿੱਚ ਖੇਡ ਰਹੇ ਨਾਦਾਨ ਦੋਸਤਾਂ ਦੇ ਗਤਿਰੋਧ ਨੂੰ ਦੂਰ ਕਰਕੇ, ਅੰਤਮ ਅਰਦਾਸ ਦੇ ਤਰਕ ਨੂੰ ਬਲਵਾਨ ਕਰਨਾ ਹੈ। ਏਸ ਪੱਖੋਂ ਪਾਠਕ ਮਹਿਸੂਸ ਕਰਨਗੇ ਕਿ ਇਹ ਆਪਣੇ ਮਨੋਰਥ ਵਿੱਚ ਸਫਲ ਹੈ।

ਅੰਤ ਵਿੱਚ ਮੇਰੀ ਅਰਦਾਸ ਹੈ ਕਿ ਜੇ ਪੰਜਾਬ ਦੀ ਹੋਣੀ ਵਿੱਚ ਹਨੇਰੀਆਂ ਦਾ ਝੂਲਦੇ ਰਹਿਣਾ ਹੀ ਲਿਖਿਆ ਹੈ ਤਾਂ ਬਾਬਾ ਜਰਨੈਲ ਸਿੰਘ ਵਰਗੇ ਸੂਰਮੇ ਵੀ ਝੱਖੜਾਂ ਦਾ ਮੂੰਹ ਮੋੜਨ ਲਈ ਏਥੇ ਜੰਮਦੇ ਰਹਿਣ, ਸਿੱਖੀ ਦੇ ਸੇਵਾ-ਭਾਵ ਨੂੰ ਮੂਰਤੀਮਾਨ ਕਰਦੇ ਰਹਿਣ ਅਤੇ ਸਰਬੰਸ-ਦਾਨੀ ਦੇ ਸਿੱਖ ਅਖਵਾਉਣ ਵਾਲਿਆਂ ਦੇ ਸਿਰ, ਇਹਨਾਂ ਦੀ ਸ਼ੋਭਾ ਸੁਣ ਕੇ ਸਦਾ ਗਿੱਠ-ਗਿੱਠ ਹੋਰ ਉੱਚੇ ਹੁੰਦੇ ਰਹਿਣ।

ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥
ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥
*(ਰਾਮਕਲੀ ਵਾਰ ਮਹਲਾ ੫,ਪੰਨਾ ੯੬੪)*

ਮਈ ੧੫, ੨੦੦੧।

**ਗੁਰਤੇਜ ਸਿੰਘ,**
੭੮੨, ਸੈਕਟਰ ੮, ਚੰਡੀਗੜ੍ਹ

# ਹਥਲੀ ਛਾਪ ਬਾਰੇ

ਸਿੱਖ-ਜਗਤ ਵੱਲੋਂ ਹੋਈ ਭਰਵੀਂ ਸ਼ਲਾਘਾ, ਵਿਖਾਈ ਗਈ ਭਰਪੂਰ ਦਿਲਚਸਪੀ, ਵੱਖ-ਵੱਖ ਵਰਗਾਂ ਦੇ ਪਾਠਕਾਂ ਵੱਲੋਂ ਮਿਲੇ ਭਰਵੇਂ ਹੁੰਗਾਰੇ ਅਤੇ ਕੀਤੀ ਜਾ ਰਹੀ ਪੁਰਜ਼ੋਰ ਮੰਗ ਦੇ ਮੱਦੇਨਜ਼ਰ ਅਸੀ ਸੰਤ ਬਾਬਾ ਜਰਨੈਲ ਸਿੰਘ ਜੀ ਦੀ ਸ਼ਖ਼ਸੀਅਤ, ਇਤਿਹਾਸਕ ਰੋਲ ਅਤੇ ਅਦੁੱਤੀ ਸ਼ਹਾਦਤ ਦੇ ਵਿਭਿੰਨ ਪਹਿਲੂਆਂ ਨੂੰ ਰੌਸ਼ਨ ਕਰਦੀ, ਜੂਨ ੨੦੦੧ ਵਿੱਚ ਛਪੀ, ਏਸ ਪੁਸਤਕ ਦਾ ਦੂਜਾ ਸੰਸਕਰਣ ਛਪਵਾਉਣ ਦਾ ਸੁਭਾਗ ਪ੍ਰਾਪਤ ਕਰ ਰਹੇ ਹਾਂ। ਏਸ ਛਾਪ ਵਿੱਚ ਅਸੀ ਇਹ ਯਤਨ ਕੀਤਾ ਹੈ ਕਿ ਲਗਾਂ-ਮਾਤਰਾਂ, ਸ਼ਬਦ-ਜ਼ੋੜਾਂ, ਵਾਕ-ਬਣਤਰ ਅਤੇ ਹੋਰ ਛੋਟੀਆਂ-ਛੋਟੀਆਂ ਗ਼ਲਤੀਆਂ ਨੂੰ ਦੂਰ ਕੀਤਾ ਜਾ ਸਕੇ। ਕੁਝ ਕੁ ਲੁੜੀਂਦੀ ਅਦਲਾ ਬਦਲੀ ਤੋਂ ਇਲਾਵਾ ਪਹਿਲੀ ਛਾਪ ਵਿੱਚ ਸ਼ਾਮਲ ਇੱਕ ਲੇਖ ਨੂੰ ਵਿਸਥਾਰ ਦਿੱਤਾ ਗਿਆ ਹੈ (ਪੰਨੇ ੧੬੮-੧੭੪ )। ਏਸ ਸਮੁੱਚੀ ਸੋਧ-ਸੁਧਾਈ ਲਈ ਕੀਤੀ ਗਈ ਮਿਹਨਤ ਲਈ ਕੁਲਬੀਰ ਸਿੰਘ ਜੀ ਦਾ ਧੰਨਵਾਦ ਹੈ। ਫਿਰ ਵੀ, ਰਹਿ ਗਈਆਂ ਗ਼ਲਤੀਆਂ ਲਈ ਅਸੀਂ ਖਿਮਾ ਦੇ ਜਾਚਕ ਹਾਂ। ਏਸ ਨਵੇਂ ਸੰਸਕਰਣ ਦੀ ਪਹਿਲਾਂ ਨਾਲੋਂ ਵੀ ਵਧੇਰੇ ਮਕਬੂਲੀਅਤ ਦੀ ਉਮੀਦ ਨਾਲ ਅਸੀਂ ਇਸ ਨੂੰ, ਸੱਚ-ਮਾਰਗ ਦੇ ਪਾਂਧੀਆਂ ਨੂੰ ਅਤੇ ਸੱਚ ਨੂੰ ਜਾਣਨ ਦੇ ਅਭਿਲਾਖੀਆਂ ਦੇ ਸਨਮੁਖ, ਰਹਿ ਗਈਆਂ ਕਮੀਆਂ ਦੀ ਜਾਣਕਾਰੀ ਵਿੱਚੋਂ ਉਪਜੀ ਨਿਰਮਾਣਤਾ ਨਾਲ ਪੇਸ਼ ਕਰ ਰਹੇ ਹਾਂ।

**ਗੁਰਤੇਜ ਸਿੰਘ**
ਸੰਪਾਦਕ

੨੭ ਜੁਲਾਈ ੨੦੦੨

# ਕਲ਼ਗੀਆਂ ਵਾਲੇ ਦੇ ਵਿਯੋਗ ਵਿਚ

*– ਭਾਈ ਵੀਰ ਸਿੰਘ*

ਪੰਜਾਬ ਕੌਰ ਦੀ ਅਰਜ਼ੋਈ—

ਸੁਣ ਕਲ਼ਗੀਆਂ ਵਾਲਿਆ ਵੇ !
ਮੈਂ ਅਰਜ਼ ਕਰਾਂ ਹਥ ਜੋੜ ਕੇ
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜ ਕੇ ।
ਸੁਣ ਸਾਂਈਆਂ !
ਮੈਂਡੇ ਪੁਤ ਅਵੈੜੇ,
ਜਿਨ੍ਹਾਂ ਡਾਢੇ ਧ੍ਰੋਹ ਕਮਾਏ,
ਔਖੀਆਂ ਵੇਲੇ ਲਿਖੇ ਬਿਦਾਵੇ,
ਤੇ ਨ ਕੀਤੇ ਕੌਲ ਕਮਾਏ,
ਪਰ ਬਖਸ਼ਣ ਵਾਲਿਆ ਵੇ !
ਮੈਂ ਅਰਜ਼ ਕਰਾਂ ਹੱਥ ਜੋੜ ਕੇ
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜ ਕੇ ।
ਸੁਣ ਸਾਂਈਆਂ !
ਮੇਰੀ ਮਿੱਟੀ ਮਾੜੀ,
ਜਿਨ ਜ਼ਾਲਮ ਪੈਦਾ ਕੀਤੇ,
ਤੇਰੇ ਜਿਹਾਂ ਤੇ ਚੜ੍ਹ ਚੜ੍ਹ ਆਏ,
ਭਰ ਜ਼ਹਿਰ ਪਿਆਲੇ ਪੀਤੇ ।
ਤੈਂ ਸਾਰ ਨ ਜਾਣਨ ਵੇ !
ਮੈਂ ਅਰਜ਼ ਕਰਾਂ ਹੱਥ ਜੋੜ ਕੇ
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜ ਕੇ ।
ਬਖਸ਼ੇਂ ਪਾਪ ਤੂੰ ਜ਼ੁਲਮ ਸਹਾਰੇਂ,
ਕਦੀ ਔਗੁਣ ਨਹੀਂ ਚਿਤਾਰੇਂ,
ਤੂੰ ਬਖ਼ਸ਼ਿੰਦ ਅਨੋਖਾ ਦਾਤਾ !
ਮੂੰਹੋਂ ਬਖ਼ਸ਼ੇਂ ਤੇ ਮਨੋਂ ਵਿਸਾਰੇਂ ।
ਸਦ ਰਹਿਮਤ ਵਾਲਿਆ ਵੇ !
ਮੈਂ ਅਰਜ਼ ਕਰਾਂ ਹੱਥ ਜੋੜ ਕੇ
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜ ਕੇ ।

ਕਲਗੀਆਂ ਵਾਲੇ ਦੀ ਸੱਦ—

ਤੂੰ ਸੁਣ ਧਰਤ ਸੁਹਾਵੀ ਸੁਹਿਣੀ!
ਮੈਂ ਸਾਂ ਜ਼ਹਿਰ ਉਤਾਰਣ ਆਇਆ,
ਦੇ ਦੇ ਅੰਮ੍ਰਿਤ ਤੇਰੇ ਲਾਲ ਜਿਵਾਏ,
ਜਿਨ੍ਹਾਂ ਰੰਗ ਤੁਧੇ ਨੂੰ ਲਾਯਾ ।
ਸੁਣ ਕਰਮਾਂ ਵਾਲੀਏ ਨੀ!
ਹੱਥ ਸਾਈਂ ਅੱਗੇ ਜੋੜ ਕੇ
ਰਹਿ ਨਾਮ ਜਪੰਦੀ ਤੂੰ,
ਮਨ ਮਾਯਾ ਵੱਲੋਂ ਮੋੜ ਕੇ ।

ਪੰਜਾਬ ਕੌਰ—

ਤਾਂ ਵੀ ਸੁਣ ਕਲਗੀਆਂ ਵਾਲਿਆ ਵੇ!
ਮੈਂ ਅਰਜ਼ ਕਰਾਂ ਹੱਥ ਜੋੜ ਕੇ
ਮੁੜ ਆ ਜਾ ਵਿਹੜੇ ਵੇ!
ਘੋੜੇ ਦੀਆਂ ਵਾਗਾਂ ਮੋੜ ਕੇ ।

# ਦੇਸ ਨੂੰ ਅਸੀਸ ਸਾਡੀ ਗਰੀਬਾਂ ਦੀ

*– ਪ੍ਰੋ. ਪੂਰਨ ਸਿੰਘ*

ਮਾਣੀਂ ਮਾਣੀਂ ਤੂੰ ਆਪਣਾ ਸਿਦਕ ਤੇ ਸਿੱਖੀ
ਮਾਣੀਂ ਤੂੰ ਆਪਣਾ ਪਿਆਰ ਉੱਚਾ ਉਹ ਗੁਰਾਂ ਵਾਲਾ ਸਦਕੇ।
ਗੰਢ ਪਾਈਂ ਇਹ ਤੂੰ ਪੀਡੀ
ਰੱਖੀ ਟੇਕ ਤੂੰ ਸਾਰੀ ਆਣੀ ਸੱਚੀ ਸਰਕਾਰ ’ਤੇ
ਜਗਾਈਂ ਜਗਾਈਂ ਉਹ ਲਾਟ, ਵੇ ਲਾਲਾ।
ਬੁਝਣ ਦਈਂ ਨਾਂਹ ਜੋਤ ਜਿਹੜੀ ਗੁਰਾਂ ਆਣ ਸਥਾਪੀ ਤੇਰੇ ਵਿੱਚ,
ਦੇਖ ਜਿਹੜੀ ਬਲ ਰਹੀ ਤੇਰੇ ਦਰਿਆਵਾਂ ਤੇ ਦਿਲ ਵਿੱਚ,
ਉਹ ਦੇਖ ਜਿਹੜੀ ਚਮਕ ਰਹੀ ਹਿਮਾਲਾ ਦੀਆਂ ਜੋਤਾਂ ਵਿੱਚ,
ਉਹ ਦੇਖ, ਖੋਲ੍ਹ ਦਿਲ ਦਾ ਬੂਹਾ,
ਜਿਹੜੀ ਗੁਰਾਂ ਦੀ ਮਿਹਰ ਵਾਲਾ,
ਲਟ ਲਟ, ਬਲ਼ ਹਰੀ ਤੇਰੇ ਆਪਣੇ ਅੰਦਰ।

# ਨੀਂਦਾਂ ਦਾ ਕਤਲ
# ਅਤੇ
# ਸ਼ਹੀਦ ਦਾ ਗ਼ਜਬ

*– ਹਰਿੰਦਰ ਸਿੰਘ ਮਹਿਬੂਬ*

ਕੌਮ ਸ਼ਹੀਦ ਗੁਰੂ ਦੇ ਬੂਹੇ
ਕਰ ਸੁੱਤੀ ਅਰਦਾਸਾਂ।
ਡੈਣ ਸਰਾਲ ਚੋਰ ਜਿਉਂ ਸਰਕੀ
ਲੈ ਕੇ ਘੋਰ ਪਿਆਸਾਂ ।
ਹੱਥ ਬੇਅੰਤ ਸਮੇਂ ਦੇ ਡਾਢੇ
ਕੋਹਣ ਕੁਪੱਤੀਆਂ ਡੈਣਾਂ,
ਲਹੂ ਸ਼ਹੀਦ ਦਾ ਲਟ ਲਟ
ਬਲਿਆ ਕਾਲ ਦੇ ਕੁਲ ਅਗਾਸਾਂ ।

ਮੇਰੇ ਸ਼ਹੀਦ ਮਾਹੀ ਦੇ ਦਿਨ ਤੂੰ
ਸੁਣੀਂ ਕਪੁੱਤੀਏ ਨਾਰੇ ।
ਕੌਮ ਮੇਰੀ ਦੇ ਬੱਚੜੇ ਭੋਲੇ
ਡੂੰਘੀ ਨੀਂਦ ’ਚ ਮਾਰੇ ।
ਜੋ ਜਰਨੈਲ ਮਾਹੀ ਦੇ ਦਰ ਤੇ
ਪਹਿਰੇਦਾਰ ਪੁਰਾਣਾ ।
ਮਹਾਂਬਲੀ ਸਮੇਂ ਤੇ ਬੈਠਾ
ਉਹ ਅਸਵਾਰ ਨਾ ਹਾਰੇ ।

ਨੀਂਦ ’ਚ ਨੀਂਦ ਜਹੇ ਬੱਚੜੇ ਖਾਵੇਂ
ਸੁਣ ਬੇਕਿਰਕ ਚੁੜੇਲੇ ।
ਸਮਾਂ ਪੁਰਸਲਾਤ ਜਿਉਂ, ਹੇਠਾਂ
ਦਗ਼ੇਬਾਜ਼ ਨੈਂ ਮ੍ਹੇਲੇ !
ਸੁੱਟ ਦੇਵੇਗਾ ਕੀਟ ਜਿਉਂ ਤੈਨੂੰ
ਕਹਿਰ ਬੇਅੰਤ ਦਾ ਝੁੱਲੇ,
ਤੋੜ ਤੇਰੇ ਰਾਜ ਦੇ ਬੂਹੇ

ਨਰਕ ਨ੍ਹੇਰ ਵਿਚ ਠੇਲ੍ਹੇ ।
ਕਟਕ ਅਕ੍ਰਿਤਘਣਾਂ ਦੇ ਧਮਕੇ
ਹਰਮਿੰਦਰ ਦੇ ਬੂਹੇ ।
ਮੀਆਂ ਮੀਰ ਦਾ ਖ਼ੂਨ ਵੀਟ ਕੇ
ਕਰੇ ਸਰੋਵਰ ਸੂਹੇ ।
ਦੂਰ ਸਮੇਂ ਦੇ ਗਰਭ 'ਚ ਸੁੱਤੇ
ਬੀਜ ਮਾਸੂਮ ਵਣਾਂ ਦੇ,
ਲੂਣ-ਹਰਾਮ ਦੀ ਨਜ਼ਰ ਪੈਂਦਿਆਂ
ਗਏ ਪਲਾਂ ਵਿਚ ਲੂਹੇ ।

ਨਾਰ ਸਰਾਲ ਸਰਕਦਾ ਘੇਰਾ
ਹਰਿਮੰਦਰ ਨੂੰ ਪਾਇਆ ।
ਰਿਜ਼ਕ ਫ਼ਕੀਰਾਂ ਵਾਲਾ ਸੁੱਚਾ
ਆ ਤਕਦੀਰ ਜਲਾਇਆ ।
ਬੁੱਤ-ਪੂਜਾਂ ਦੇ ਸੀਨੇ ਦੇ ਵਿਚ
ਫਫੇਕੁੱਟਨੀ ਸੁੱਤੀ,
ਜਿਸ ਦੀ ਵਿਸ ਨੂੰ ਭਸਮ ਕਰਨ ਲਈ
ਤੀਰ ਬੇਅੰਤ ਦਾ ਆਇਆ ।

ਘਾਇਲ ਹੋਏ ਹਰਿਮੰਦਰ ਕੋਲੇ
ਕਿੜਾਂ ਬੇਅੰਤ ਨੂੰ ਪਈਆਂ
ਤੱਤੀ ਤਵੀ ਦੇ ਵਾਂਗ ਦੁਪਹਿਰਾਂ
ਨਾਲ ਨਾਲ ਬਲ ਰਹੀਆਂ ।
ਮੀਆਂ ਮੀਰ ਦੇ ਸੁਪਨੇ ਦੇ ਵਿੱਚ
ਵਗੇ ਵਗੇ ਪਈ ਰਾਵੀ,
ਵਹਿਣ 'ਚ ਹੱਥ ਉਠੇ, ਸਭ ਲਹਿਰਾਂ
ਉਲਰ ਬੇਅੰਤ ਤੇ ਪਈਆਂ ।

# ਓੜਕ ਮੁੱਕੇਗੀ ਇਹ ਰਾਤ

*– ਅਫ਼ਜ਼ਲ ਅਹਿਸਨ ਰੰਧਾਵਾ*

ਸੁਣ ਰਾਹੀਆ ਕਰਮਾਂ ਵਾਲਿਆ
ਮੈਂ ਬੇਕਰਮੀ ਦੀ ਬਾਤ
ਮੇਰਾ ਚੜ੍ਹਦਾ ਸੂਰਜ ਡੁੱਬਿਆ
ਮੇਰੇ ਦਿਨ ਨੂੰ ਖਾ ਗਈ ਰਾਤ ।

ਮੇਰੀ ਸਾਵੀ ਕੁਖ ਜਨਮਾ ਚੁਕੀ
ਜਿਹੜੀ ਗੁਰੂ ਸਿਆਣੇ ਵੀਰ
ਅੱਜ ਤਪਦੀ ਭੱਠੀ ਬਣ ਗਈ
ਤੇ ਉਹਦੀ ਵੇਖ ਅਸੀਰ ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਸਾਵੀ ਕੁਖ ਅਖ਼ੀਰ
ਵਿਚ ਫੁਲਿਆਂ ਵਾਂਗੂ ਖਿੜ ਪਏ
ਮੇਰੇ ਸ਼ੇਰ ਜਵਾਨ ਤੇ ਪੀਰ ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਮਹਿਕਾਂ ਵੰਡਦੀ ਕੁੱਖ
ਅੱਜ ਮੇਰੇ ਥਣਾਂ ’ਚੋਂ ਚੁੰਘਦੇ
ਮੇਰੇ ਬੱਚੇ ਲਹੂ ਤੇ ਦੁੱਖ ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਸੱਤ ਸਮੁੰਦਰ ਅੱਖ
ਅੱਜ ਝੱਲੀ ਜਾਏ ਨਾ ਜਗ ਤੋਂ
ਮੇਰੇ ਸ਼ਹੀਦਾਂ ਵਾਲੀ ਦੱਖ ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਚੂੜੇ ਵਾਲੀ ਬਾਂਹ
ਅਜੇ ਵਿਚ ਸ਼ਹੀਦੀ ਝੰਡਿਆਂ
ਹੈ ਮੇਰਾ ਝੰਡਾ ਤਾਂਹ ।

ਅੱਜ ਤਪਦੀ ਭੱਠੀ ਬਣ ਗਿਆ
ਮੇਰਾ ਸਗਲੇ ਵਾਲਾ ਪੈਰ
ਅੱਜ ਵੈਰੀਆਂ ਕੱਢ ਵਿਖਾਲਿਆ
ਹੈ ਪੰਜ ਸਦੀਆਂ ਦਾ ਵੈਰ ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਦੁੱਧਾਂ ਵੰਡਦੀ ਛਾਤ
ਮੈਂ ਆਪਣੀ ਰਤ ਵਿਚ ਡੁੱਬ ਗਈ
ਪੁੱਤਰ ਬਾਹਰ ਨਾ ਮਾਰੀ ਝਾਤ ।

ਅੱਜ ਤਪਦੀ ਭੱਠੀ ਬਣ ਗਿਆ
ਮੇਰਾ ਮੱਖਣ ਜਿਹਾ ਸਰੀਰ
ਮੈਂ ਕੁਖ ਸੜੀ ਵਿਚ ਸੜ ਮਰੇ
ਮੇਰਾ ਰਾਂਝਾ ਮੇਰੀ ਹੀਰ ।

ਅੱਜ ਤਪਦੀ ਭੱਠੀ ਬਣ ਗਿਆ
ਮੇਰਾ ਡਲਕਾਂ ਮਾਰਦਾ ਰੰਗ
ਮੈਂ ਮਰ ਜਾਣੀ ਵਿਚ ਸੜ ਗਿਆ
ਅੱਜ ਮੇਰਾ ਇਕ ਇਕ ਅੰਗ ।

ਅੱਜ ਤਪਦੀ ਭੱਠੀ ਬਣ ਗਈ
ਮੇਰੇ ਵਿਹੜੇ ਦੀ ਹਰ ਇੱਟ
ਜਿਥੇ ਦੁਨੀਆਂ ਮੱਥਾ ਟੇਕਦੀ
ਉਹ ਬੂਟਾ ਛੱਡੀ ਭਿੱਟ ।

ਮੇਰੇ ਬੁਰਜ ਮੁਨਾਰੇ ਢਾਹ ਦਿੱਤੇ
ਢਾਹ ਦਿੱਤਾ ਤਖ਼ਤ ਅਕਾਲ
ਮੇਰੇ ਸੋਨੇ ਰੰਗਾ ਰੰਗ ਅੱਜ
ਮੇਰੇ ਲਹੂ ਨਾਲ ਲਾਲੋ ਲਾਲ ।

ਮੇਰੀਆਂ ਖੁੱਥੀਆਂ ਟੈਂਕਾਂ ਮੀਡੀਆਂ
ਮੇਰੀ ਲੂਹੀ ਬੰਬਾਂ ਗੁੱਤ
ਮੇਰੇ ਕੁਛੜ ਅੰਨ੍ਹੀਆਂ ਗੋਲੀਆਂ
ਭੁੰਨ ਸੁੱਟੇ ਮੇਰੇ ਪੁੱਤ ।

ਮੇਰਾ ਸਾਲੂ ਰਾਤ ਸੁਹਾਗ ਦਾ
ਹੋਇਆ ਇੱਦਾਂ ਲੀਰੋ ਲੀਰ
ਜਿਵੇਂ ਕਿਰਚੀ ਕਿਰਚੀ ਹੋ ਗਈ
ਮੇਰੀ ਸ਼ੀਸ਼ੇ ਦੀ ਤਸਵੀਰ ।

ਮੇਰਾ ਸ਼ੇਰ ਬਹਾਦਰ ਸੂਰਮਾ
ਜਰਨੈਲਾਂ ਦਾ ਜਰਨੈਲ
ਉਸ ਮੌਤ ਵਿਆਹੀ ਹੱਸ ਕੇ
ਉਸਦੇ ਦਿਲ ਤੇ ਰਤਾ ਨਾ ਮੈਲ ।

ਪਰ ਕੋਈ ਨਾ ਉਹਨੂੰ ਬੌਹੜਿਆ
ਉਹਨੂੰ ਵੈਰੀਆਂ ਮਾਰਿਆ
ਘੇਰ ਉਂਜ ਡੱਕੇ ਰਹਿ ਗਏ ਘਰਾਂ ਵਿਚ
ਮੇਰੇ ਲੱਖਾਂ ਪੁੱਤਰ ਸ਼ੇਰ ।

ਸੁਣ ਰਾਹੀਆ ਕਰਮਾਂ ਵਾਲਿਆ
ਇਸ ਬੇਕਰਮੀ ਦੀ ਬਾਤ
ਮੇਰਾ ਚੜ੍ਹਦਾ ਸੂਰਜ ਡੁੱਬਿਆ
ਮੇਰੇ ਦਿਨ ਨੂੰ ਖਾ ਗਈ ਰਾਤ ।

ਮੇਰੇ ਲੂੰ ਲੂੰ 'ਚੋਂ ਪਈ ਵੱਗਦੀ
ਭਾਵੇਂ ਲਹੂ ਦੀ ਇਕ ਇਕ ਨਹਿਰ
ਮੈਂ ਅਜੇ ਜਿਊਂਦੀ ਜਾਗਦੀ
ਮੈਂ ਝੱਲ ਗਈ ਸਾਰਾ ਕਹਿਰ ।

ਮੈਂ ਮਰ ਨਹੀਂ ਸਕਦੀ ਕਦੀ ਵੀ
ਭਾਵੇਂ ਵੱਢਣ ਅੱਠੇ ਪਹਿਰ
ਭਾਵੇਂ ਦੇਣ ਤਸੀਹੇ ਰੱਜ ਕੇ
ਭਾਵੇਂ ਰੱਜ ਪਿਆਵਣ ਜ਼ਹਿਰ ।

ਮੇਰੇ ਪੁੱਤਰ ਸਾਗਰ ਜ਼ੋਰ ਦਾ
ਹਰ ਬਾਂਹ ਇਕ ਇਕ ਲਹਿਰ
ਮੇਰੇ ਪੁੱਤਰ ਪਿੰਡੋ ਪਿੰਡ ਨੇ
ਮੇਰੇ ਪੁੱਤਰ ਸ਼ਹਿਰੋ ਸ਼ਹਿਰ ।

ਮਿਰੀ ਉਮਰ ਕਿਤਾਬ ਦਾ ਵੇਖ ਲੈ
ਤੂੰ ਹਰ ਇਕ ਵਰਕਾ ਪੜ੍ਹ
ਜਦੋਂ ਭਾਰੀ ਬਣੀ ਹੈ ਮਾਂ ਤੇ
ਮੇਰੇ ਪੁੱਤਰ ਆਏ ਚੜ੍ਹ ।

ਪੜ੍ਹ ! ਕਿੰਨੀ ਵਾਰੀ ਮਾਂ ਤੋਂ
ਉਹਨਾਂ ਵਾਰੀ ਆਪਣੀ ਜਾਨ
ਪੜ੍ਹ ! ਕਿਸ ਦਿਨ ਆਪਣੀ ਮਾਂ ਦਾ
ਉਹਨਾਂ ਨਹੀਂ ਸੀ ਰੱਖਿਆ ਮਾਨ ।

ਸੁਣ ਰਾਹੀਆ ਰਾਹੇ ਜਾਂਦਿਆ
ਤੂੰ ਲਿਖ ਰੱਖੀਂ ਇਹ ਬਾਤ
ਮੇਰਾ ਡੁੱਬਿਆ ਸੂਰਜ ਚੜ੍ਹੇਗਾ
ਓੜਕ ਮੁੱਕੇਗੀ ਇਹ ਰਾਤ ।

# ਵਕਤ

*– ਸਵਰਨਜੀਤ ਸਿੰਘ*

ਭਾਵੇਂ ਕਾਲ ਦੀ ਕੁਲ ਹਨੇਰੀ ਨੇ,
ਬਣ ਝੱਖੜ ਜਿਸਮ ’ਤੇ ਝੁੱਲਣਾ ਹੈ।
ਦੁਸ਼ਮਣ ਦੀਆਂ ਤੇਜ਼ ਕਟਾਰਾਂ ਨੇ,
ਸਾਡਾ ਜਿਸਮ ਮੁਬਾਰਕ ਚੁੰਮਣਾ ਹੈ।
ਨੀਹਾਂ ਵਿਚ ਲਹੂ ਮਾਸੂਮਾਂ ਦਾ,
ਜ਼ਾਲਮ ਤਖ਼ਤਾਂ ਨੇ ਚੋਇਆ ਹੈ।
ਇੱਟ ਨਾਲ ਇੱਟ ਖੜਕਾਵਣ ਦੇ,
ਅਜੇ ਵਕਤ ਦਾ ਗੇੜਾ ਘੁੰਮਣਾ ਹੈ।

# ਕੌਣ ਹੈ ਵੀਹਵੀਂ ਸਦੀ ਦਾ ਉਹ ਮਹਾਨ ਸਿੱਖ?

ਵੀਹਵੀਂ ਸਦੀ ਨੇ ਆਪਣੀ ਅੰਤਮ ਸਿਖਰ ਵੱਲ ਸਫ਼ਰ ਕਰਨਾ ਸ਼ੁਰੂ ਕਰ ਦਿੱਤਾ ਹੈ। ਇਸ ਸਦੀ ਵਿਚ ਉਹ ਕਿਹੜੀ ਹਸਤੀ ਹੈ ਜਿਸ ਨੇ ਸਿੱਖ ਦਰਸ਼ਨ, ਸਿੱਖ ਰਾਜਨੀਤੀ, ਸਿੱਖ ਮਾਨਸਿਕਤਾ ਤੇ ਸਿੱਖ ਇਤਿਹਾਸ ਦਾ ਇਕ ਪ੍ਰਤੀਨਿਧ ਰੂਪ ਸਿਰਜਿਆ ਹੈ? ਇਹ ਮਹਾਨ ਸਿੱਖ ਆਗੂ ਸਿੱਖ ਸੰਸਥਾਵਾਂ ਅਤੇ ਸਰਬੱਤ ਦੀ ਰੂਹ ਦਾ ਹਾਣੀ ਹੋਏ, ਆਪਣੀ ਸਾਰੀ ਤਾਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹਾਸਲ ਕਰਦਾ ਹੋਏ ਅਤੇ ਇਕ ਮਰਿਯਾਦਾ ਵਿਚ ਰਹਿੰਦਾ ਹੋਇਆ ਦਸ ਗੁਰੂ ਸਾਹਿਬਾਨ ਦੇ ਸਿਧਾਂਤਾਂ ਦੀ ਨੇੜਤਾ ਦਾ ਨਿੱਘ ਮਾਣਦਾ ਹੋਏ।

ਇਹ ਸਮਾਂ ਹੈ ਸਾਡੇ ਵਿਚਾਰਾਂ ਦਾ ਸਫ਼ਰ ਵੀ ਖ਼ਾਲਸਾ ਆਗੂ ਅਥਵਾ ਖ਼ਾਲਸਾਈ ਲੀਡਰਸ਼ਿਪ ਦੇ ਗੁਣਾਂ, ਇਸ ਦੀ ਸ਼ਖ਼ਸੀਅਤ ਦੀਆਂ ਲੋੜਾਂ, ਸਮੱਸਿਆਵਾਂ, ਰੂਹਾਨੀ ਤਾਜ਼ਗੀ ਤੇ ਇਸ ਦੇ ਪੱਧਰ ਵੱਲ ਵਧੇ। ਇਸ ਸਦੀ ਦੀ ਸਿੱਖ ਲੀਡਰਸ਼ਿਪ ਸਿੱਖ ਤਕਦੀਰ ਦੀ ਖ਼ਾਤਰ ਲਈ ਕੀ ਕੁਝ ਕਰਦੀ ਰਹੀ ਹੈ?

ਕੀ ਇਸ ਸਦੀ ਵਿਚ ਕੋਈ ਅਜਿਹਾ ਸੰਤ ਸਿਪਾਹੀ ਸਿੰਘ ਪੈਦਾ ਹੋਇਆ ਜਿਸ ਨੇ ਸਮੇਂ ਦੀਆਂ ਪੈੜਾਂ ਉੱਤੇ ਕੁਝ ਅਜਿਹੇ ਨਕਸ਼ ਛੱਡੇ ਹੋਣ ਤਾਂ ਕਿ ਸਿੱਖ ਕੌਮ ਉਸ ਦੀਆਂ ਪੈੜਾਂ ਨਾਲ ਆਪਣੀ ਪੈੜ ਮਿਲਾਉਂਦੀ ਹੋਈ ਆਪਣੇ ਨਵੇਂ ਭਵਿੱਖ ਦੀ ਉਸਾਰੀ ਲਈ ਆਪਣਾ ਸਫ਼ਰ ਜਾਰੀ ਰੱਖ ਸਕੇ?

**ਵੀਹਵੀਂ ਸਦੀ ਵਿਚ ਉਹ ਕਿਹੜੀ ਗੁਰੂ ਬਖਸ਼ੀ ਮਹਾਨ ਸ਼ਖਸੀਅਤ ਹੈ ਜਿਸ ਨੇ ਸਿੱਖ ਧਰਮ, ਸਿੱਖ ਰਾਜਨੀਤੀ ਅਤੇ ਸਿੱਖ ਮਾਨਸਿਕਤਾ ਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ?**

*ਕੀ ਵੀਹਵੀਂ ਸਦੀ ਵਿਚ ਕੋਈ ਅਜਿਹਾ ਸਿੱਖ ਆਗੂ ਪੈਦਾ ਹੋਇਆ ਜੋ ਘਟਨਾਵਾਂ ਦਾ ਗ਼ੁਲਾਮ ਨਹੀਂ ਸੀ ਅਤੇ ਜਿਸ ਨੇ ਉਲਟ ਤੇ ਵਿਰੋਧੀ ਹਾਲਤਾਂ ਸਾਹਮਣੇ ਵੀ ਹਾਰ ਨਹੀਂ ਮੰਨੀ। ਇਸ ਸਦੀ ਵਿਚ ਕਈ ਵੱਡੀਆਂ ਘਟਨਾਵਾਂ ਵਾਪਰੀਆਂ ਹਨ, ਜਿਨ੍ਹਾਂ ਨੇ ਸਿੱਖ ਇਤਿਹਾਸ ਦੇ ਵਹਿਣ ਨੂੰ ਵਿਸ਼ੇਸ਼ ਮੋੜ ਦਿੱਤਾ ਹੈ। ਇਨ੍ਹਾਂ ਘਟਨਾਵਾਂ ਤੋਂ ਪਿੱਛੋਂ ਸਿੱਖ ਮਾਨਸਿਕਤਾ ਵਿਚ ਸਿਫ਼ਤੀ ਤਬਦੀਲੀਆਂ ਆਈਆਂ ਹਨ। ਕਿਹੜਾ ਆਗੂ ਸੀ ਜਿਸ ਨੇ ਸਿੱਖਾਂ ਉੱਤੇ ਵਾਪਰੇ ਕਹਿਰਾਂ ਭਰੇ ਸਾਕਿਆਂ ਦੀ ਪੀੜ ਨੂੰ ਅੰਤਰੀਵ ਰੂਪ ਵਿਚ ਮਹਿਸੂਸ ਕੀਤਾ।*

*ਸਿੱਖ ਵਿਦਵਾਨ **ਪ੍ਰੋ. ਹਰਿੰਦਰ ਸਿੰਘ ਮਹਿਬੂਬ ਅਤੇ ਸਰਦਾਰ ਗੁਰਤੇਜ ਸਿੰਘ ਨੈਸ਼ਨਲ ਪ੍ਰੋਫੈਸਰ ਆਫ ਸਿੱਖਿਜ਼ਮ** ਦੀ ਅਗਵਾਈ ਵਿਚ ਸਿੱਖ ਜੱਜਾਂ, ਵਿਦਵਾਨਾਂ, ਭਾਸ਼ਾ ਵਿਗਿਆਨੀਆਂ, ਨੀਤੀਵਾਨਾਂ ਤੇ ਆਰਥਕ ਮਾਹਿਰਾਂ ਦਾ ਇਕ ਪੈਨਲ ਬਣਾਇਆ ਗਿਆ ਹੈ ਜੋ ਇਸ ਸਦੀ ਵਿਚ ਪੈਦਾ ਹੋਏ ਮਹਾਨ ਸਿੱਖਾਂ ਬਾਰੇ ਗੰਭੀਰ ਪੜਚੋਲ ਕਰ ਰਿਹਾ ਹੈ। ਖ਼ਾਲਸਾ ਪੰਥ ਦੀਆਂ ਸਮੂਹ ਜਥੇਬੰਦੀਆਂ, ਸਿੱਖ ਸੰਸਥਾਵਾਂ, ਗੁਰਦੁਆਰਾ ਕਮੇਟੀਆਂ ਅਤੇ ਸਿੰਘ/ਸਿੰਘਣੀਆਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਇਸ ਸਬੰਧੀ ਆਪਣੇ ਵਿਚਾਰ ਹੇਠ ਲਿਖੇ ਪਤੇ 'ਤੇ ਭੇਜਣ ਅਤੇ ਸਪਸ਼ਟ ਤੌਰ 'ਤੇ ਦੱਸਣ ਕਿ ਉਹ ਕਿਸ ਨੂੰ ਇਸ ਸਦੀ ਦਾ ਮਹਾਨ ਸਿੱਖ ਸਮਝਦੇ ਹਨ।*

**ਇਸ ਸਬੰਧੀ ਤੁਹਾਡੇ ਵਿਚਾਰ ਤੇ ਸੁਝਾਅ 25 ਦਸੰਬਰ ਤਕ ਪਹੁੰਚਣੇ ਜ਼ਰੂਰੀ ਹਨ।**


ਸਾਊਥ ਏਸ਼ੀਆ ਵਿਚ

**S. Gurtej Singh I.A.S.**
**Kothi No. 742, Sector 8,**
**Chandigarh, Punjab. INDIA.**
**Tel.: 91-172-780449**
**or Fax : 91-172-544920**

ਬਾਹਰਲੇ ਦੇਸ਼ਾਂ ਵਿਚ

**P.O. Box : 14292**
**Washington, DC**
**20044, U.S.A.**
**Fax : 510-783-0281**
**or 604-591-6397**

# ਲੋਕ ਦ੍ਰਿਸ਼ਟੀ ਚ ਸੰਤ ਜਰਨੈਲ ਸਿੰਘ -- ਇੱਕ ਸੰਕਲਨ

*– ਸਵਰਨਜੀਤ ਸਿੰਘ*

ਜਦੋਂ ਸਦੀ ਕਰਵਟ ਬਦਲਦੀ ਹੈ ਤਾਂ ਕੌਮ ਦੇ ਦਾਨਸ਼ਵਰ ਲੋਕ ਬੀਤੇ ਸਮੇਂ ਦੇ ਸਮੁੱਚੇ ਵਰਤਾਰਿਆਂ ਤੇ ਨਜ਼ਰ ਮਾਰਦੇ ਭਵਿੱਖ ਦੀ ਨੁਹਾਰ ਨੂੰ ਸਿਰਜਣ ਲਈ ਬੀਤੀ ਸਦੀ ਦੌਰਾਨ ਕੌਮ ਦੀ ਸਹੀ ਰੂਪ ਚ ਅਗਵਾਈ ਕਰਨ ਵਾਲੇ ਸਦੀ ਦੇ ਮਨੁੱਖ ਦੀ ਨਿਸ਼ਾਨਦੇਹੀ ਕਰਦੇ ਹਨ । ਸਮੁੱਚੀ ਸਿੱਖ-ਕੌਮ ਨੇ ਵਿਸ਼ਵ ਪੱਧਰ ਤੇ ਸਦੀ ਦੇ ਮਨੁੱਖ ਸੰਬੰਧੀ ਆਪਣਾ ਫ਼ਤਵਾ ਸੰਤ ਜਰਨੈਲ ਸਿੰਘ ਦੇ ਹੱਕ ਵਿੱਚ ਦਿੱਤਾ ਹੈ । ਇਸ ਸੰਬੰਧੀ ਸਰਦਾਰ ਗੁਰਤੇਜ ਸਿੰਘ ਅਤੇ ਪ੍ਰੋਫੈਸਰ ਹਰਿੰਦਰ ਸਿੰਘ ਮਹਿਬੂਬ ਵੱਲੋਂ ਇੱਕ ਇਸ਼ਤਿਹਾਰ ਵੱਖੋ-ਵੱਖਰੇ ਅਖ਼ਬਾਰਾਂ ਵਿੱਚ ਦਿੱਤਾ ਗਿਆ, ਜੋ ਕਿ ਸਮੁੱਚੀ ਸਿੱਖ-ਕੌਮ ਵੱਲੋਂ ਸਦੀ ਦਾ ਮਨੁੱਖ ਚੁਣਨ ਲਈ ਦਿੱਤਾ ਗਿਆ ਸੀ । ਇਸ ਸੰਬੰਧੀ ਵਿਸ਼ਵ ਪੱਧਰ ਤੇ ਸਿੱਖਾਂ ਵੱਲੋਂ ਚਿੱਠੀਆਂ, ਈ-ਮੇਲ, ਫ਼ੈਕਸ ਅਤੇ ਟੈਲੀਫੋਨ ਰਾਹੀਂ ਆਪਣੀ ਰਾਏ ਭੇਜੀ ਗਈ ਜਿਹੜੀ ਵਿਅਕਤੀਗਤ ਪੱਧਰ ਅਤੇ ਜਥੇਬੰਦੀਆਂ ਵੱਲੋਂ ਕਰਵਾਏ ਗਏ ਸਰਵੇਖਣ ਤੇ ਆਧਾਰਤ ਸੀ । ਇਹਨਾਂ ਰਾਵਾਂ ਵਿੱਚੋਂ ਹੀ ਕੁਝ ਰਾਵਾਂ ਇੱਥੇ ਦਿੱਤੀਆਂ ਜਾ ਰਹੀਆਂ ਹਨ । ਸਮੁੱਚੀ ਸਿੱਖ-ਕੌਮ ਨੇ ਜਿਹੜੀ ਰਾਏ ਸੰਤ ਜਰਨੈਲ ਸਿੰਘ ਸੰਬੰਧੀ ਸਦੀ ਦਾ ਮਨੁੱਖ ਲਈ ਭੇਜੀ ਹੈ, ਉਸ ਵਿੱਚ ਸਪਸ਼ਟ ਤੌਰ ਤੇ ਸਿੱਖ ਮਾਨਸਿਕਤਾ ਨੇ ਸੰਤ ਜੀ ਨੂੰ ਸ਼ਹੀਦ ਦਾ ਰੁਤਬਾ ਦੇ ਕੇ ਉਹਨਾਂ ਦੀ ਸ਼ਹਾਦਤ ਪ੍ਰਤੀ ਪਾਏ ਜਾ ਰਹੇ ਭੁਲੇਖਿਆਂ ਨੂੰ ਦੂਰ ਕਰ ਦਿੱਤਾ ਹੈ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਵੀਹਵੀਂ ਸਦੀ ਦਾ ਸ਼੍ਰੋਮਣੀ ਸਿੱਖ ਸ਼ਹੀਦ ਹੈ ਜਿਸ ਨੇ ਸਿੱਖੀ ਦੀ ਖ਼ਾਲਸ ਨੁਹਾਰ ਨੂੰ ਵਿਦੇਸ਼ੀ ਅਤੇ ਬਿਪਰ ਫ਼ਲਸਫ਼ੇ ਨਾਲ ਖਾ ਰਹੀਆਂ ਕੱਚੀ ਦਲੀਲ ਦੀਆਂ ਮੁਹਤਾਜ ਮਾਨਸਿਕਤਾਵਾਂ ਦੀਆਂ ਬਾਰੀਕ, ਸੂਖਮ ਅਤੇ ਸਾਜਿਸ਼ੀ ਪਰਤਾਂ ਨੂੰ ਬਿਨਾਂ ਕਿਸੇ ਦੁਨਿਆਵੀ ਅਕਲ ਦੇ ਗ਼ਰੂਰ ਨਾਲ ਲੱਦੀਆਂ ਕਾਗ਼ਜ਼ੀ ਡਿਗਰੀਆਂ ਦੇ ਅੰਨ੍ਹੇ ਜ਼ੋਰ ਤੋਂ ਬਿਨਾਂ ਹੀ ਗੁਰੂ ਦੇ ਬਖ਼ਸ਼ੇ ਰੂਹਾਨੀ ਜ਼ੋਰ ਨਾਲ ਖ਼ਤਮ ਕੀਤਾ । ਉਹ ਸੱਚ ਦੇ ਰਾਹ ਤੁਰੀਆਂ ਜਿੰਦੜੀਆਂ ਤੇ ਟੁੱਟਣ ਵਾਲੇ ਅਣਮਨੁੱਖੀ ਤਸ਼ੱਦਦ ਦੀਆਂ ਜਿਸਮਾਨੀ ਅਤੇ ਰੂਹਾਨੀ ਪਰਤਾਂ ਦੇ ਦਰਦ ਨੂੰ ਅੰਤਰੀਵ ਰੂਪ ਚ ਉਤਾਰ ਕੇ ਪੀੜ ਦੇ ਮੁਕੰਮਲ ਵਜਦ ਨੂੰ ਆਪਣੇ ਤੇ ਝੱਲ ਕੇ ਮਨਿ ਜੀਤੈ ਜਗੁ ਜੀਤੁ ਦੀ ਅਵਸਥਾ ਤੇ ਪਹੁੰਚ ਗਿਆ । ਉਸ ਨੇ ਮਨੁੱਖਤਾ ਨੂੰ ਸਿੱਖੀ ਦੇ ਉਸ ਬੇਨਜ਼ੀਰ ਬੁਰਜ ਦੀ ਉੱਚੀ ਸ਼ਾਨ ਤੋਂ ਵੇਖਿਆ, ਜੋ ਸਰਬੱਤ ਦੇ ਭਲੇ ਦੀ ਨੁਹਾਰ ਨੂੰ ਸਿਰਜਦਾ ਹੈ । ਵਕਤ ਦੀ ਅੰਨ੍ਹੀ ਪ੍ਰੈੱਸ, ਦੁਨਿਆਵੀ ਸੱਤਾ ਦੀ ਹਵਸ ਦੀਆਂ ਸ਼ਿਕਾਰ ਬੇਪੱਤ ਅਕਲਾਂ ਨੇ ਉਸ ਦੇ ਵਿਰੁੱਧ ਕੂੜ ਦੇ ਤੂਫ਼ਾਨ ਨੂੰ ਸਿਰਜਿਆ ਜਿਹੜਾ ਉਸ ਨੂੰ ਗੁਰੂ ਦੇ ਬਖ਼ਸ਼ੇ ਤੇਜ ਸਦਕਾ ਡੱਕ ਕੇ ਨਹੀਂ ਰੱਖ ਸਕਿਆ ਅਤੇ ਸਮੁੱਚੀ ਸਿੱਖ ਕੌਮ ਵੱਲੋਂ ਉਸ ਨੂੰ ਸਿੱਖਾਂ ਦੀ ਆਜ਼ਾਦੀ ਦੀ ਜੰਗ ਲੜਨ ਵਾਲੇ ਇੱਕ ਬਹਾਦਰ ਜਰਨੈਲ, ਦਰਬਾਰ ਸਾਹਿਬ ਦੀ ਰਾਖੀ ਕਰਨ ਵਾਲੇ, ਸਿੱਖਾਂ ਦੇ ਮਨਾਂ ਅਤੇ ਤਨਾਂ ਤੋਂ ਰੁਖ਼ਸਤ ਹੋ ਰਹੀ ਸਿੱਖੀ ਨੂੰ ਦੁਬਾਰਾ ਜਗਾ ਕੇ ਅੰਮ੍ਰਿਤਧਾਰੀ ਸਿੰਘ ਸਜਾ ਕੇ ਗੁਰੂ-ਲੜ ਲਗਾਉਣ ਵਾਲੇ ਅਤੇ ਸਿੱਖ ਹਿਤਾਂ ਲਈ ਲੜਨ ਅਤੇ

ਹਿੰਦੁਸਤਾਨ ਦੇ ਅਖੌਤੀ ਲੋਕਤੰਤਰ ਦਾ ਸਮੁੱਚੇ ਵਿਸ਼ਵ ਅੱਗੇ ਭਾਂਡਾ ਭੰਨਣ ਵਾਲੇ ਵਜੋਂ ਉਸ ਨੂੰ ਸਦੀ ਦਾ ਬੇਨਜ਼ੀਰ ਸਿੱਖ ਸ਼ਹੀਦ ਤਸਲੀਮ ਕੀਤਾ ਗਿਆ ਹੈ । ਉਹਨਾਂ ਦੀ ਇਖ਼ਲਾਕੀ ਚੜ੍ਹਤ ਦਾ ਪ੍ਰਗਟਾਵਾ ਕਰਦੇ ਪੱਤਰਾਂ ਵਿੱਚੋਂ ਕੁਝ ਦ੍ਰਿਸ਼ਟਾਂਤ ਨਿਮਨਲਿਖਤ ਹਨ :

**੧. ਵਿਦੇਸ਼ੀ ਸਿੱਖਾਂ ਅਤੇ ਸੰਸਥਾਵਾਂ ਦੀ ਨਜ਼ਰ ਚ :**

ਇਸ ਸਦੀ ਵਿੱਚ ਬਹੁਤ ਸਾਰੇ ਮਹਾਨ ਸਿੱਖ ਹਨ ਪਰ ਸੰਤ ਜੀ ਨੇ ਸਿੱਖ ਕੌਮ ਦੀ ਜ਼ਮੀਰ ਨੂੰ ਰੂਹਾਨੀ ਤੌਰ ਤੇ ਜਗਾਉਣ ਲਈ ਬਹੁਤ ਜ਼ਿਆਦਾ ਮਹੱਤਵਪੂਰਨ ਸੇਵਾ ਨਿਭਾਈ ।

ਇੰਟਰਨੈਸ਼ਨਲ ਸਿੱਖ ਯੂਥ ਫੈਡਰੇਸ਼ਨ, ਯੂ.ਕੇ.

-.-.-.

ਸੰਤ ਭਿੰਡਰਾਂਵਾਲੇ ਨੇ ਸੰਤ-ਸਿਪਾਹੀ ਦੀ ਚੜ੍ਹਤ ਦੁਬਾਰਾ ਪੈਦਾ ਕੀਤੀ ..... ਸੰਤ ਭਿੰਡਰਾਂਵਾਲੇ ਨੇ ਸਿੱਖ ਭਾਈਚਾਰੇ ਵਿੱਚ ਇੱਕ ਇਨਕਲਾਬ ਲਿਆਂਦਾ.... ਸੰਤ ਭਿੰਡਰਾਂਵਾਲਾ ਇੱਕ ਸੱਚਾ ਸਿੱਖ ਸੀ ਜਿਸ ਨੇ ਉਹੋ ਕੁਝ ਕਰਿਆ ਜੋ ਕਿਹਾ.... ਉਸ ਨੇ ਆਪਣੀ ਈਮਾਨਦਾਰੀ, ਵਿਸ਼ਵਾਸ, ਸੇਵਾ ਅਤੇ ਸੱਚਾਈ ਸਦਕਾ ਖ਼ਾਲਸਾ ਪੰਥ ਦੀ ਭਲਾਈ ਲਈ ਖ਼ਾਲਸਾ ਪੰਥ ਦਾ ਮਾਣ ਪ੍ਰਾਪਤ ਕੀਤਾ । ਉਸ ਨੇ ਪੰਜਾਬ ਵਿੱਚ ਸਿੱਖਾਂ ਦੇ ਹੱਕਾਂ ਦੀ ਰਾਖੀ ਕੀਤੀ, ਜਿਸ ਵਿੱਚ ਦੂਜੇ ਅਕਾਲੀ ਆਗੂ ਅਸਫਲ ਹੋ ਗਏ ਸਨ । ਉਸ ਨੇ ਆਪਣੀ ਜ਼ਿੰਦਗੀ ਸਿੱਖ ਕੌਮ ਲਈ ਕੁਰਬਾਨ ਕੀਤੀ ।
ਡਾਕਟਰ ਗੁਰਮੀਤ ਸਿੰਘ ਔਲਖ

ਕੌਂਸਲ ਔਫ ਖਾਲਿਸਤਾਨ, ਅਮਰੀਕਾ

-.-.-.

ਉਹਨਾਂ ਸੁੱਤੀ ਕੌਮ ਨੂੰ ਜਗਾਇਆ ।ਹੱਕ ਅਤੇ ਸੱਚ ਲਈ ਜੂਝਣ ਵਾਸਦੇ ਲਲਕਾਰ ਦਿੱਤੀ ।ਆਪ ਕੌਮ ਖ਼ਾਤਰ ਸ਼ਹੀਦ ਪ੍ਰਵਾਨ ਚੜ੍ਹੇ ।
ਗੁਰਚਰਨ ਸਿੰਘ (ਜਨਰਲ ਸਕੱਤਰ)

ਇੰਟਰਨੈਸ਼ਨਲ ਸਿੱਖ ਯੂਥ ਫੈਡਰੇਸ਼ਨ, ਆਸਟ੍ਰੇਲੀਆ

-.-.-.

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਸਦੀ ਦਾ ਸਿੱਖ, ਉਸ ਦੇ ਸਮਰਪਣ, ਸਿੱਖ-ਸਿਧਾਂਤ ਤੇ ਅਮਲ ਅਤੇ ਨਿਡਰ ਹੋਣ ਕਰਕੇ ਕਿਹਾ ਜਾਂਦਾ ਹੈ । ਉਸ ਦੀ ਸੇਵਾ ਸਾਨੂੰ ਲਗਾਤਾਰ ਹਰ ਰੋਜ਼ ਪ੍ਰਭਾਵਿਤ ਕਰਦੀ ਰਹੇਗੀ ।

ਮੈਨੇਜਮੈਂਟ ਕਮੇਟੀ, ਗੁਰਦੁਆਰਾ ਸਿੰਘ ਸਭਾ, ਨਾਰਥ ਟੈਕਸਾਸ

-.-.-.

ਸੰਤ ਜਰਨੈਲ ਸਿੰਘ ਵੀਹਵੀਂ ਸਦੀ ਦਾ ਮਹਾਨ ਸਿੱਖ, ਆਪਣੇ ਅਟੱਲ ਵਿਸ਼ਵਾਸ਼, ਪੱਕੇ ਇਰਾਦੇ, ਪੀਡੀ ਇੱਕਸੁਰਤਾ ਅਤੇ ਬਹਾਦਰਾਨਾ ਅਗਵਾਈ ਸਦਕਾ ਹੈ ।

ਮੈਨੇਜਮੈਂਟ ਔਫ ਸਿੱਖ ਯੂਥ ਗਰੁੱਪ ਔਫ ਨਾਰਥ ਟੈਕਸਾਸ

-.-.-.

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਦੀ ਖ਼ਾਲਸਾ ਪੰਥ ਲਈ ਨਿਭਾਈ ਬੇਨਜ਼ੀਰ ਅਤੇ ਬੇਹਤਰੀਨ ਸੇਵਾ ਸਦਕਾ ਸਰਬਸੰਮਤੀ ਨਾਲ ਨਾਂ ਪ੍ਰਵਾਨ ਕੀਤਾ ਗਿਆ ।

ਓਨਟਾਰੀਓ ਗੁਰਦੁਆਰਾ ਕਮੇਟੀ, ਓਨਟਾਰੀਓ

-.-.-.

ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਨੇ ਕਰੋੜਾਂ ਲੋਕਾਂ ਨੂੰ ਅੰਮ੍ਰਿਤਪਾਨ ਕਰਨ ਲਈ ਪ੍ਰੇਰਿਆ । ਉਸ ਨੇ ਸਿੱਖਾਂ ਨੂੰ ਮਹਿਸੂਸ ਕਰਵਾਇਆ ਕਿ ਉਹ ਹਿੰਦੁਸਤਾਨ ਅੰਦਰ ਆਜ਼ਾਦ ਨਹੀਂ ਹਨ । ਹਜ਼ਾਰਾਂ ਸਿੱਖ ਪੁਰਸ਼ਾਂ, ਔਰਤਾਂ ਅਤੇ ਬੱਚਿਆਂ ਨੇ ਆਪਣੀਆਂ ਜਾਨਾਂ ਉਸ ਦੀ ਕਥਨੀ ਤੇ ਕੁਰਬਾਨ ਕਰ ਦਿੱਤੀਆਂ ਅਤੇ ਸਿੱਖ ਕੌਮ ਨਿਰੰਤਰ ਆਜ਼ਾਦੀ ਦੀ ਵਿਚਾਰਧਾਰਾ ਨੂੰ ਅਪਣਾ ਰਹੀ ਹੈ ।

ਰਿਵਰਲੈਂਡ ਸਿੰਘ ਸੁਸਾਇਟੀ ਆਈ.ਐਨ.ਜੀ.,
ਸਾਊਥ ਆਸਟ੍ਰੇਲੀਆ

-.-.-.

ਮੇਰੇ ਵਿਚਾਰ ਵਿੱਚ ਸਾਡਾ ਕੌਮੀ ਸ਼ਹੀਦ, ਸੰਤ-ਸਿਪਾਹੀ, ਭਾਈ ਜਰਨੈਲ ਸਿੰਘ ਭਿੰਡਰਾਂਵਾਲਾ ਹੀ ਇਸ ਸਨਮਾਨ ਦਾ ਸਭ ਤੋਂ ਵੱਡਾ ਹੱਕਦਾਰ ਹੈ--ਉਸ ਦੀ ਪੰਜਾਬੀ ਖ਼ਾਲਸਾ ਕੌਮ ਨੂੰ ਨੀਂਦ ਤੋਂ ਜਗਾਉਣ ਦੀ ਦੇਣ ਲਈ, ਜਦੋਂ ਉਸ ਨੇ ਸੁਚੇਤ ਕੀਤਾ ਕਿ ਪੰਥ ਨੂੰ ਸਮਾਜਿਕ, ਸਿਆਸੀ, ਆਰਥਕ, ਸੱਭਿਆਚਾਰਕ ਅਤੇ ਫ਼ੌਜੀ ਪੱਧਰ ਤੇ ਨਸ਼ਟ ਕੀਤਾ ਜਾ ਰਿਹਾ ਹੈ । ਭਿੰਡਰਾਂਵਾਲੇ ਅਤੇ ਉਹਨਾਂ ਦੇ ਸਾਥੀ ਕੌਮ-ਪ੍ਰਸਤਾਂ ਨੇ ੧੯੮੪ ਵਿੱਚ ਕੌਮ ਦੀ ਆਜ਼ਾਦੀ ਨੂੰ ਹਥਿਆਰਬੰਦ ਤਰੀਕੇ ਨਾਲ ਬਚਾਉਂਦਿਆਂ ਆਪਣੀਆਂ ਜਾਨਾਂ ਵਾਰ ਦਿੱਤੀਆਂ । ਇਸ ਭਾਰਤੀ ਸਰਕਾਰ ਦੀਆਂ ਹਥਿਆਰਬੰਦ ਫ਼ੌਜਾਂ ਦੇ ਸ਼ਕਤੀਸ਼ਾਲੀ ਪੰਜਾਬੀ ਵਿਰੋਧ ਨੇ ਪੰਥ ਨੂੰ ਵਿਸ਼ਵ-ਪੱਧਰ ਤੇ ਜਾਗਰੂਕ ਕੀਤਾ, ਨਾ ਸਿਰਫ਼ ਬੌਧਿਕ ਸਗੋਂ ਸਰੀਰਕ ਪੱਧਰ ਤੇ ਵੀ, ਜਿਸ ਨੇ ਉਹਨਾਂ ਨੂੰ ਦੇਸ ਪੰਜਾਬ ਨੂੰ ਮੁੜ ਖੋਜਣ, ਉਸ ਦੇ ਅਤੀਤ ਨਾਲ ਜੁੜਨ ਅਤੇ ਇਸ ਦੀ ਗੁਆਚੀ ਆਜ਼ਾਦੀ ਦੀ ਪੁਨਰ-ਪ੍ਰਾਪਤੀ ਮੰਗ ਕੇ ਇਸ ਦੇ ਭਵਿੱਖ ਦੇ ਨਿਰਮਾਣ ਵੱਲ ਤੋਰਿਆ।

ਅਜੀਤ ਸਿੰਘ
ਪੰਜਾਬੀ ਇਨਫ਼ਰਮੇਸ਼ਨ ਸੈਂਟਰ, ਯੂ.ਕੇ.

-.-.-.

ਸਾਡੇ ਕੋਲ ਕੁਝ ਸਿੱਖ ਸ਼ਖ਼ਸੀਅਤਾਂ ਮੌਜੂਦ ਹਨ, ਜਿਨ੍ਹਾਂ ਨੇ ਵੀਹਵੀਂ ਸਦੀ ਚ ਸਮੇਂ-ਸਮੇਂ ਸਿਰ ਸਿੱਖ ਕੌਮ ਨੂੰ ਪ੍ਰਭਾਵਿਤ ਕੀਤਾ ਪਰ ਸੰਤ ਜਰਨੈਲ ਸਿੰਘ ਕੇਵਲ ਇੱਕੋ ਹਨ ਜਿਨ੍ਹਾਂ ਨੇ ਮੀਰੀ-ਪੀਰੀ ਦੇ ਸਿੱਖ-ਸਿਧਾਂਤ ਨੂੰ ਅਪਣਾਇਆ ।

ਸਰਦਾਰ ਗੁਰਤੇਜ ਸਿੰਘ (ਮੈਂਬਰ)
ਵਰਲਡ ਸਿੱਖ ਕੌਂਸਲ, ਅਮਰੀਕਾ (ਖੇਤਰ)

-.-.-.

## ੨. ਭਾਰਤੀ ਸਿੱਖਾਂ ਅਤੇ ਸੰਸਥਾਵਾਂ ਦੀ ਨਜ਼ਰ ਚ

ਵੀਹਵੀਂ ਸਦੀ ਵਿੱਚ ਸਿੱਖਾਂ ਅਤੇ ਉਨ੍ਹਾਂ ਦੇ ਲੀਡਰਾਂ ਨੇ ਕਈ ਲੜਾਈਆਂ ਸ਼ਾਂਤਮਈ ਢੰਗ ਨਾਲ ਲੜੀਆ ਅਤੇ ਜਿੱਤੀਆਂ ਹਨ । ਇਹਨਾਂ ਵਿੱਚ ਹਨਃ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਆਜ਼ਾਦ ਕਰਾਉਣ ਅਤੇ ਲੰਬੀ ਕਿਰਪਾਨ ਧਾਰਨ ਕਰਨ ਦੇ ਹੱਕ ਦੀਆਂ ਲੜਾਈਆਂ । ਪਰ ਕੋਈ ਵੀ ਲੜਾਈ ਸਿੱਖਾਂ ਦੇ ਇੱਕ ਆਜ਼ਾਦ, ਖ਼ੁਦਮੁਖ਼ਤਾਰ ਰਾਜ ਲਈ ਨਹੀਂ ਸੀ। ਇਹ

ਲੜਾਈ ਕੇਵਲ ਤੇ ਕੇਵਲ ਸੰਤ ਜਰਨੈਲ ਸਿੰਘ ਨੇ ਹੀ ਲੜੀ । ਇਹ ਪੂਰੀ ਤਿਆਰੀ ਨਾਲ ਦਰਬਾਰ ਸਾਹਿਬ ਦੀ ਰੱਖਿਆ ਦੀ ਲੜਾਈ, ਸੰਸਾਰ ਦੀ ਚੌਥੀ ਸਭ ਤੋਂ ਵੱਡੀ ਫ਼ੌਜ, ਜਿਹੜੀ ਉਸ ਵੇਲੇ ਵੀ ਇੱਕ ਐਟਮੀ ਸ਼ਕਤੀ ਸੀ, ਨਾਲ ਲੜੀ ਅਵੱਸ਼ ਹੀ ਬਾਈਬਲ ਵਾਲੇ ਡੇਵਿਡ ਅਤੇ ਗੋਲੀਅਥ ਦੀ ਲੜਾਈ ਸੀ । ........ ਇਸ ਲਈ, ਲੀਡਰਸ਼ਿਪ ਦੇ ਗੁਣਾਂ, ਇੱਕ ਨੇਕ ਪਰ ਅਣਨਿਬੜੇ ਕਾਰਜ ਲਈ ਜਾਨ ਵਾਰਨ ਲਈ, ਮੈਂ ਪੂਰੀ ਨਿਮਰਤਾ ਨਾਲ ਸੰਤ ਜਰਨੈਲ ਸਿੰਘ ਨੂੰ ਸਦੀ ਦਾ ਮਹਾਨ ਸਿੱਖ ਚੁਣਦਾ ਹਾਂ ।

ਸਿਮਰਨਜੀਤ ਸਿੰਘ ਮਾਨ
ਪ੍ਰਧਾਨ ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ)

-.-.-.

ਮੈ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਵੀਹਵੀਂ ਸਦੀ ਦਾ ਸਰਵੋਤਮ ਸਿੱਖ ਤਜਵੀਜ਼ ਕਰਦਾ ਹਾਂ ।

ਗੁਰਚਰਨ ਸਿੰਘ ਟੌਹੜਾ
ਪ੍ਰਧਾਨ, ਸਰਬ ਹਿੰਦ ਅਕਾਲੀ ਦਲ ਅਤੇ
ਮੈਂਬਰ, ਰਾਜ ਸਭਾ

-.-.-.

ਵੈਰਾਗੀ, ਤਿਆਗੀ, ਹਠੀ, ਤਪੀ, ਜਪੀ, ਉੱਚ ਜੀਵਨ ਵਾਲੇ ਧਰਮੀ, ਦਿਆਲੂ, ਕੌਮ-ਪ੍ਰਸਤ, ਨੀਤੀਵਾਨ, ਦ੍ਰਿੜ੍ਹ ਇਰਾਦੇ ਨਾਲ ਨਿਸਚੈ ਕਰ ਅਪਨੀ ਜੀਤ ਕਰੋ ਦੇ ਧਾਰਨੀ, ਕਹਿਣੀ-ਕਰਨੀ ਦੇ ਪੂਰੇ, ਅਸੂਲਾਂ ਤੇ ਡਟਣ ਵਾਲੇ, ਗੁਰਬਾਣੀ ਤੇ ਅਡੋਲ ਨਿਸ਼ਚੈਵਾਨ, ਸਮੇਂ ਦੇ ਹਾਣੀ, ਸਿੱਖੀ-ਦੁਸ਼ਮਣਾਂ ਦੇ ਪਾਰਖੂ, ਸੱਚ ਨੂੰ ਸੱਚ ਕਹਿਣ ਦੇ ਸਮਰੱਥ, ਸਿੱਖੀ ਆਨ-ਸ਼ਾਨ ਦੇ ਵਾਰਸ ਕੇਵਲ ਤੇ ਕੇਵਲ ਸੰਤ ਜਰਨੈਲ ਸਿੰਘ ਖ਼ਾਲਸਾ ਹੀ ੨ ਵੀਂ ਸਦੀ ਦੇ ਮਹਾਨ ਸਿੱਖ ਕਹੇ ਜਾ ਸਕਦੇ ਹਨ ।

ਜਸਵੀਰ ਸਿੰਘ ਖ਼ਾਲਸਾ
ਸ਼੍ਰੋਮਣੀ ਅਕਾਲੀ ਦਲ (ਪੰਥਕ), ਅੰਮ੍ਰਿਤਸਰ

-.-.-.

ਸੰਤ-ਸਿਪਾਹੀ ਦਾ ਕਿਰਦਾਰ ਨਿਭਾਂਵਦਿਆਂ ਸੰਤ ਬਾਬਾ ਭਿੰਡਰਾਂਵਾਲੇ ਨੇ ਗੁਰਬਾਣੀ ਦਾ ਪ੍ਰਚਾਰ ਵੀ ਕੀਤਾ ਅਤੇ ਲੋੜ ਪੈਣ ਤੇ ਮੂਹਰੇ ਖੜ੍ਹੇ ਹੋ ਕੇ ਹਜ਼ਾਰਾ ਨੌਜਵਾਨ ਸਿੱਖਾਂ ਲਈ ਪ੍ਰੇਰਨਾ-ਸਰੋਤ ਬਣ ਕੇ ਧਰਮ-ਅਸਥਾਨਾਂ ਦੀ ਰੱਖਿਆ ਅਤੇ ਪੰਥ ਦੇ ਹੱਕਾਂ, ਹਿਤਾਂ ਲਈ ਸ਼ਹੀਦੀ ਪਾਈ ।

ਸਤਵੰਤ ਸਿੰਘ ਆਨੰਦਪੁਰੀ
ਪ੍ਰਧਾਨ, ਖ਼ਾਲਸਾ ਕਾਨਫ਼ਰੰਸ, ਚੰਡੀਗੜ੍ਹ

-.-.-.

**ਧਾਰਮਕ ਸੰਸਥਾਵਾਂ** :

ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ ਸਮਝਦਾ ਹੈ ਕਿ ਵੀਹਵੀਂ ਸਦੀ ਦੇ ਅਖ਼ੀਰਲੇ ਦਹਾਕਿਆਂ ਵਿੱਚ ਨਿਘਾਰ ਦੀ ਹਾਲਤ ਵਿੱਚ ਜਾ ਰਹੇ ਸਿੱਖ ਪੰਥ ਨੂੰ ਝੰਜੋੜ ਦੇਣ ਅਤੇ ਸਿੱਖਾਂ ਦੀ ਚੜ੍ਹਦੀ ਕਲਾ ਲਈ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਅਦੁੱਤੀ ਕੁਰਬਾਨੀ ਕਰਕੇ ਇਸ ਸਦੀ ਦੇ ਮਹਾਨ ਸਿੱਖ ਵਜੋਂ ਅਮਿੱਟ ਛਾਪ ਛੱਡੀ ਹੈ ।

ਬਾਬਾ ਸਰਬਜੋਤ ਸਿੰਘ ਬੇਦੀ
ਪ੍ਰਧਾਨ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ, ਲੁਧਿਆਣਾ

-.-.-.

ਵੀਹਵੀਂ ਸਦੀ ਦੇ ਸਭ ਤੋਂ ਮਹਾਨ ਸਿੱਖ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਹੀ ਹੋਏ ਹਨ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਿਸ਼ਵਾਸ ਰੱਖਦਿਆਂ ਹੋਇਆ, ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ਦੇ ਮੁਤਾਬਕ, ਆਪਣੇ ਬੋਲਾਂ ਨੂੰ ਪੁਗਾਉਂਦਿਆਂ ਹੋਇਆਂ ਆਪਣੇ ਪ੍ਰਾਣਾਂ ਨੂੰ ਕੌਮ ਤੋਂ ਨਿਛਾਵਰ ਕਰਕੇ, ਜ਼ਾਲਮ ਸਰਕਾਰ ਦੀਆਂ ਫ਼ੌਜਾਂ ਦੇ ਦੰਦ ਖੱਟੇ ਕੀਤੇ ਅਤੇ ਸਮੁੱਚੀ ਕੌਮ ਦੇ ਵਿੱਚ ਧਾਰਮਿਕ, ਸਮਾਜਿਕ, ਰਾਜਨੀਤਕ ਚੇਤਨਤਾ ਪੈਦਾ ਕਰਕੇ ਆਜ਼ਾਦੀ ਅਤੇ ਸਵੈਮਾਣ ਨਾਲ ਜਿਊਣ ਦਾ ਅਹਿਸਾਸ ਪੈਦਾ ਕੀਤਾ ਜੋ ਸਦਾ ਹੀ ਕੌਮ ਦੇ ਚਾਨਣ-ਮੁਨਾਰੇ ਬਣੇ ਰਹਿਣਗੇ ।

ਭਾਈ ਅਜੈਬ ਸਿੰਘ ਅਭਿਆਸੀ
ਦਮਦਮੀ ਟਕਸਾਲ(ਮੋਗਾ)

ੇ.ੇ.ੇ.

ਵਿਪਰੀਤ ਪਰਸਥਿਤੀਆਂ ਹੋਣ ਦੇ ਬਾਵਜੂਦ ਵੀ (ਚਮਕੌਰ ਦੀ ਗੜ੍ਹੀ ਦੇ ਸਾਕੇ ਵਾਂਗ) ਪਰਸਥਿਤੀਆਂ ਦੇ ਸਾਹਮਣੇ ਗੋਡੇ ਨਹੀਂ ਟੇਕੇ ਅਤੇ ਨਾ ਹੀ ਘਟਨਾਵਾਂ ਦੇ ਗ਼ੁਲਾਮ ਬਣੇ ਸਗੋਂ ਗੁਰੂ ਦੇ ਹੁਕਮ ਦੇ ਗ਼ੁਲਾਮ ਬਣ ਕੇ ਘਟਨਾਵਾਂ ਅਤੇ ਪਰਸਥਿਤੀਆਂ ਨੂੰ ਐਸਾ ਮੋੜਾ ਦਿੱਤਾ ਜਿਸ ਨਾਲ ਸਿੱਖ ਮਾਨਸਿਕਤਾ ਵਿੱਚ ਕ੍ਰਾਂਤੀਕਾਰੀ ਤਬਦੀਲੀ ਆਈ ।ਕੌਮ ਦੀ ਸੁੱਤੀ ਅਣਖ ਨੂੰ ਜਗਾ ਕੇ ਜੁਝਾਰੂ ਸ਼ਕਤੀ ਨੂੰ ਸੁਰਜੀਤ ਕੀਤਾ ਜਿਸ ਨਾਲ ਸਿੱਖ ਇਤਿਹਾਸ ਦੇ ਵਹਿਣ ਨੂੰ ਨਿਵੇਕਲਾ ਮੋੜ ਪ੍ਰਾਪਤ ਹੋਇਆ ।ਸਭ ਤੋਂ ਵੱਡੀ ਘਟਨਾ ਇਹ ਵਾਪਰੀ ਕਿ ਸ੍ਰੀ ਅਕਾਲ ਤਖਤ ਸਾਹਿਬ ਦੀ ਅਜ਼ਮਤ ਸਾਰੇ ਸੰਸਾਰ ਵਿੱਚ ਸੂਰਜ ਦੀ ਰੋਸ਼ਨੀ ਵਾਂਗ ਪ੍ਰਕਾਸ਼ਮਾਨ ਹੋਈ ।ਸੋ ਇਸ ੨ ਵੀਂ ਸਦੀ ਦੇ ਇਤਿਹਾਸ ਨੂੰ ਇਖ਼ਲਾਕੀ ਮੋੜਾ ਦੇਣ ਵਾਲੇ ਅਣਖ, ਕੁਰਬਾਨੀ, ਮਿੱਤਰਭਾਵ, ਨਿਮਰਤਾ ਅਤੇ ਜੁਰਅਤ ਦੇ ਮੁਜੱਸਮੇ ਸਰਬੁਲੰਦੀ, ਸਰਫ਼ਰੋਸ਼ੀ, ਇਨਕਸਾਰੀ ਆਸ਼ਤੀ ।ਇਨਹੀ ਕੀ ਯਕਜ਼ਾਈ ਕਾ ਨਾਮ ਤੋਂ ਹੈ ਖ਼ਾਲਸਾ ਪੂਰਨ ਖ਼ਾਲਸ ਰੂਪ ਮਹਾਨ ਦਿਵਯ ਆਤਮਾ ਸਨ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ।

ਕਲਿਆਣ ਸਿੰਘ
ਮੈਂਬਰ, ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ, ਬਿਹਾਰ

ੇ.ੇ.ੇ.

ਉਨ੍ਹਾਂ ਨੇ ਸੰਤ-ਸਿਪਾਹੀ ਦੇ ਮਾਰਗ ਤੇ ਚੱਲਦਿਆਂ ਧਾਰਮਿਕ ਖੇਤਰ ਵਿੱਚ ਵੀ ਅਗਵਾਈ ਕੀਤੀ ਅਤੇ ਕੌਮ ਨੂੰ ਆਪਣੇ ਹੱਕਾਂ ਲਈ ਵੀ ਜਾਗਰੂਕ ਕੀਤਾ ।ਉਹਨਾਂ ਨੇ ਆਪਣੀ ਕੋਈ ਵੀ ਨਿੱਜੀ ਜਾਇਦਾਦ ਨਹੀਂ ਬਣਾਈ ।ਆਪਣਾ ਸਭ ਕੁਝ ਕੌਮ ਲਈ ਅਰਪਿਤ ਕਰ ਦਿੱਤਾ ।

ਸੋਹਣ ਸਿੰਘ
ਪ੍ਰਧਾਨ, ਗੁਰਦੁਆਰਾ ਪ੍ਰਬੰਧਕ ਕਮੇਟੀ, ਲੜੋਆ, ਜਲੰਧਰ

ੇ.ੇ.ੇ.

ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਾ, ਜਿਸਨੇ ਆਪਣੇ ਗੁਰਭਾਈਆਂ, ਸਿੰਘਾਂ ਨੂੰ ਗੁਰੂ-ਚਰਨਾਂ ਨਾਲ ਜੋੜਿਆ ।ਸਿੰਘ ਸ਼ੇਰ ਵਾਂਗ ਗਰਜਿਆ ।ਗਰਜ ਸੁਣ ਕੇ ਵੱਡੇ-ਵੱਡੇ ਨਾਢੂ ਖਾਂ ਕੰਬੇ ।ਆਖ਼ਰ ਸਾਥੀਆਂ ਸਮੇਤ ਧਰਮ, ਪੰਥ, ਕੌਮ ਦੀ ਸ਼ਾਨ ਵਾਸਤੇ ਸ਼ਹੀਦੀਆਂ ਪ੍ਰਾਪਤ ਕਰ ਗਏ ।

ਕਰਤਾਰ ਸਿੰਘ ਗਰੀਬ
ਮੁੱਖ ਸੇਵਾਦਾਰ, ਗੁਰੂ ਗੋਬਿੰਦ ਸਿੰਘ ਸੇਵਕ ਜਥਾ, ਲੁਧਿਆਣਾ

ੇ.ੇ.ੇ.

**ਵਿਦਿਅਕ ਖੇਤਰ :**

ਜਿੱਥੇ ਗੱਦਾਰ, ਮੱਕਾਰ ਅਤੇ ਮਹਾਂ-ਪਾਖੰਡੀ ਅਖੌਤੀ ਅਕਾਲੀਆਂ ( ?) ਨੇ ਕੌਮ ਨੂੰ ਪਿੱਠ ਦਿੱਤੀ (ਅਤੇ ਦੇ ਰਹੇ ਹਨ ) ਉੱਥੇ ਇਹ ਸੂਰਮਾ ਅਤੇ ਇਸ ਦੇ ਸਾਥੀ ਡਟੇ ਰਹੇ । ਆਪਣਾ ਖ਼ਾਲਸਈ ਪ੍ਰਣ ਪੂਰਾ ਕੀਤਾ ।

ਸਮੂਹ ਵਿਦਿਆਰਥੀ,
ਗੁਰਮਤਿ ਕਾਲਜ , ਪਟਿਆਲਾ

-.-.-.

ਸੰਤ ਜਰਨੈਲ ਸਿੰਘ ਜੀ ਸਿੱਖ ਕੌਮ ਦੇ ਵੀਹਵੀਂ ਸਦੀ ਦੇ ਸਭ ਤੋਂ ਮਹਾਨ ਸਿੱਖ ਹਨ, ਜਿਨ੍ਹਾਂ ਦੀ ਸ਼ਹਾਦਤ ਦੇ ਬੋਧ-ਵਿਵੇਕ ਦਾ ਹੋਰ ਕੋਈ ਵੀ ਸਾਨੀ ਨਹੀਂ ।

ਗੁਰਤਰਨ ਸਿੰਘ
ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

-.-.-.

ਮੇਰੇ ਅਤੇ ਮੇਰੇ ਸਟਾਫ਼ ਦੇ ਅਨੁਸਾਰ ਇਸ ਸਦੀ ਦੀ ਸ਼ਖ਼ਸੀਅਤ, ਜਿਸ ਨੇ ਸਿੱਖ-ਧਰਮ, ਸਿੱਖ-ਰਾਜਨੀਤੀ ਅਤੇ ਸਿੱਖ-ਮਾਨਸਿਕਤਾ ਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ ਹੈ, ਉਹ ਮਹਾਨ ਸ਼ਖ਼ਸੀਅਤ ਸਨ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ, ਜਿਨ੍ਹਾਂ ਨੇ ਬੱਚੇ, ਬੁੱਢੇ ਅਤੇ ਨੌਜਵਾਨ ਪੀੜ੍ਹੀ ਨੂੰ ਸਿੱਖੀ ਸਿਧਾਂਤਾਂ ਲਈ ਪ੍ਰੇਰਿਤ ਕੀਤਾ ਅਤੇ ਸਿੱਖ-ਇਤਿਹਾਸ ਨੂੰ ਨਵਾਂ ਮੋੜ ਦਿਤਾ ।

ਪ੍ਰਿੰ. ਅਮਰਜੀਤ ਕੌਰ ਸੋਮਲ,
ਮੈਨੇਜਰ ਸ: ਬਲਜਿੰਦਰ ਸਿੰਘ ਸੋਮਲ ਅਤੇ ਸਮੂਹ ਸਟਾਫ,
ਬਾਬਾ ਦੀਪ ਸਿੰਘ ਜੀ ਗਰਲਜ਼ ਕਾਲਜ, ਮਲੌਦ, ਲੁਧਿਆਣਾ

-.-.-.

ਵੀਹਵੀਂ ਸਦੀ ਦੇ ਲਾਸਾਨੀ ਸਿੱਖ ਜਰਨੈਲ ਦਾ ਰੁਤਬਾ, ਸਿਰਫ਼ ਤੇ ਸਿਰਫ਼ ਸੰਤ-ਸਿਪਾਹੀ, ਕਹਿਣੀ ਤੇ ਕਰਨੀ ਦੇ ਪੂਰੇ, ਬੋਲ ਦੇ ਸੂਰੇ, ਨਿਰਭੈ ਯੋਧੇ, ਧਾਰਮਿਕ ਆਗੂ, ਸੱਚ ਦੇ ਪਹਿਰੇਦਾਰ, ਵਤਨ ਦੇ ਪਰਵਾਨੇ ਅਤੇ ਕੁਰਬਾਨੀ ਦੀ ਮੂਰਤ ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਹੀ ਮਿਲ ਸਕਦਾ ਹੈ, ਕਿਸੇ ਹੋਰ ਨੂੰ ਨਹੀਂ।

ਨਰਾਇਣ ਸਿੰਘ
ਪ੍ਰਧਾਨ, ਅਕਾਲ ਫ਼ੈਡਰੇਸ਼ਨ

-.-.-.

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤਾਂ ਸੰਤ-ਸਿਪਾਹੀ ਦਾ ਪ੍ਰਤੱਖ ਰੂਪ ਸਨ; ਜਿੱਥੇ ਅਧਿਆਤਮਕ ਪੱਖੋਂ ਪੂਰਨ ਬ੍ਰਹਮ-ਗਿਆਨੀ ਸੰਤ ਸਨ, ਉੱਥੇ ਉਨ੍ਹਾਂ ਵਿੱਚ ਇੱਕ ਨਿਪੁੰਨ ਅਤੇ ਕ੍ਰਿਸ਼ਮਈ ਲੀਡਰਾਂ ਵਾਲੇ ਅਨੋਖੇ ਗੁਣ ਮੌਜੂਦ ਸਨ । ਸਿੱਖ ਧਰਮ ਤੇ ਹੋਣ ਵਾਲੇ ਹਮਲਿਆਂ ਦੀ ਪੀੜਾ ਨੂੰ ਮਹਿਸੂਸ ਕਰਦਿਆਂ ਦੋਖੀਆਂ ਨੂੰ ਢੁਕਵੀਂ ਸਜ਼ਾ ਦੇ ਕੇ ਸਾਹ ਲੈਣਾ ਉਹਨਾਂ ਦੇ ਜਰਨੈਲੀ ਸੁਭਾ ਦਾ ਹਿੱਸਾ ਸੀ ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵਉੱਚਤਾ ਦ੍ਰਿੜ੍ਹ ਕਰਾਉਣਾ ਅਤੇ ਅਕਾਲੀ ਲੀਡਰਾਂ ਨੂੰ ਇਸ ਤਖ਼ਤ ਦੇ ਸਨਮੁਖ ਸਿਰ ਝੁਕਾਉਣ ਦੀ ਜਾਚ ਵੀ ਸੰਤ ਜਰਨੈਲ ਸਿੰਘ ਨੇ ਸਿਖਾਈ । ਹਾਲਾਤਾਂ ਦੇ ਵਹਿਣ ਵਿੱਚ ਵਗਣਾ ਆਮ ਲੀਡਰਾਂ ਦੀ ਫ਼ਿਤਰਤ ਹੁੰਦੀ ਹੈ ਪਰ ਸੰਤ

ਭਿੰਡਰਾਂਵਾਲਿਆਂ ਨੇ ਗੁਰੂ-ਡੰਮ੍ਹ,ਦੇਹਧਾਰੀ ਪਾਖੰਡੀਆਂ ਖ਼ਿਲਾਫ਼ ਜਹਾਦ ਖੜ੍ਹਾ ਕਰਕੇ ਗੁਰ-ਵਿਚਾਰਧਾਰਾ ਤੇ ਕਿੰਤੂ ਕਰਨ ਵਾਲਿਆਂ ਦੇ ਮੂੰਹ ਬੰਦ ਕਰਕੇ ਰੱਖ ਦਿੱਤੇ । ....... ਉਨ੍ਹਾਂ ਦੇ ਦਿਨ ਰਾਤ ਕੀਤੇ ਪ੍ਰਚਾਰ ਅਤੇ ਕਹਿਣੀ-ਕਰਨੀ ਦੇ ਸੁਮੇਲ ਸਦਕਾ ਸੰਤ ਭਿੰਡਰਾਂਵਾਲਿਆਂ ਦੇ ਸਮੇਂ ਸਿੱਖ ਨੌਜਵਾਨ ਸੋਹਣੀ ਦਸਤਾਰ ਸਜਾਉਣੀ, ਦਾੜ੍ਹਾ ਖੁੱਲ੍ਹਾ ਛੱਡਣਾ ਅਤੇ ਅੰਮ੍ਰਿਤ ਛਕਣਾ ਆਪਣਾ ਫ਼ਰਜ਼ ਸਮਝਣ ਲਗ ਪਏ ਸਨ ।

ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨ ਦੇ ਅਰਥਾਂ ਨੂੰ ਵੀ ਅਸਲ ਰੂਪ ਵਿੱਚ ਸੰਤ ਭਿੰਡਰਾਂਵਾਲਿਆਂ ਨੇ ਹੀ ਉਜਾਗਰ ਕੀਤਾ । ੨ ਵੀਂ ਸਦੀ ਦੇ ਸਿੱਖ ਇਤਿਹਾਸ ਦੇ ਉਸਰੱਈਏ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਸਿੱਖ -ਇੱਕ ਕੌਮ ਦਾ ਸੰਕਲਪ ਹਰੇਕ ਸਿੱਖ ਹਿਰਦੇ ਤਕ ਪਹੁੰਚਾਇਆ । ...... ਅੱਜ ਉਨ੍ਹਾਂ ਦੀ ਸ਼ਹੀਦੀ ਨੂੰ ਇੱਕ ਬੁਝਾਰਤ ਬਣਾ ਕੇ ਉਨ੍ਹਾਂ ਦੇ ਵਿਛੋੜੇ ਨੂੰ ਸੁਭਾਸ਼ ਚੰਦਰ ਬੋਸ ਦੀ ਗਾਥਾ ਵਰਗਾ ਬਣਾ ਕੇ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਛੁਟਿਆਉਣ ਦੀਆਂ ਕਾਰਵਾਈਆਂ ਹੋਈਆਂ ਹਨ ਪਰ ਉਨ੍ਹਾਂ ਦੀ ਮਹਾਨ ਸ਼ਹੀਦੀ ਦੀ ਕੌੜੀ ਸਚਾਈ ਨੂੰ ਮੰਨਦਿਆਂ ਹੋਇਆਂ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਹੀ ਵੀਹਵੀਂ ਸਦੀ ਦਾ ਮਹਾਨ ਸਿੱਖ ਮੰਨਦੀ ਹੈ ।

ਹਰਮਿੰਦਰ ਸਿੰਘ ਗਿੱਲ
ਪ੍ਰਧਾਨ, ਆਲ ਇੰਡੀਆਂ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਅੰਮ੍ਰਿਤਸਰ

-.-.-.

**ਪ੍ਰੈਸ :**

ਸੰਤ ਜਰਨੈਲ ਸਿੰਘ ਨੇ ਜਿੱਥੇ-ਸਿੱਖ-ਪੰਥ ਦੀ ਪੀੜ ਨੂੰ ਆਪਣੇ ਲਹੂ ਦੀ ਹਰਕਤ ਨਾਲ ਜੋੜ ਕੇ ਜੀਵਨ ਬਤੀਤ ਕੀਤਾ, ਉੱਥੇ ਉਨ੍ਹਾਂ ਪੰਥ ਦੇ ਗ਼ਰਕ ਚੁੱਕੇ ਸਵੈ-ਮਾਨ ਨੂੰ ਵੀ ਜਗਾਇਆ । ਸੰਤ ਜਰਨੈਲ ਸਿੰਘ ਵੀਹਵੀਂ ਸਦੀ ਦਾ ਇੱਕ ਅਜਿਹਾ ਸਿੱਖ ਲੀਡਰ ਸੀ ਜਿਸ ਨੇ ਉਲਟ ਹਾਲਤਾਂ ਵਿੱਚ ਵੀ ਸਬਰ ਦਾ ਪੱਲਾ ਨਾ ਛੱਡਿਆ ਅਤੇ ਕੌਮ ਦੇ ਜਜ਼ਬਿਆਂ ਨੂੰ ਇੱਕ ਮੌਲਿਕਤਾ ਪ੍ਰਦਾਨ ਕੀਤੀ । ਜੇ ਸਪਸ਼ਟ ਰੂਪ ਵਿੱਚ ਆਖਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਸੰਤ ਜਰਨੈਲ ਸਿੰਘ ਹੀ ਵੀਹਵੀਂ ਸਦੀ ਦਾ ਮਹਾਨ ਸਿੱਖ ਹੈ ਜਿਸ ਨੇ ਕੌਮ ਨੂੰ ਗ਼ੁਲਾਮੀ ਦਾ ਅਹਿਸਾਸ ਕਰਵਾਉਣ ਦੇ ਨਾਲ-ਨਾਲ ਬ੍ਰਾਹਮਣ-ਬਾਣੀਆਂ ਦਾ ਜੂਲਾ ਲਾਹ ਦੇਣ ਦਾ ਵੀ ਰਾਹ ਦਿਖਾਇਆ ।

ਅਮਰੀਕ ਸਿੰਘ ਮੁਕਤਸਰ, ਬੀਬੀ ਸਤਨਾਮ ਕੌਰ ਖ਼ਾਲਸਾ, ਗੁਰਬਚਨ ਸਿੰਘ (ਸੰਪਾ: ਦੇਸ਼ ਪੰਜਾਬ), ਅਵਤਾਰ ਸਿੰਘ (ਸਬ-ਐਡੀਟਰ, ਰੋਜ਼ਾਨਾ ਅਜੀਤ), ਜਸਵੀਰ ਸਿੰਘ ਸੀਰੀ (ਸੰਪਾ: ਨਿਰਮਲ ਦੇਹੀ), ਰੁਪਿੰਦਰ ਸਿੰਘ ਸੰਧੂ (ਪ੍ਰਤੀਨਿਧ, ਪੰਜਾਬ ਰਾਈਟਰਜ਼ ਇੰਟਰਨੈਸ਼ਨਲ.ਯੂ.ਕੇ.), ਗੁਰਵਿੰਦਰ ਸਿੰਘ ਸੰਘਾ (ਪ੍ਰਧਾਨ, ਯੁਵਕ ਸੇਵਾਵਾਂ ਕਲੱਬ, ਰਸੂਲਪੁਰ ਕਲਾਂ), ਨਰਿੰਜਨ ਸਿੰਘ ਖ਼ਾਲਸਾ (ਕੌਮੀ ਪ੍ਰਧਾਨ, ਸਿੱਖ ਯੂਥ ਫ਼ੈਡਰੇਸ਼ਨ), ਇੰਦਰਪਾਲ ਸਿੰਘ ਖ਼ਾਲਸਾ (ਕੌਮੀ ਜਨਰਲ ਸਕੱਤਰ, ਸਿੱਖ ਯੂਥ ਫ਼ੈਡਰੇਸ਼ਨ), ਮਲਕੀਅਤ ਸਿੰਘ ਬਰਾੜ (ਰੋਜ਼ਾਨਾ ਅੱਜ ਦੀ ਆਵਾਜ਼)

-.-.-.

* ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਦੇ ਜ਼ਾਮਾਨ;
* ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਜ਼ਮਤ ਦੇ ਪਹਿਰੇਦਾਰ;

* ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨੂੰ ਸਮਰਪਤ ਅਤੇ ਉਸਦਾ ਸਦਾ ਟ- ਆਸਰਾ ਲੈਣ ਵਾਲੇ, ਨਿਮਰਤਾ ਦੇ ਪੁੰਜ, ਸੰਗਤ ਦੇ ਸੇਵਕ ਅਤੇ ਸਿੱਖ- ਸਿਧਾਂਤ(ਦਰਸ਼ਨ) ਅਤੇ ਸਿੱਖ ਇਤਿਹਾਸ ਤੇ ਪਹਿਰਾ ਦੇਣ ਵਾਲੇ, ਦ੍ਰਿੜ੍ਹ ਗਿਆਨਵਾਨ, ਭੈ-ਮੁਕਤ, ਮੋਹ-ਮੁਕਤ, ਤਪੱਸਵੀ ਅਤੇ ਤਿਆਗੀ, ਆਪਣੇ ਉਪਰੋਕਤ ਫ਼ਰਜ਼ਾਂ ਨੂੰ ਸਿਖਰ ਤੱਕ ਸ਼ਹਾਦਤ ਦੇ ਕੇ ਨਿਭਾਉਣ ਵਾਲੇ;
* ਬਾਣੀ-ਬਾਣੇ, ਸਿੰਘ ਸਜਾਉਣ ਅਤੇ ਮਾਨਵਤਾ ਦੀਆਂ ਕਦਰਾਂ-ਕੀਮਤਾਂ ਦੇ ਮੁੱਦਈ;
* ਸਮੂਹ ਧਰਮਾਂ ਦੇ ਸਤਿਕਾਰਤ, ਦਲੀਲ ਅਧਾਰਤ, ਰੂਹਾਨੀ ਤਾਜ਼ਗੀ ਦੇ ਪੁੰਜ;
* ਨਿਯਮ-ਬੱਧ ਮਰਯਾਦਾ ਦੇ ਅਨੁਕੂਲ ਜਥੇਬੰਦੀ ਦੇ ਸਿਰਜਕ;
* ਮੀਰੀ-ਪੀਰੀ ਦੇ ਸਿਧਾਂਤ ਨੂੰ ਅਜੋਕੇ ਬਿਪਰਵਾਦੀ ਸਮੇਂ ਦ੍ਰਿੜ੍ਹਤਾ ਨਾਲ ਨਿਭਾਉਣ ਵਾਲੇ ਮਹਾਨ ਯੋਧੇ;
* ਅਜੋਕੀ ਪ੍ਰਚਲਤ ਰਾਜਨੀਤੀ ਤੋਂ ਅਭਿੱਜ, ਕਹਿਣੀ ਤੇ ਕਰਨੀ ਦੇ ਸੂਰੇ;
* ਧੀਆਂ-ਭੈਣਾਂ ਅਤੇ ਗ਼ਰੀਬਾਂ ਦੀ ਇੱਜ਼ਤ ਦੇ ਰਖਵਾਲੇ, ਦੁਸ਼ਟਾਂ ਦੇ ਨਾਸ਼ਕ ਅਤੇ ਸਿੱਖਾਂ ਨੂੰ ਸ਼ਸਤਰ ਧਾਰਨ ਕਰਾਉਣ ਦੇ ਚਾਹਵਾਨ, ਫ਼ਰੇਬੀਆਂ ਦੇ ਪਾਰਖੂ, ਉਣਤਾਈਆਂ ਵਾਲੇ ਨਿਕਟਵਰਤੀਆਂ ਨੂੰ ਖਰੀਆਂ-ਖਰੀਆਂ ਸੁਣਾਉਣ ਦੇ ਆਦੀ ਅਤੇ ਸਿੱਖ ਮਾਨਸਿਕਤਾ ਦੇ ਪਾਰਖੂ ।

ਇਸ ਲਈ ਇੱਕੋ-ਇੱਕ ਵੀਹਵੀਂ ਸਦੀ ਦੇ ਯੁੱਗ-ਪੁਰਸ਼, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਹੀ ਹਨ ।

ਦਲਬੀਰ ਸਿੰਘ, ਸੀਨੀਅਰ ਪੱਤਰਕਾਰ,
ਪਿੰਡ ਗੰਨਾ, ਤਹਿਸੀਲ ਫ਼ਿਲੌਰ, ਜਿਲ੍ਹਾ ਜਲੰਧਰ

ਨ.ਨ.ਨ.

੨੦ਵੀਂ ਸਦੀ ਦੇ ਸੰਤ-ਸਿਪਾਹੀ, ਗੁਰੂ-ਆਸ਼ੇ ਦੇ ਧਾਰਨੀ, ਸਿੱਖ ਮਰਿਆਦਾ ਚ ਪੱਕੇ ਅਤੇ ਸਿੱਖ ਕੌਮ ਨੂੰ ਸਹੀ ਅਗਵਾਈ ਦੇਣ ਵਾਲੇ ਲੀਡਰ ਹੋਏ ਹਨ - ਸੰਤ ਜਰਨੈਲ ਸਿੰਘ ਭਿੰਡਰਾਂਵਾਲੇ । ਪੰਥਕ ਸਿਧਾਂਤਾ ਅਨੁਸਾਰ ਉਹਨਾਂ ਦੀ ਸੋਚ ਉੱਤੇ ਪਹਿਰਾ ਦਿੰਦਿਆਂ ਸਿੱਖ ਕੌਮ ਡੂੰਘੇ ਸੰਕਟ ਚੋ ਨਿਕਲ ਸਕਦੀ ਹੈ ।

ਪ੍ਰੀਤਮ ਸਿੰਘ, ਪੱਤਰਕਾਰ,
ਮੁਹਾਲੀ

ਨ.ਨ.ਨ.

**ਹੋਰ ਸੰਸਥਾਵਾਂ** :

ਸੰਤ ਜਰਨੈਲ ਸਿੰਘ ਖ਼ਾਲਸਾ ੨ ਵੀਂ ਸਦੀ ਦੇ ਮਹਾਨ ਜਰਨੈਲ, ਮਹਾਨ ਸ਼ਹੀਦ, ਸੰਤ-ਸਿਪਾਹੀ, ਬਾਣੀ ਅਤੇ ਬਾਣੇ ਦੇ ਧਾਰਨੀ ਅਤੇ ਉਸ ਦੀ ਲਾਜ ਰੱਖਣ ਵਾਲੇ, ਕਹਿਣੀ ਅਤੇ ਕਰਨੀ ਦੇ ਪੂਰੇ, ਮੀਰੀ ਅਤੇ ਪੀਰੀ ਦੇ ਸੰਕਲਪ ਅਨੁਸਾਰ ਚੱਲਣ ਵਾਲੇ ਮਹਾਨ ਸਿੱਖ ਹੋਏ ਹਨ ।

ਭਾਈ ਕੰਵਰ ਸਿੰਘ ਧਾਮੀ, ਮੁੱਖ ਸਰਪ੍ਰਸਤ,
ਗੁਰ ਆਸਰਾ ਟਰਸਟ (ਰਜਿ:), ਮੁਹਾਲੀ

ਨ.ਨ.ਨ.

ਉਸ ਧਰਮ ਦੀ ਰਾਖੀ ਲਈ ਭਾਰਤੀ ਫ਼ੌਜ ਨਾਲ ਟੱਕਰ ਲਈ ਅਤੇ ਆਪਣੇ ੬ /੬੫ ਸਿਰਲੱਥ ਸਾਥੀਆਂ ਸਣੇ ਸ਼ਹੀਦ ਹੋ ਗਿਆ । ਉਸ ਸੁੱਤੀ ਕੌਮ ਨੂੰ ਜਗਾਇਆ । ਉਹ ਕਹਿਣੀ ਅਤੇ ਕਰਨੀ ਦਾ ਪੂਰਾ ਸੀ ।

ਬਲਬੀਰ ਸਿੰਘ ਸੂਚ ਐਡਵੋਕੇਟ,
ਸਿੱਖ ਵਿਚਾਰ ਮੰਚ, ਲੁਧਿਆਣਾ

ਵੀਹਵੀਂ ਸਦੀ ਵਿੱਚ ਸਿੱਖ ਲੀਡਰਾਂ ਦੀਆਂ ਗੱਦਾਰੀਆਂ ਕਾਰਨ ਬਿਪਰਾਂ ਦੀ ਮਧੋਲੀ ਅਤੇ ਲਾਜਹੀਣ ਹੋ ਚੁੱਕੀ ਸਿੱਖ ਕੌਮ ਨੂੰ ਆਪਣੀ ਕੁਰਬਾਨੀ ਦੇ ਕੇ ਆਜ਼ਾਦੀ ਦਾ ਅਹਿਸਾਸ ਦਿਵਾਇਆ ਅਤੇ ਕੌਮ ਨੂੰ ਵੱਡਾ ਹਲੂਣਾ ਦਿੱਤਾ ।

ਗੁਰਭਜਨ ਸਿੰਘ ਗਿੱਲ
ਸਿੱਖ ਵਿਚਾਰ ਮੰਚ, ਲੁਧਿਆਣਾ

ਜਿੰਨੀ ਕ੍ਰਾਂਤੀ ਸਿੱਖ ਕੌਮ ਵਿੱਚ ਸੰਤ ਭਿੰਡਰਾਂਵਾਲਿਆਂ ਦੇ ਸਮੇਂ ਦੌਰਾਨ ਆਈ, ਏਨੀ ਕਿਸੇ ਵੀ ਆਗੂ ਦੇ ਸਮੇਂ ਵਿੱਚ ਨਹੀਂ ਆਈ । ...... ਜਿੰਨੀ ਸਪਸ਼ਟ ਅਤੇ ਨਿੱਗਰ ਸੇਧ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੇ ਸਿੱਖ ਕੌਮ ਨੂੰ ਦਿੱਤੀ, ਉਹੋ ਜਿਹੀ ਸੇਧ ਇਸ ਸਦੀ ਦਾ ਕੋਈ ਲੀਡਰ ਵੀ ਸਿੱਖ ਕੌਮ ਨੂੰ ਨਹੀਂ ਦੇ ਸਕਿਆ।

ਲਖਵੀਰ ਸਿੰਘ ਕੋਮਲ, ਪ੍ਰੈੱਸ ਸਕੱਤਰ,
ਭਗਤ ਸਿੰਘ ਸਪੋਰਟਸ ਕਲੱਬ (ਰਜਿ:), ਜਿਲ੍ਹਾ ਮੋਗਾ

**ਜੇਲ੍ਹ ਚੋਂ** :

੧੯੪੭ ਤੋਂ ਬਾਅਦ ਜੋ ਸਿੱਖ ਕੌਮ ਨਾਲ ਠੱਗੀ ਵੱਜੀ ਹੈ, ਉਸ ਤੋਂ ਪਰਦਾ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਕਰਾਂਤੀਕਾਰੀ ਰੂਪ ਵਿੱਚ ਚੁੱਕਿਆ । ਕੇਵਲ ਡੀਂਗਾਂ ਨਹੀਂ ਮਾਰੀਆਂ, ਜੋ ਕੌਮ ਨਾਲ ਬਚਨ ਕੀਤਾ, ਹਰ ਮੁਸ਼ਕਲ ਦਾ ਮੁਕਾਬਲਾ ਕਰਕੇ ਪੂਰਾ ਕੀਤਾ । ਧਾਰਮਿਕ, ਰਾਜਨੀਤਕ ਪੱਖੋਂ ਹਰ ਪ੍ਰਕਾਰ ਨਾਲ ਸਫਲ ਸਿੱਧ ਹੋਏ । ..... ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੇ ਹਰ ਕੌਮ, ਹਰ ਮਜ਼ਬ ਨੂੰ ਸਹੀ ਸਿਧਾਂਤ ਤੇ ਚਲਣ ਲਈ ਪ੍ਰੇਰਿਤ ਕੀਤਾ ।

ਗੁਰਨਾਮ ਸਿੰਘ ਬੁੰਡਾਲਾ
ਨਜ਼ਰਬੰਦ, ਮੈਕਸੀਮਮ ਸਕ੍ਰਿਟੀ ਜੇਲ੍ਹ, ਨਾਭਾ

ਇੱਕ ਸੰਤ ਸਿਪਾਹੀ ਪੈਦਾ ਹੋਇਆ, ਜਿਸ ਨੇ ਸਮੇਂ ਦੀਆਂ ਪੈੜਾਂ ਉੱਤੇ ਕੁਝ ਅਜਿਹੇ ਨਕਸ਼ ਛੱਡੇ ਹਨ ਕਿ ਉਨ੍ਹਾਂ ਪੈੜਾਂ ਨਾਲ ਆਪਣੀ ਪੈੜ ਮਿਲਾਉਂਦੀ ਹੋਈ ਆਪਣੇ ਭਵਿੱਖ ਦੀ ਉਸਾਰੀ ਲਈ ਸਿੱਖ ਕੌਮ ਆਪਣਾ ਸਫ਼ਰ ਜਾਰੀ ਰੱਖੇਗੀ ।

ਲਾਲ ਸਿੰਘ ਅਕਾਲਗੜ੍ਹ, ਸਮੂਹ ਟਾਡਾ ਬੰਦੀ ਸਿੰਘ,
ਸੈਂਟਰਲ ਜੇਲ੍ਹ, ਜਲੰਧਰ

ਸੰਤ-ਸਿਪਾਹੀ, ਕਹਿਣੀ ਅਤੇ ਕਰਨੀ ਦੇ ਪੂਰੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਜਿਨ੍ਹਾਂ ਨੇ ਗੁਰਸਿੱਖੀ ਮਰਿਆਦਾ ਵਿੱਚ ਰਹਿ ਕੇ ਸਾਡੇ ਗੁਰੂਆਂ ਦੇ ਦਰਸਾਏ ਮਾਰਗ ਤੇ

ਚੱਲਦਿਆਂ ਸਿੱਖ ਕੌਮ ਲਈ ਆਪਣੇ ਜੀਵਨ ਦਾ ਬਲੀਦਾਨ ਦਿੱਤਾ ਅਤੇ ਆਉਣ ਵਾਲੀ ਪੀੜ੍ਹੀ ਲਈ ਰਾਹ ਦਰਸਾਇਆ ।

ਬਿੱਕਰ ਸਿੰਘ ਮਾਨ, ਧਰਮਿੰਦਰ ਸਿੰਘ, ਭੋਲਾ ਸਿੰਘ ਮਾਨਸਾ (ਹਵਾਲਾਤੀ),
ਕੇਂਦਰੀ ਜੇਲ੍ਹ, ਬਠਿੰਡਾ

-.-.-.

**ਨਾਮੀ ਲੋਕਾਂ ਦੀ ਨਜ਼ਰ ਚ :**

ਸੰਤ-ਸਿਪਾਹੀ ਜਰਨੈਲ ਸਿੰਘ ਭਿੰਡਰਾਂਵਾਲੇ ਨਾ ਸਿਰਫ਼ ਵੀਹਵੀਂ ਸਦੀ ਦੇ ਸ਼੍ਰੋਮਣੀ ਸਿੱਖ ਹਨ, ਬਲਕਿ ਉਹ ਵੀਹਵੀਂ ਸਦੀ ਦੇ ਪਰਮ ਮਨੁੱਖ ਹਨ ।

ਡਾਕਟਰ ਕੁਲਦੀਪ ਸਿੰਘ
ਸਾਬਕਾ ਮੁਖੀ, ਸਰਜਰੀ ਵਿਭਾਗ, ਪੀ.ਜੀ.ਆਈ., ਚੰਡੀਗੜ੍ਹ

-.-.-.

ਵੀਹਵੀਂ ਸਦੀ ਵਿੱਚ ਸਭ ਤੋਂ ਵੱਧ ਆਖ਼ਰੀ ਸਵਾਸ ਤੱਕ ਗੁਰਬਾਣੀ, ਗੁਰਮਤਿ ਅਤੇ ਸਿੱਖੀ ਅਸੂਲਾਂ ਤੇ ਪਹਿਰਾ ਦੇਣ ਵਾਲਾ ਅਤੇ ਸਿੱਖੀ ਅਸੂਲਾਂ ਅਨੁਸਾਰ ਜੀਵਨ ਜੀਣ ਵਾਲਾ, ਸਭ ਤੋਂ ਵੱਧ ਸਮਝਦਾਰ ਅਤੇ ਦੂਰ-ਅੰਦੇਸ਼, ਸੂਝਵਾਨ, ਪੰਥ-ਦਰਦ ਰੱਖਣ ਵਾਲਾ, ਉੱਚ ਪੱਧਰ ਦੇ ਆਚਰਣ ਵਾਲਾ, ਮਨੂੰਵਾਦਾਂ ਅਤੇ ਬ੍ਰਾਹਮਣੀ ਅਸਰ ਤੋਂ ਬਗ਼ੈਰ ਅਤੇ ਪੂਰਨ ਗੁਰਸਿੱਖ ਸ਼ਹੀਦ ਸੰਤ ਜਰਨੈਲ ਸਿੰਘ ਖ਼ਾਲਸਾ ਹੈ ।

ਸੰਤੋਖ ਸਿੰਘ
ਚੰਡੀਗੜ੍ਹ

-.-.-.

ਸਿੱਖ ਰਵਾਇਤਾਂ ਅਨੁਸਾਰ ਦਰਬਾਰ ਸਾਹਿਬ ਤੇ ਹਮਲਾ ਕਰਨ ਵਾਲਿਆਂ ਦੇ ਹਮਲੇ ਦਾ ਮੁਕਾਬਲਾ ਕੀਤਾ, ਸ਼ਹੀਦੀ ਪਾਈ ।

ਅਮਰ ਸਿੰਘ ਚਾਹਲ ਐਡਵੋਕੇਟ
ਚੰਡੀਗੜ੍ਹ

-.-.-.

ਖ਼ੁਸ਼ੀ ਨਾਲ ਮੌਤ ਕਬੂਲ ਕੀਤੀ; ਕੌਮ ਲਈ, ਸਿੱਖੀ ਲਈ, ਧਰਮ ਲਈ ਆਪਾ ਵਾਰ ਗਏ । ਤੁਹਾਡੀ ਸਿੱਖ ਕੌਮ ਨੂੰ ਉਸ ਦਾ ਸ਼ੁਕਰੀਆ ਅਦਾ ਹਮੇਸ਼ਾ ਕਰਦੇ ਰਹਿਣਾ ਹੋਵੇਗਾ ਕਿਉਂਕਿ ਉਸ ਨੇ ਹਰ ਚੀਜ਼ ਸਿੱਖਾਂ ਦੇ ਹਿਤ ਲਈ ਕੀਤੀ । ਉਹ ਸਿੱਖਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਵਾਲੀ ਹਿੰਮਤ ਭਰਨੀ ਚਾਹੁੰਦੇ ਸਨ । ਇਸ ਕਰਕੇ ਉਹ ਮੌਕੇ ਦੀ ਸਰਕਾਰ ਨੂੰ ਕਿੰਨੇ ਵੀ ਬੁਰੇ ਕਿਉਂ ਨਾ ਲੱਗਣ ਪਰ ਉਹ ਸੱਚਮੁੱਚ ਹੀ ਸਿੱਖਾਂ ਦੇ ਮਸੀਹਾ ਸਨ ।

ਮੰਜੂ ਕੁਰੇਸ਼ੀ
ਪਟਿਆਲਾ

-.-.-.

**ਲੋਕ ਦ੍ਰਿਸ਼ਟੀ ਚ ਸੰਤ ਜਰਨੈਲ ਸਿੰਘ-ਇੱਕ ਸੰਕਲਨ**

ਉਹ ਸੱਚਮੁਚ ਹੀ ਖ਼ਾਲਸੇ ਦਾ ਪ੍ਰਤੀਨਿਧ ਰੂਪ ਸਨ । ..... ਭਵਿੱਖ ਵਿੱਚ ਜਦੋਂ ਵੀ ਕਦੇ ਖ਼ਾਲਸੇ ਤੇ ਭੀੜ ਬਣੀ ਤਾਂ ਖ਼ਾਲਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਰਹਿਣ

ਵਾਲੇ ਭਾਈ ਜਰਨੈਲ ਸਿੰਘ ਖ਼ਾਲਸਾ ਦੀ ਕਰਨੀ ਤੋਂ ਰੌਸ਼ਨੀ ਲਿਆ ਕਰੇਗਾ । ਉਹ ਸਿੱਖੀ ਗਗਨ ਦਾ ਧਰੂ ਤਾਰਾ ਸਨ ।

ਕੰਵਰ ਸ਼ੇਰ ਸਿੰਘ
ਡੀ.ਡੀ.ਪੀ.ੁ., ਪਟਿਆਲਾ

ਂ.ਂ.ਂ.

**ਆਮ ਲੋਕਾਂ ਦੀ ਰਾਏ**
**ਪੰਜਾਬ** :

ਉਹ ਸਿੱਖ ਪੰਥ ਦਾ ਸੇਵਕ ਬਣ ਕੇ ਰਿਹਾ ।

ਭੁਪਿੰਦਰ ਕੌਰ, ਬਲਬੀਰ ਕੌਰ ਖ਼ਾਲਸਾ,
ਚੰਡੀਗੜ੍ਹ

ਂ.ਂ.ਂ.

ਕੇਵਲ ਸੰਤ ਜਰਨੈਲ ਸਿੰਘ ਹੀ ਇੱਕ ਸੱਚਾ ਸਿੱਖ ਸੀ...... ਜਿਸ ਵਿੱਚ ਸਿੱਖ ਬਣਨ ਵਾਲੀਆਂ ਕੁੱਲ ਸਿਫ਼ਤਾਂ ਮੌਜੂਦ ਸਨ । ਉਹ ਕੇਵਲ ਇਕੱਲਾ ਹੀ ਸੀ ਜਿਸ ਨੇ ਨਵੀਂ ਪਨੀਰੀ ਨੂੰ ਆਪਣੇ ਹੱਕਾਂ ਨੂੰ ਪਛਾਣਨ ਲਈ ਪ੍ਰਭਾਵਿਤ ਕੀਤਾ ਅਤੇ ਇਮਾਨਦਾਰ ਅਤੇ ਸੱਚਾ ਸਿੱਖ ਬਣਨ ਵਾਲੀਆਂ ਸਿਫ਼ਤਾਂ ਬਾਰੇ ਸਿੱਖਿਆ ਦਿੱਤੀ।

ਸੀਰਤ, ਚੰਡੀਗੜ੍ਹ

ਂ.ਂ.ਂ.

ਸਿੱਖ ਇਤਿਹਾਸ ਦੀਆਂ ਮੁੱਢਲੀਆਂ ਪ੍ਰਾਪਤੀਆਂ ਨੂੰ ਕਾਇਮ ਰੱਖਿਆ । ਜਰਨੈਲ ਅਤੇ ਧਰਮ-ਨੇਤਾ ਬਣ ਕੇ ਧਰਮ ਦੇ ਅਸੂਲਾਂ ਨੂੰ ਚਾਰ ਕਦਮ ਅੱਗੇ ਲੈ ਗਏ ।

ਜਸਵੰਤ ਸਿੰਘ, ਚੰਡੀਗੜ੍ਹ

ਂ.ਂ.ਂ.

ਸਿੱਖ ਧਰਮ ਦੇ ਅਸੂਲਾਂ ਤੇ ਪਹਿਰਾ ਦੇਣ ਲਈ ਉਨ੍ਹਾਂ ਨੇ ਅਮਲੀ ਕੰਮ ਕੀਤੇ । ਕੁਰਬਾਨੀ ਦੇ ਜਜ਼ਬੇ ਨੂੰ ਕੁਰਬਾਨੀ ਦੇ ਕੇ ਪ੍ਰਗਟਾਇਆ । ਉਸ ਸਮੇਂ ਜੋ ਹਿੰਦੂ ਦੁਕਾਨਦਾਰਾਂ ਨੂੰ ਧਮਕਾ ਕੇ ਧਰਮ ਦੇ ਨਾਂ ਤੇ ਵਸੂਲੀ ਕਰਦੇ ਸਨ ਉਨ੍ਹਾਂ ਨੂੰ ਸਿੱਧੇ ਰਸਤੇ ਪਾਇਆ । ਕਈ ਲੜਕੀਆਂ ਨੂੰ ਵਾਪਸ ਉਨ੍ਹਾਂ ਦੇ ਘਰਦਿਆਂ ਕੋਲ ਪਹੁੰਚਾਇਆ । ਦੁਸ਼ਟਾਂ ਨੂੰ ਯੋਗ ਦੰਡ ਦਿੱਤਾ। ਉਹ ਸਾਡੇ ਕੋਲ ਸਿੱਖ ਧਰਮ ਦੇ ਚਾਨਣ-ਮੁਨਾਰੇ ਸਨ ।

ਸਤਵਿੰਦਰ ਕੌਰ
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

ਂ.ਂ.ਂ.

ਜਗੀਰੂ ਕਿਸਮ ਦੇ ਨਾਅਰਿਆਂ ਅਤੇ ਹਿਤਾਂ ਨਾਲ ਲੈਸ ਸਿੱਖ-ਰਾਜਨੀਤੀ ਦੇ ਬੁਜ਼ਦਿਲ ਮੁਹਾਣ ਨੂੰ ਸੰਤ ਜਰਨੈਲ ਸਿੰਘ ਜੀ ਨੇ ਜਿਸ ਕਿਸਮ ਦਾ ਇਨਕਲਾਬੀ ਮੁਹਾਵਰਾ ਅਤੇ ਮੁਹਾਂਦਰਾ ਬਖ਼ਸ਼ਿਆ, ਉਹ ਆਪਣੀ ਮਿਸਾਲ ਆਪ ਹੀ ਸੀ । ੧੯੪੭ ਤੋਂ ਬਾਅਦ ਸਿੱਖਾਂ ਦੇ ਨਾਲ ਜਿਸ ਕਿਸਮ ਦਾ ਵੱਖਵਾਦੀ ਸਲੂਕ ਕੀਤਾ ਗਿਆ, ਉਸ ਨੂੰ ਸੰਤਾਂ ਦੇ ਸਮੁੱਚੇ ਵਜੂਦ ਨੇ ਬਹੁਤ ਸੂਖਮ ਤੌਰ ਤੇ ਮਹਿਸੂਸ ਕੀਤਾ । ਸੰਤ-ਸਿਪਾਹੀ ਜਰਨੈਲ ਸਿੰਘ ਜੀ ਦਰਬਾਰ ਸਾਹਿਬ ਦੀ ਰੱਖਿਆ ਕਰਦੇ ਹੋਏ ਸ਼ਹੀਦ ਹੋ ਗਏ ਅਤੇ ਸਿੱਖ ਕੌਮ ਦੀਆਂ ਰਵਾਇਤਾਂ ਵਿੱਚ ਉਹ ਸ਼ਹੀਦ ਦੀ ਪਦਵੀ ਹਾਸਲ ਕਰ ਗਏ ਅਤੇ ਵਿਰੋਧੀ ਹਾਲਾਤਾਂ ਸਾਹਮਣੇ ਹਾਰ ਨਹੀਂ ਮੰਨੀ ।

ਪ੍ਰਿਤਪਾਲ ਸਿੰਘ, ਮੁਹਾਲੀ

ਂ.ਂ.ਂ.

ਮੈਂ ਆਪਣੀ ਇਸ ਉਮਰ (੬੩ ਸਾਲ) ਵਿੱਚ ਜੋ ਸਿੱਖ ਕੌਮ ਲਈ ਮਰ-ਮਿਟਣ ਵਾਲਾ ਯੋਧਾ, ਸੰਤ-ਸਿਪਾਹੀ, ਕੌਮ ਅਤੇ ਧਰਮ ਅਸਥਾਨਾਂ ਤੇ ਮਰ ਮਿਟਣ ਵਾਲਾ ਸਿੰਘ ਵੇਖਿਆ ਤਾਂ ਉਹ ਸਿੰਘ ਸਾਹਿਬ ਜਰਨੈਲ ਸਿੰਘ ਭਿੰਡਰਾਂਵਾਲਾ ਹੀ ਦੇਖਿਆ ਹੈ ।

ਦਲੇਰ ਸਿੰਘ, ਰੋਪੜ

-.-.-.

ਕਾਮਰੇਡੀ ਸੋਚ ਨਵੀਂ ਪਨੀਰੀ ਨੂੰ ਪੜ੍ਹਾਕੂ ਸਮੇਂ ਤੋਂ ਆਪਣੇ ਫੋਕੇ ਸਿਧਾਂਤਵਾਦ ਦਾ ਪਾਠ ਪੜ੍ਹਾ ਰਹੀ ਸੀ । ਸੰਤ ਜੀ ਦੀ ਸੋਚ ਅਤੇ ਅਗਵਾਈ ਨੇ ਅਜਿਹਾ ਪਾਸਾ ਪਲਟਿਆ ਕਿ ਨਵੇਂ ਯੁੱਗ ਦਾ ਇਤਿਹਾਸ ਸਿਰਜਿਆ ਗਿਆ ।

ਜਸਬੀਰ ਸਿੰਘ, ਪਟਿਆਲਾ

-.-.-.

ਉਸ ਨੇ ਸੁੱਤੀ ਕੌਮ ਨੂੰ ਜਗਾਇਆ । ਜਦੋਂ ਵਕਤ ਦੀ ਪ੍ਰਧਾਨ ਮੰਤਰੀ (ਸ੍ਰੀ ਮਤੀ ਇੰਦਰਾ ਗਾਂਧੀ) ਨੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਤੇ ਵੱਧ ਤੋਂ ਵੱਧ ਸਿੱਖ ਸ਼ਰਧਾਲੂਆਂ ਨੂੰ ਸ਼ਹੀਦ ਕਰਨ ਲਈ ਹਮਲਾ ਕੀਤਾ ਤਾਂ ਉਸ ਨੇ ਦਰਬਾਰ ਸਾਹਿਬ ਦੀ ਰਾਖੀ ਕੀਤੀ ।

ਉਹ ਇੱਕ ਮਹਾਨ ਪ੍ਰੇਰਕ ਸੀ । ਉਹ ਰਹਿਨੁਮਾਈ ਕਰਨ ਵਾਲੀ ਸ਼ਖ਼ਸੀਅਤ ਸੀ । ਉਹ ਬਾਦਲ, ਟੌਹੜਾ ਵਰਗਾ ਰਾਜਨੀਤਕ ਨਹੀਂ ਸੀ, ਪਰ ਇੱਕ ਬੜਾ ਸਾਦਾ ਪ੍ਰਚਾਰਕ ਸੀ-ਜਿਸ ਦਾ ਵਿਸ਼ਵਾਸ ਸੀ ਕਿ ਸਿੱਖਾਂ ਨਾਲ ਜ਼ਿੰਦਗੀ ਦੇ ਹਰ ਖੇਤਰ ਵਿੱਚ ਵਿਤਕਰਾ ਕੀਤਾ ਜਾ ਰਿਹਾ ਹੈ ।

ਪਰਮਵੀਰ ਸਿਘ, ਪਟਿਆਲਾ

-.-.-.

ਅਸੀਂ ਬਾਰ-ਬਾਰ ਇਹੋ ਹੀ ਕਹਾਂਗੇ ਕਿ ਜੇ ੨ ਵੀਂ ਸਦੀ ਵਿੱਚ ਕੋਈ ਧਾਰਮਿਕ, ਰਾਜਨੀਤਕ, ਸੂਝਵਾਨ, ਕੁਰਬਾਨੀ ਵਾਲਾ ਨੇਤਾ ਹੋਇਆ ਹੈ ਤਾਂ ਉਹ ਹੈ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਾ ।

ਮਨਜੀਤ ਸਿੰਘ, ਪਟਿਆਲਾ

-.-.-.

ਇਹ ਸੰਤ ਹੀ ਸਨ ਜਿਨ੍ਹਾਂ ਨੇ ਨਸ਼ਿਆਂ ਵਿੱਚ ਗ੍ਰਸਤ ਅਤੇ ਪਤਿਤ ਹੋ ਰਹੀ ਸਿੱਖ ਜਵਾਨੀ ਨੂੰ ਆਪਣੇ ਵਿਰਸੇ ਨਾਲ ਜੋੜਿਆ । ਜਦੋਂ ਅਕਾਲੀ ਲੀਡਰਸ਼ਿਪ ਸਮੇਂ ਦੇ ਹਾਕਮਾਂ ਨਾਲ ਗੰਢ-ਤੁੱਪ ਕਰ ਕੇ ਸਿੱਖਾਂ ਅਤੇ ਪੰਜਾਬ ਦੇ ਹਿਤ ਵੇਚਣ ਦੀਆਂ ਗੋਂਦਾ ਗੁੰਦਦੀ ਰਹੀ ਤਾਂ ਉਸ ਸਮੇਂ ਸੰਤਾਂ ਨੇ ਪੂਰੀ ਪਹਿਰੇਦਾਰੀ ਨਾਲ ਸਿੱਖ ਹਿਤਾਂ ਦੀ ਰਾਖੀ ਕੀਤੀ ।

ਧਰਮ-ਯੁੱਧ ਮੋਰਚੇ ਦੌਰਾਨ ਅਕਾਲੀ ਲੀਡਰਸ਼ਿਪ ਨਾਲ ਮੱਤਭੇਦਾਂ ਦੇ ਹੁੰਦੇ ਹੋਏ ਵੀ ਉਨ੍ਹਾਂ ਨੇ ਹਮੇਸ਼ਾ ਏਕਤਾ ਬਣਾਈ ਰੱਖਣ ਦੀ ਅਪੀਲ ਕੀਤੀ ।..... ਅਪ੍ਰੇਸ਼ਨ ਬਲਿਊ ਸਟਾਰ ਵੇਲੇ ਜਿਸ ਰਣਨੀਤੀ ਅਤੇ ਬਹਾਦਰੀ ਨਾਲ ਸੰਤ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਫ਼ੌਜ ਦੇ ਦੰਦ ਖੱਟੇ ਕੀਤੇ ਉਸ ਨੂੰ ਵੇਖ ਕੇ ਚਮਕੌਰ ਦੀ ਗੜ੍ਹੀ ਦੇ ਯੁੱਧ ਦੀ ਯਾਦ ਤਾਜ਼ਾ ਹੋ ਜਾਂਦੀ ਹੈ ।

ਰਾਜਿੰਦਰ ਸਿੰਘ ਸੇਹ, ਲੁਧਿਆਣਾ

-.-.-.

ਉਹਨਾਂ ਨੇ ਧਰਮ ਅਤੇ ਰਾਜਨੀਤੀ ਦਾ ਮਾਰਗ, ਜੋ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਦੱਸਿਆ ਸੀ, ਉਸ ਨੂੰ ਅਪਣਾਇਆ।

ਜਸਪ੍ਰੀਤ ਸਿੰਘ, ਜਲੰਧਰ

-.-.-.

ਉਹ ਹੀ ਅਜਿਹੇ ਯੋਧੇ ਅਤੇ ਸਿੱਖ ਸਨ ਜੋ ਕਹਿਣੀ ਤੇ ਕਰਨੀ ਦੇ ਪੱਕੇ ਸਨ, ਜਿਨ੍ਹਾਂ ਨੂੰ ਨਾ ਤਾਂ ਰਾਜਨੀਤਕ ਤਾਕਤ ਡਰਾ ਸਕੀ ਅਤੇ ਨਾ ਹੀ ਉਨ੍ਹਾਂ ਦਾ ਮੂੰਹ ਗੋਲੀਆਂ ਮੋੜ ਸਕੀਆਂ ।

ਗੁਰਮੀਤ ਕੌਰ, ਜਲੰਧਰ

-.-.-.

ਉਹ ਸੰਤ ਅਤੇ ਸਿਪਾਹੀ ਦਾ ਸੁਮੇਲ ਸੀ । ਸਾਨੂੰ ਉਸ ਤੇ ਮਾਣ ਹੈ ਅਤੇ ਸਾਨੂੰ ਇਹ ਵੀ ਮਾਣ ਹੈ ਕਿ ਸਾਡੇ ਕੋਲ ਚਮਤਕਾਰੀ ਅਤੇ ਸੂਝਵਾਨ ਸ਼ਖ਼ਸੀਅਤ ਦਾ ਮਾਲਕ ਲੀਡਰ ਸੀ ।

ਬਚਿੱਤਰ ਸਿੰਘ, ਜਲੰਧਰ

-.-.-.

ਵੀਹਵੀਂ ਸਦੀ ਵਿੱਚ ਇੱਕ ਅਜਿਹਾ ਸਿੱਖ ਪੈਦਾ ਹੋਇਆ ਜਿਸ ਨੇ ਹਕੂਮਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਅਤੇ ਨੌਜਵਾਨ ਜਿਸ ਰਾਹੇ ਤੁਰੇ ਸਨ ਉੱਥੋਂ ਉਨ੍ਹਾਂ ਨੂੰ ਵਾਪਸ ਲਿਆ ਕੇ ਇੱਕ ਨਵੀਂ ਰੂਹ ਉਹਨਾਂ ਅੰਦਰ ਫੂਕ ਦਿੱਤੀ । ਇੱਕ ਅਜਿਹਾ ਮਾਈ ਦਾ ਲਾਲ ਜੋ ਗੁਰੂ ਗੋਬਿੰਦ ਸਿੰਘ ਦਾ ਸੱਚਾ ਸਿੱਖ ਸਾਬਤ ਹੋਇਆ, ਉਹ ਸੀ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ।

ਜਸਵੀਰ ਕੌਰ, ਅੰਮ੍ਰਿਤਸਰ

-.-.-.

ਸਿੱਖ ਕੌਮ ਦੀ ਸੇਵਾ ਅਤੇ ਅਗਵਾਈ ਕਰ ਕੇ ਸਿੱਖ ਇਤਿਹਾਸ ਵਿੱਚ ਕਈ ਸਦੀਆਂ ਜਿੰਨੀ ਜਾਨ ਪਾ ਦਿੱਤੀ ।

ਸੁਰਿੰਦਰਪਾਲ ਸਿੰਘ, ਬਠਿੰਡਾ

-.-.-.

ਉਹਨਾਂ ਦੁਆਰਾ ਜੋ ਭਗਤੀ ਅਤੇ ਸ਼ਕਤੀ ਦੀ ਲਹਿਰ ਚਲਾਈ ਗਈ, ਉਸ ਸਦਕਾ ਸਿੱਖ ਜੁਝਾਰੂਆਂ ਨੇ ਆਜ਼ਾਦੀ ਦੀ ਲਹਿਰ ਨੂੰ ਉਹਨਾਂ ਤੋਂ ਬਾਅਦ ਵੀ ਕੁਰਬਾਨੀਆਂ ਦੇ ਕੇ ੧੨-੧੩ ਸਾਲ ਲਗਾਤਾਰ ਜਾਰੀ ਰੱਖਿਆ ਅਤੇ ਹੁਣ ਵੀ ਕਿਸੇ ਨਾ ਕਿਸੇ ਰੂਪ ਵਿੱਚ ਜਾਰੀ ਹੈ । ਅੱਜ ਵੀ ਕੌਮ ਉਹਨਾਂ ਦੀ ਵਿਚਾਰਧਾਰਾ ਦੀ ਕਾਇਲ ਹੈ ਕਿਉਂਕਿ ਉਹਨਾਂ ਦੀ ਵਿਚਾਰਧਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨੂੰ ਸਮਰਪਿਤ ਸੀ ।

ਬਲਜਿੰਦਰ ਸਿੰਘ, ਬਠਿੰਡਾ

-.-.-.

ਇਸ ਸਿਰੜੀ ਯੋਧੇ ਨੇ ਸਿੱਖ ਸਿਧਾਂਤਾਂ ਨੂੰ ਖ਼ਤਮ ਕਰਨ ਦੇ ਯਤਨ ਕਰਨ ਵਾਲੇ ਨੈਸ਼ਨਲ ਸਿਆਸਤਦਾਨਾਂ ਅਤੇ ਪੰਜਾਬ ਦੇ ਸਥਾਨਕ ਰਾਜਨੀਤੀਵਾਨਾਂ ਨੂੰ ਅਜਿਹਾ ਸਬਕ ਸਿਖਾਇਆ ਕਿ ਦਸਮ ਪਾਤਸ਼ਾਹ ਦਾ ਦਰਸਾਇਆ ਮਾਰਗ ਇੱਕ ਵਾਰੀ ਰੂਪਮਾਨ ਹੋ ਗਿਆ । ਪੰਜਾਬ ਰੰਗਮੰਚ ਉੱਤੇ ਸੰਤ ਜੀ ਨੇ ਉਹ ਚਮਤਕਾਰੀ ਪ੍ਰਭਾਵ ਪਾਇਆ ਕਿ ਆਪਣੇ ਅਤੇ ਬਿਗਾਨੇ ਵਿਚਲਾ ਅੰਤਰ ਸਪਸ਼ਟ ਦਿਖਾਈ ਦੇਣ ਲੱਗਾ । ਉਸ ਨੇ ਆਪਣੇ ਜੀਵਨ-ਕਾਲ ਵਿੱਚ ਪੰਜਾਬ ਦੀ ਮਿੱਟੀ ਨਾਲ ਮੋਹ ਕਰਨਾ ਸਿਖਾਇਆ । ਕੌਮ ਵਿੱਚ ਮਰ ਚੁੱਕੀ ਸਿੱਖੀ ਸਪਿਰਟ ਨੂੰ ਫਿਰ ਤੋਂ ਭਰਿਆ ।...... ਸੰਤ ਬਾਬਾ ਜਰਨੈਲ ਸਿੰਘ ਜੀ ਨੇ ਸਧਾਰਨ ਸਿੱਖ ਦੀ ਸੋਚ ਨੂੰ ਟੁੰਬਿਆ; ਗਹਿਰਾ ਪ੍ਰਭਾਵ ਪਾਇਆ । ਨੈਸ਼ਨਲ ਪੱਧਰ ਦੇ ਨੇਤਾ ਅਜੇ ਤੱਕ ਯਾਦ

ਕਰਦੇ ਹਨ ਕਿ ਅਸੀ ਕਿਹੜੀ ਕੌਮ ਨਾਲ ਮੱਥਾ ਲਾ ਬੈਠੇ । ਸੰਤ ਬਾਬਾ ਜੀ ਦਿੱਲੀ ਦਰਬਾਰ ਦੇ ਲਾਰਿਆ ਤੋਂ ਬਾਗ਼ੀ ਹੋਏ ਸਿੱਖ ਕੌਮ ਦੇ ਆਗੂ ਸਨ ।

ਗੁਰਮੀਤ ਸਿੰਘ, ਫ਼ਾਜ਼ਿਲਕਾ

-.-.-.

ਜਿੰਨਾ ਜ਼ਿਆਦਾ ਸਿੱਖ ਧਰਮ ਦਾ ਪ੍ਰਚਾਰ ਉਹਨਾਂ ਨੇ ਕੀਤਾ, ਕਿਸੇ ਹੋਰ ਨੇ ਨਹੀਂ ਕੀਤਾ । ਜਿੰਨੀ ਜ਼ਿਆਦਾ ਸਿੱਖ ਧਰਮ ਦੀ ਰਾਖੀ ਉਹਨਾਂ ਨੇ ਕੀਤੀ, ਕੋਈ ਹੋਰ ਨਹੀਂ ਕਰ ਸਕਿਆ । ਸਭ ਤੋਂ ਵੱਡੀ ਗੱਲ, ਜਿੰਨੇ ਜ਼ੋਰ ਨਾਲ ਉਹਨਾਂ ਨੇ ਕੇਸਾਂ ਦਾ ਕਤਲੇਆਮ ਰੋਕਿਆ, ਕੋਈ ਨਹੀਂ ਰੋਕ ਸਕਿਆ । ਜਿਹੜਾ ਤਰੀਕਾ ਵੀ ਠੀਕ ਲੱਗਿਆ, ਉਹਨਾਂ ਨੇ ਉਹੀ ਵਰਤਿਆ । ਉਹਨਾਂ ਦੇ ਵਕਤ ਵਿੱਚ ਉਹਨਾਂ ਦੇ ਚਾਰੇ ਪਾਸੇ ਸਿੱਖੀ ਦਾ ਠਾਠਾਂ ਮਾਰਦਾ ਸਮੁੰਦਰ ਜ਼ਰੂਰ ਨਜ਼ਰ ਆਉਂਦਾ ਸੀ, ਜੋ ਅੱਜ-ਕੱਲ੍ਹ ਨਹੀਂ ਆਉਂਦਾ ।

ਪਰਮਜੀਤ ਕੌਰ, ਮੁਕਤਸਰ

-.-.-.

ਉਸ ਮਹਾਨ ਯੋਧੇ ਨੇ ਸਿੱਖਾਂ ਦੇ ਦੁਸ਼ਮਣਾਂ ਨੂੰ ਲੋਹੇ ਦੇ ਚਣੇ ਚਬਾ ਦਿੱਤੇ ।

ਗੁਰਦਾਸ ਸਿੰਘ ਮਾਨ, ਮੁਕਤਸਰ

-.-.-.

**ਆਗਰਾ :**

ਉਨ੍ਹਾਂ ਦੀ ਇਮਾਨਦਾਰੀ ਅਤੇ ਸਿੱਖਾਂ ਦੇ ਹੱਕਾਂ ਨੂੰ ਸਮਰਪਿਤ ਜ਼ਿੰਦਗੀ ਲਈ ਦੁਨੀਆ-ਭਰ ਦੇ ਸਿੱਖਾਂ ਨੇ ਉਨ੍ਹਾਂ ਨੂੰ ਸਾਰੀ ਇਖ਼ਲਾਕੀ ਅਤੇ ਦੁਨਿਆਵੀ ਹਮਾਇਤ ਦਿੱਤੀ । ਭਾਰਤ ਸਰਕਾਰ ਸਿੱਖ ਕੌਮ ਨੂੰ ਮਿਟਾਉਣ ਤੇ ਤੁਲੀ ਸੀ ਅਤੇ ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦੀ ਸੀ ਤਾਂ ਜੋ ਸਿੱਖ ਗੁਰੂ ਦੇ ਬਖਸ਼ੇ ਰਾਜ ਕਰੇਗਾ ਖ਼ਾਲਸਾ ਦੇ ਹੱਕ ਲਈ ਕਦੀ ਆਵਾਜ਼ ਨਾ ਚੁੱਕਣ । ਉਨ੍ਹਾਂ ਦੀ ਸ਼ਹਾਦਤ ਨੇ ਸਿੱਖਾਂ ਦੇ ਹੱਕਾਂ ਲਈ ਚੱਲਦੇ ਅੰਦੋਲਨ ਵਿੱਚ ਨਵੀਂ ਰੂਹ ਫੂਕ ਦਿੱਤੀ ਜਿਸ ਦੇ ਨਤੀਜੇ ਵਜੋਂ ਅਜ਼ਾਦੀ ਦਾ ਐਲਾਨ ਕਰ ਦਿੱਤਾ ।

ਪ੍ਰਭਪ੍ਰੀਤ ਸਿੰਘ, ਆਗਰਾ

-.-.-.

**ਲੋਕ ਦ੍ਰਿਸ਼ਟੀ ਚ ਸੰਤ ਜਰਨੈਲ ਸਿੰਘ-ਇੱਕ ਸੰਕਲਨ**

**ਹਿਮਾਚਲ ਪ੍ਰਦੇਸ਼ :**

ਜਦੋਂ ਸਿੱਖ ਕੌਮ ਇੱਕ ਨਾਜ਼ਕ ਮੋੜ ਉਪਰ ਸੀ, ਉਦੋਂ ਸੰਤ ਜਰਨੈਲ ਸਿੰਘ ਜੀ ਨੇ ਇੱਕ ਅਹਿਮ ਜਰਨੈਲ ਸਿੰਘ ਵਜੋਂ ਉੱਭਰ ਕੇ ਸਿੱਖ ਕੌਮ ਨੂੰ ਡਰਾ ਰਹੀਆਂ ਸ਼ਕਤੀਆਂ ਨੂੰ ਮੂੰਹ-ਤੋੜ ਜਵਾਬ ਦਿੱਤਾ ਅਤੇ ਸਮੂਹ ਸਿੱਖ-ਸੰਗਤ ਨੂੰ ਇੱਕ ਝੰਡੇ ਥੱਲੇ ਇਕੱਠੇ ਕਰ ਕੇ ਨਾਜ਼ੁਕ ਸਮੇਂ ਦਾ ਅਹਿਸਾਸ ਦਿਵਾਇਆ ਅਤੇ ਮੌਜੂਦਾ ਸਰਕਾਰ ਨੂੰ ਸਿੱਖ ਕੌਮ ਤੇ ਗੀਤੇ ਗਏ ਘੋਰ ਜ਼ੁਲਮਾਂ ਦਾ ਟਾਕਰਾ ਕਰਦਿਆਂ ਸਬਕ ਸਿਖਾਇਆ ।...... ਸਿੱਖ ਕੌਮ ਉਹਨਾਂ ਦੀਆਂ ਪੈੜਾਂ ਨਾਲ ਆਪਣੀ ਪੈੜ ਮਿਲਾਉਂਦੀ ਹੋਈ ਆਪਣੇ ਨਵੇਂ ਭਵਿੱਖ ਦੀ ਉਸਾਰੀ ਕਰ ਸਕਦੀ ਹੈ ਅਤੇ ਇਸ ਕਥਨ ਨੂੰ ਵੀ ਦਰਸਾ ਸਕਦੀ ਹੈ :

ਰਾਜ ਕਰੇਗਾ ਖ਼ਾਲਸਾ, ਆਕੀ ਰਹੈ ਨਾ ਕੋਇ।

ਗੁਰਮੀਤ ਸਿੰਘ ਮੀਤ, ਊਨਾ (ਹਿਮਾਚਲ ਪ੍ਰਦੇਸ਼)

-.-.-.

ਸਿੱਖ ਕੌਮ ਦੀ ਬਦਕਿਸਮਤੀ ! ਸੰਤ ਜੀ ਸਿਆਸੀ ਲੀਡਰਾਂ ਦੀ ਸੌੜੀ ਸੋਚ ਦਾ ਸ਼ਕਾਰ ਹੋ ਗਏ । ਸਿੱਖੀ-ਸਿਦਕ ਨਿਭਾਉਂਦੇ ਹੋਏ ਹਿੰਦੁਸਤਾਨ ਦੀ ਫ਼ਿਰਕੂ ਸਰਕਾਰ ਅਤੇ ਉਸ ਦੀ ਫ਼ੌਜ ਦਾ ਡਟ ਕੇ ਮੁਕਾਬਲਾ ਕਰਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ । ਵੀਹਵੀਂ ਸਦੀ ਦੀ ਇੱਕ ਅਦੁੱਤੀ ਸ਼ਹੀਦੀ ! ਇੱਕ ਪਾਸੇ ਦੇਸ਼ ਦੀ ਪੂਰੀ ਫ਼ੌਜ ਅਤੇ ਇੱਕ ਪਾਸੇ ਮੁੱਠੀ ਭਰ ਸਿੰਘਾਂ ਨੇ ਸੰਤਾਂ ਦੀ ਅਗਵਾਈ ਹੇਠ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾ ਕੇ ਸਿੱਖ ਇਤਿਹਾਸ ਦਾ ਇੱਕ ਪ੍ਰਤੀਨਿਧ ਰੂਪ ਸਿਰਜਿਆ। ਸੰਤਾਂ ਵਿੱਚ ਸੱਚ ਦੀ ਰਾਹ ਤੇ ਚੱਲਣ ਅਤੇ ਸੱਚ ਬੋਲਣ ਦੀ ਜੁਰਅਤ ਸੀ । ਸੱਚੇ ਅਰਥਾਂ ਵਿੱਚ ਵੀਹਵੀਂ ਸਦੀ ਦੇ ਮਹਾਨ ਸਿੱਖ ਅਤੇ ਸੰਤ-ਸਿਪਾਹੀ ਸਨ ।

ਜਸਵੀਰ ਸਿੰਘ, ਊਨਾ (ਹਿਮਾਚਲ ਪ੍ਰਦੇਸ਼)

-.-.-.

**ਵਿਦੇਸੀ** :

ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਸਦੀ ਦਾ ਮਹਾਨ ਸਿੱਖ ਸੀ ਕਿਉਂਕਿ ਉਹ ਜ਼ੁਬਾਨ ਦਾ ਪੱਕਾ ਸੀ । ਜੋ ਕੁਝ ਵੀ ਉਸ ਨੇ ਕਿਹਾ, ਉਹੀ ਕਰ ਵਿਖਾਇਆ । ਉਹ ਸੱਚਾ ਸੰਤ-ਸਿਪਾਹੀ ਸੀ ।

ਕੁਲਦੀਪ ਸਿੰਘ, ਹਰ ਕੌਰ, ਕੈਨੇਡਾ

-.-.-.

ਉਸ ਨੇ ਸਿੱਖ ਕੌਮ ਨੂੰ ਜਗਾਇਆ ।

mykhalsa@aol.com

-.-.-.

ਉਸ ਦੀ ਜ਼ਿੰਦਗੀ ਇੱਕ ਇਨਕਲਾਬੀਏ ਵਾਲੀ ਸੀ ।

Lindachang <chang_india@hotmail.com>

-.-.-.

ਸਿੱਖ ਕੌਮ ਨੂੰ ਧਾਰਮਿਕ ਅਤੇ ਰਾਜਨੀਤਕ ਤੌਰ ਤੇ ਸੁਚੇਤ ਕੀਤਾ ਅਤੇ ਸਮੇਂ ਦੇ ਵਗਦੇ ਤੂਫ਼ਾਨਾਂ ਨਾਲ ਟੱਕਰ ਲੈ ਕੇ ਸਾਰੇ ਸੰਸਾਰ ਦੇ ਰਾਜਨੀਤਕਾਂ ਨੂੰ ਦਰਸਾ ਦਿੱਤਾ ਕਿ ਸਿੱਖ ਕੌਮ ਵਿੱਚ ਐਸੇ ਯੋਧੇ ਕਲਗ਼ੀਧਰ ਨੇ ਪੈਦਾ ਕੀਤੇ ਹੋਏ ਹਨ ।

ਸਿੰਘ ਸਾਹਿਬ ਭਾਈ ਜਸਵੰਤ ਸਿੰਘ, ਓਨਟਾਰੀਓ

-.-.-.

ਸੰਤ ਜਰਨੈਲ ਸਿੰਘ ਸਮੇਂ (ਸਦੀ ਦਾ ਆਖਰੀ ਹਿੱਸਾ) ਸਿੱਖ, ਬਹੁਗਿਣਤੀ ਦੇ ਅਸਰ ਅਧੀਨ ਧਾਰਮਿਕ ਅਤੇ ਰਾਜਸੀ ਸ਼ਕਤੀ ਖੋ ਰਹੇ ਸਨ । ਸੰਤ ਜਰਨੈਲ ਸਿੰਘ, ਇੱਕ ਧਾਰਮਿਕ ਸ਼ਖ਼ਸੀਅਤ, ਨੇ ਹਾਲਾਤ ਨੂੰ ਸਮਝਿਆ ਅਤੇ ਸਿੱਖ ਮਾਨਸਿਕਤਾ ਨੂੰ ਪ੍ਰਭਾਵਿਤ ਕੀਤਾ । ਉਸ ਨੇ ਸਮਕਾਲੀ ਮਾਹੌਲ ਚੋਂ ਸਿੱਖਾਂ ਨੂੰ ਆਜ਼ਾਦ ਕਰਵਾਉਣ ਲਈ ਇੱਕ ਨਵੀਂ ਲਹਿਰ ਦਾ ਬਾਨ੍ਹਣੂ ਬੰਨ੍ਹਿਆ । ਸਿੱਖਾਂ ਨੇ ਹੁਣ ਤੱਕ ਬਹੁਤ ਕੁਝ ਗਵਾਇਆ ਪਰ ਸਾਰੀ ਦੁਨੀਆ ਦੇ ਸੂਝਵਾਨ ਪੜ੍ਹੇ-ਲਿਖੇ ਸਿੱਖ ਨੌਜਵਾਨਾਂ ਚ ਨਵੀਂ ਜਾਗ੍ਰਿਤੀ ਆ ਗਈ ਜਿਹੜੀ ਕਿਸੇ ਦਿਨ ਨਵਾਂ ਪ੍ਰਬੰਧ ਮੁਹੱਈਆ ਕਰੇਗੀ, ਜੋ ਸਿੱਖ ਕੌਮ ਦੀ ਭਲਾਈ ਲਈ ਕੰਮ ਆਵੇਗਾ ।

ਸਤਿੰਦਰ ਮਾਂਗਟ, ਸੀਏ

-.-.-.

ਉਹਨਾਂ ਰਵਾਇਤੀ ਅਕਾਲੀ ਲੀਡਰਸ਼ਿਪ ਵਾਂਗ ਪੰਥ ਨਾਲ ਗੱਦਾਰੀ ਨਹੀਂ ਕੀਤੀ, ਸਗੋਂ ਹੱਕ-ਸੱਚ ਅਤੇ ਧਰਮ ਬਚਾਉਣ ਖ਼ਾਤਰ ਜ਼ਾਲਮ ਦਾ ਡਟ ਕੇ ਟਾਕਰਾ ਕੀਤਾ ।

ਗੁਰਨਾਮ ਸਿੰਘ ਜ਼ਖ਼ਮੀ, ਬੈਲਜੀਅਮ

-.-.-.

ਉਹ ਗ਼ਰੀਬ ਅਤੇ ਬੇਸਹਾਰੇ ਦਾ ਸਹਾਰਾ ਸਨ ਜੋ ਕਿ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦੱਸਿਆ ਗਿਆ ਰਾਹ ਹੈ ।

ਗੁਰਮੇਲ ਸਿੰਘ, ਮਾਲਟਨ

-.-.-.

ਸਮੇਂ-ਸਮੇਂ.... ਆਉਂਦੇ ਤੂਫ਼ਾਨਾਂ ਨਾਲ ਟੱਕਰ ਲੈ ਕੇ ਆਉਣ ਵਾਲੀ ਨਵੀਂ ਪੀੜ੍ਹੀ ਨੂੰ ਇੱਕ ਨਵਾਂ ਮੋੜ ਦੇ ਕੇ ਆਪਣੀ ਹੋਂਦ ਵਿੱਚ ਲਿਆ ਕੇ ਅੰਮ੍ਰਿਤਧਾਰੀ ਅਤੇ ਸੰਤ-ਸਿਪਾਹੀ ਬਣਾਇਆ ।

ਭਾਈ ਗੁਰਵਿੰਦਰ ਸਿੰਘ, ਓਨਟਾਰੀਓ

* ਇਸ ਲੇਖ ਵਿਚ ਸ਼ਾਮਲ ਕੁਝ ਚਿੱਠੀਆਂ ਦਾ ਅੰਗਰੇਜ਼ੀ ਮੂਲ ਤੋਂ ਪੰਜਾਬੀ ਵਿਚ ਅਨੁਵਾਦ ਸ. ਵੀਰਪਾਲ ਸਿੰਘ ਨੇ ਕੀਤਾ।

ਦੇਗ ਤੇਗ ਫਤਿਹ — ੧ੳ — ਪੰਥ ਕੀ ਜੀਤ

# ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ 20ਵੀਂ ਸਦੀ ਦੇ ਮਹਾਨ ਸਿੱਖ

**ਰਾਜਸੀ ਪਾਰਟੀਆਂ, ਪੰਥਕ ਜਥੇਬੰਦੀਆਂ, ਸਿੱਖ ਸੰਸਥਾਵਾਂ, ਉੱਘੀਆਂ ਤੇ ਸਨਮਾਨਯੋਗ ਹਸਤੀਆਂ ਅਤੇ ਸਿੱਖ ਸੰਗਤਾਂ ਦਾ ਸਾਂਝਾ ਫੈਸਲਾ**

## ਅਹਿਮ ਜਥੇਬੰਦੀਆਂ

* ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ)
* ਸਰਬ ਹਿੰਦ ਸ਼੍ਰੋਮਣੀ ਅਕਾਲੀ ਦਲ
* ਵਿਸ਼ਵ ਸਿੱਖ ਕੌਂਸਲ
* ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)
* ਏ.ਆਈ.ਐਸ.ਐਸ.ਐਫ. (ਗਿੱਲ)
* ਹਿਊਮਨ ਰਾਈਟਸ ਐਂਡ ਡੈਮੋਕਰੇਸੀ ਫੋਰਮ
* ਸਿੱਖ ਵਿਚਾਰ ਮੰਚ ਅਤੇ 20 ਹੋਰ ਜਥੇਬੰਦੀਆਂ

## ਉਘੀਆਂ ਹਸਤੀਆਂ

* ਸ. ਸਿਮਰਨਜੀਤ ਸਿੰਘ ਮਾਨ
* ਨਜ਼ਰਬੰਦ ਸਿੱਖ ਆਗੂ ਭਾਈ ਦਲਜੀਤ ਸਿੰਘ ਤੇ ਸਾਥੀ
* ਭਾਈ ਰਾਜਿੰਦਰ ਸਿੰਘ ਮਹਿਤਾ
* ਜਥੇਦਾਰ ਗੁਰਚਰਨ ਸਿੰਘ ਟੌਹੜਾ
* ਜਸਟਿਸ ਅਜੀਤ ਸਿੰਘ ਬੈਂਸ
* ਬਾਬਾ ਸਰਬਜੋਤ ਸਿੰਘ ਬੇਦੀ
* ਨਜ਼ਰਬੰਦ ਸਿੱਖ ਆਗੂ ਭਾਈ ਹਰਪਾਲ ਸਿੰਘ ਤੇ ਸਾਥੀ (ਅਮਰੀਕਾ)
* ਸ. ਗੁਰਤੇਜ ਸਿੰਘ (ਓਲੰਪੀਅਨ ਖਿਡਾਰੀ)
* ਡਾ. ਗੁਰਦਰਸ਼ਨ ਸਿੰਘ ਢਿੱਲੋਂ
* ਅਸ਼ਫਾਕ ਅਹਿਮਦ
* ਬਾਨੋ ਕੁਦਸੀਆ
* ਡਾ. ਪ੍ਰਗਟ ਸਿੰਘ ਇੰਗਲੈਂਡ
* ਸ. ਸ਼ੇਰ ਸਿੰਘ ਕੰਵਲ
* ਭਾਈ ਅਜਾਇਬ ਸਿੰਘ (ਟਕਸਾਲ)
* ਜਨਰਲ ਨਰਿੰਦਰ ਸਿੰਘ ਅਤੇ ਕਈ ਹੋਰ

## ਵਤਨੋਂ ਪਾਰ ਸੰਸਥਾਵਾਂ

* ਸਿੱਖ ਯੂਥ ਆਫ ਅਮਰੀਕਾ
* ਸਿੱਖ ਯੂਥ ਗਰੁੱਪ (ਟੈਕਸਾਸ, ਆਸਟਰੇਲੀਆ, ਇੰਗਲੈਂਡ)
* ਸੁਰ-ਸਾਗਰ (ਕੈਨੇਡਾ)
* ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ
* ਓਨਟਾਰੀਓ ਗੁਰਦੁਆਰਾ ਪ੍ਰਬੰਧਕ ਕਮੇਟੀ (ਕੈਨੇਡਾ)
* ਵਰਲਡ ਸਿੱਖ ਆਰਗੇਨਾਈਜ਼ੇਸ਼ਨ (ਅਮਰੀਕਾ)
* ਅਕਾਲ ਤਖ਼ਤ ਸਪੋਰਟ ਕਮੇਟੀ
* ਇੰਟਰਨੈਸ਼ਨਲ ਸਿੱਖ ਯੂਥ ਫੈਡਰੇਸ਼ਨ (ਕੈਨੇਡਾ)
* ਯੂਨਾਈਟਿਡ ਸਿੱਖ ਹਿਊਮਨ ਰਾਈਟਸ ਕਮੇਟੀ (ਕੈਨੇਡਾ)
* ਚੜ੍ਹਦੀ ਕਲਾ (ਕੈਨੇਡਾ)
* ਸ਼੍ਰੋਮਣੀ ਸਿੱਖ ਸੰਗਤ (ਕੈਨੇਡਾ)
* ਗੀਤ-ਸੰਗੀਤ ਰੇਡੀਓ (ਕੈਲੇਫੋਰਨੀਆ)
* ਇੰਟਰਫੇਸ ਡਿਸਕਸ਼ਨ ਫੋਰਮ ਅਤੇ 71 ਹੋਰ ਸੰਸਥਾਵਾਂ



ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ

***ਸਿੱਖ ਸੰਗਤਾਂ ਵਲੋਂ ਵਿਖਾਈ ਗਈ ਹੈਰਾਨਕੁੰਨ ਪਹਿਲਕਦਮੀ, ਵਿਸ਼ੇਸ਼ ਦਿਲਚਸਪੀ ਅਤੇ ਤਹਿ-ਦਿਲੋਂ ਸੁਚੇਤ ਸਹਿਯੋਗ ਲਈ ਲੱਖ ਲੱਖ ਧੰਨਵਾਦ। ਫਿਰ ਮਿਲਾਂਗੇ। ਗੁਰ ਫਤਿਹ।***

ਜਾਰੀ ਕਰਤਾ: ਸ. ਗੁਰਤੇਜ ਸਿੰਘ ਆਈ.ਏ.ਅਸ., ਪ੍ਰੋ. ਹਰਿੰਦਰ ਸਿੰਘ ਮਹਿਬੂਬ ਅਤੇ ਸਮੂਹ ਪੈਨਲ ਮੈਂਬਰ

# ਵੀਹਵੀਂ ਸਦੀ ਦਾ ਸ਼੍ਰੋਮਣੀ ਸਿੱਖ

*– ਪ੍ਰੋ. ਇੰਦਰ ਸਿੰਘ ਘੱਗਾ*

ਗੱਲ ਦੁਆਪਰ ਯੁੱਗ ਦੀ ਹੈ ਜੋ ਕਲਜੁਗ ਨਾਲੋਂ ਬਿਹਤਰ ਸੁਣੀਂਦਾ ਹੈ । ਇੱਕੋ ਦਾਦੇ ਦੇ ਪੋਤਰਿਆਂ ਦਾ ਜ਼ਮੀਨ ਅਤੇ ਘਰ ਵੰਡਣ ਤੋਂ ਝਗੜਾ ਹੋ ਗਿਆ। ਸਿਆਣਿਆਂ ਦੋਹਾਂ ਧਿਰਾਂ ਨੂੰ ਸੰਤੁਸ਼ਟ ਕਰਨ ਵਾਸਤੇ ਕੋਈ ਯੋਗ ਉਪਰਾਲਾ ਨਾ ਕੀਤਾ । ਤਲਖ਼ੀ ਬਹੁਤ ਵਧ ਗਈ । ਇਸੇ ਗੁੱਸੇ ਵਿੱਚ ਕੌਰਵ ਧਿਰ ਨੇ ਆਪਣੀ ਭਰਜਾਈ ਦਰੋਪਤੀ ਨੂੰ ਗੰਦੇ ਮਖ਼ੌਲ ਕਰ ਦਿੱਤੇ । ਗੱਲ ਗ਼ਾਲੀ-ਗਲੋਚ ਤੋਂ ਵਧ ਕੇ ਮਾਰ ਕਾਟ ਤਕ ਪਹੁੰਚ ਗਈ । ਦੋਵਾਂ ਧਿਰਾਂ ਨੇ ਨਿਸ਼ਚਿਤ ਦਿਨ ਤੇ ਪੂਰੀ ਫ਼ੌਜੀ ਤਾਕਤ ਨਾਲ ਜ਼ੋਰ-ਅਜ਼ਮਾਈ ਕਰਨ ਦਾ ਐਲਾਨ ਕਰ ਦਿੱਤਾ । ਫ਼ੌਜਾਂ ਦਾ ਅਤੇ ਯੋਧਿਆਂ ਦਾ ਸਮੀਕਰਣ ਹੋਇਆ, ਜੰਗੀ ਸਮਾਨ ਇਕੱਠਾ ਕੀਤਾ ਗਿਆ ਅਤੇ ਦੋਵੇਂ ਤਾਕਤਾਂ ਆਹਮੋ-ਸਾਹਮਣੇ ਹੋ ਕੇ ਅੱਗ ਵਰ੍ਹਾਉਣ ਲੱਗੀਆਂ । ਇੱਕ ਬੰਨੇ ਪਾਂਡਵ-ਸੈਨਾ-ਮੁਖੀ ਅਰਜਨ ਸੈਨਾਪਤੀ ਪਰ ਜੰਗੀ ਪੈਂਤੜੇ ਬਾਰੇ ਸਾਰੇ ਅਧਿਕਾਰ ਰਥਵਾਹੀ ਕ੍ਰਿਸ਼ਨ ਕੋਲ । ਦੋਵਾਂ ਧਿਰਾਂ ਦੇ ਸਿਪਾਹੀ ਅਤੇ ਸੈਨਾਪਤੀ ਮਰਨ ਲੱਗੇ ।

ਜੰਗ ਨਿਤ ਦਿਨ ਹੋਰ ਭਖਦੀ ਜਾ ਰਹੀ ਸੀ । ਕੌਰਵਾਂ ਨੇ ਕਈ ਦਿਨਾਂ ਦੀ ਜੱਕੋਤੱਕੀ ਬਾਅਦ ਆਪਣੀ ਹਾਰ ਰਹੀ ਸੈਨਾ ਨੂੰ, ਮਹਾਨ ਸੂਰਮੇ, ਨੀਤੀ-ਨਿਪੁੰਨ, ਕਰਣ ਦੇ ਸਪੁਰਦ ਕਰ ਦਿੱਤਾ । ਸਾਰਿਆਂ ਇੱਕ ਜ਼ੁਬਾਨ ਕਿਹਾ, ਕਰਣ ਦਾਨਵੀਰ! ਤੂੰ ਸਾਡੀ ਹਾਰ ਨੂੰ ਜਿੱਤ ਵਿੱਚ ਬਦਲ ਸਕਦਾ ਹੈਂ । ਅਸੀਂ ਤੈਨੂੰ ਆਪਣਾ ਮੁੱਖ ਸੈਨਾਪਤੀ ਸਵੀਕਾਰ ਕਰਦੇ ਹਾਂ । ਕਰਣ ਨੇ ਫ਼ੌਜ ਨੂੰ ਆਪਣੇ ਢੰਗ ਨਾਲ ਜੱਥੇਬੰਦ ਕੀਤਾ । ਪੂਰੀ ਤਿਆਰੀ ਕਰ ਕੇ ਕਰਣ ਜੰਗ ਦੇ ਮੈਦਾਨ ਵਿੱਚ ਜਾ ਗੱਜਿਆ । ਵਾਰੀ-ਵਾਰੀ ਕਰਣ ਨਾਲ ਲੜਨ ਵਾਸਤੇ ਕਈ ਆਏ ਅਤੇ ਕੱਖਾਂ-ਕਾਨਿਆਂ ਵਾਂਗ ਉੱਡਦੇ ਗਏ । ਪਾਂਡਵ ਸੈਨਾ ਵਿੱਚ ਭਗਦੜ ਮੱਚ ਗਈ । ਕੋਈ ਪੇਸ਼ ਨਾ ਜਾਂਦੀ ਵੇਖ ਕੇ, ਕਰਣ ਦੇ ਟਾਕਰੇ ਲਈ, ਅਰਜਨ ਨੂੰ ਵੱਡੀ ਫ਼ੌਜ ਸਮੇਤ ਮੈਦਾਨ ਵਿੱਚ ਉਤਾਰਿਆ ਗਿਆ । ਦੋਵੇਂ ਆਹਮੋ-ਸਾਹਮਣੇ ਬੁੱਕਣ ਲੱਗੇ। ਜੰਗ ਸ਼ੁਰੂ ਕਰਨ ਲਈ ਬਿਗਲ ਵੱਜ ਗਿਆ । ਦੋਵੇਂ ਧਿਰਾਂ ਨੇ ਜਿੱਤ ਪ੍ਰਾਪਤੀ ਲਈ ਕੋਈ ਕਸਰ ਨਾ ਛੱਡੀ । ਖ਼ੂਬ ਅਗਨੀ ਵਰ੍ਹਾਈ ਗਈ । ਫ਼ੈਸਲਾਕੁੰਨ ਸਿੱਟੇ ਤੇ ਪੁੱਜਣ ਲਈ ਅਰਜਨ ਨੇ ਆਪਣੇ ਭੱਥੇ ਵਿੱਚੋਂ, ਇੱਕ ਖਾਸ ਤੀਰ ਕੱਢਿਆ । ਕ੍ਰਿਸ਼ਨ ਰਥਵਾਹੀ ਨੂੰ ਪ੍ਰਣਾਮ ਕੀਤਾ; ਦੇਵਤੇ ਧਿਆਏ; ਗਾਂਡੀਵ (ਧਨੁੱਸ਼) ਨੂੰ ਪੂਰੀ ਤਾਕਤ ਨਾਲ ਕੰਨ ਤੀਕ ਖਿੱਚਿਆ । ਕਰਣ ਨੂੰ ਮੈਦਾਨ ਛੱਡ ਕੇ ਭੱਜਣ ਲਈ ਮਜਬੂਰ ਕਰਨ ਵਾਸਤੇ, ਤੀਰ ਨਿਸ਼ਾਨੇ ਵੱਲ ਛੱਡ ਦਿੱਤਾ । ਸ਼ੂਕਦਾ ਹੋਇਆ ਤੀਰ ਕਰਣ ਵਾਲੇ ਰੱਥ ਦੇ ਮੱਥੇ ਤੇ ਜਾ ਵੱਜਿਆ । ਕਰਣ ਰੱਥ ਸਮੇਤ ਭੁਆਂਟਣੀਆ ਖਾਂਦਾ ਹੋਇਆ ਦੋ ਸੌ ਗਜ ਦੀ ਦੂਰੀ ਤੇ ਜਾ ਪਿਆ। ਫੁਰਤੀ ਨਾਲ ਕਰਣ ਸੰਭਲਿਆ, ਰੱਥ ਠੀਕ ਕੀਤਾ, ਘੋੜੇ ਵੱਲ ਕੀਤੇ, ਰਥਵਾਹੀ ਸਲੱਮ ਨੂੰ, ਰੱਥ ਫਿਰ ਪਹਿਲੇ ਸਥਾਨ ਤੇ ਲਿਜਾਣ ਲਈ ਹੁਕਮ ਦਿੱਤਾ । ਅੱਖ ਦੇ ਫੋਰ ਵਿੱਚ, ਸਹੀ ਸਲਾਮਤ, ਬਿਨਾਂ ਖ਼ੌਫ, ਕਰਣ, ਅਰਜਨ ਦੇ ਸਾਹਮਣੇ ਦਹਾੜ ਰਿਹਾ ਸੀ ।

ਹੁਣ ਤੀਰ ਦਾਗ਼ਣ ਦੀ ਵਾਰੀ ਕਰਣ ਦੀ ਸੀ । ਉਸ ਨੇ ਭੱਥੇ ਵਿੱਚੋਂ ਇੱਕ ਤੀਰ

ਕੱਢਿਆ, ਚਿੱਲਾ ਚਾੜ੍ਹਿਆ। ਕਮਾਣ ਦੀਆਂ ਹੱਡੀਆਂ ਕੜਕ ਗਈਆਂ, ਤੰਦੀ ਨੂੰ ਕੰਨ ਤੋਂ ਪਿਛਾਂਹ ਤੱਕ ਖਿੱਚਿਆ; ਨਿਸ਼ਾਨਾ ਸੇਧ ਕੇ ਤੀਰ ਦਾਗ਼ ਦਿੱਤਾ। ਅਰਜਨ ਦੇ ਰੱਥ ਦੇ ਸਾਹਮਣੇ ਮੱਥੇ ਸ਼ੂਕਦਾ ਹੋਇਆ ਇਹ ਤੀਰ ਜਾ ਟਕਰਾਇਆ । ਅੱਗ ਦੀਆ ਲਾਟਾਂ ਨਿਕਲੀਆਂ, ਧਰਤੀ ਕੰਬੀ, ਰੱਥ ਦੇ ਪਹੀਏ ਚਰਮਰਾਏ, ਕ੍ਰਿਸ਼ਨ ਡੋਲਿਆ, ਆਕਾਸ਼ ਵਿੱਚੋਂ ਭਿਆਨਕ ਚੀਕਾਂ ਸੁਣਾਈ ਦਿੱਤੀਆਂ, ਧੂੜ ਕੇ ਬੱਦਲ ਉੱਠੇ ਅਤੇ ਅਰਜਨ ਰੱਥ ਸਮੇਤ ਦਸ-ਬਾਰਾਂ ਗਜ਼ ਉਲਟ ਕੇ ਪਿਛਾਂਹ ਜਾ ਪਿਆ । ਛੇਤੀ ਕ੍ਰਿਸ਼ਨ ਸੰਭਲਿਆ । ਉਸ ਉੱਠਦਿਆਂ ਹੀ ਕਰਣ ਦੀ ਉਸਤਤੀ ਵਿੱਚ ਜੈਕਾਰਾ ਲਾ ਦਿੱਤਾ, ਮਹਾਂਬਲੀ ਕਰਣ ਦੀ ਜੈ ਹੋਵੇ, ਜੈ ਹੋਵੇ....... ।' ਇਸ ਦੇ ਨਾਲ ਹੀ ਆਕਾਸ਼ ਵਿੱਚੋਂ ਜ਼ੋਰਦਾਰ ਪ੍ਰਸੰਸਾਮਈ ਆਵਾਜ਼ਾ ਗੂੰਜ ਉੱਠੀਆਂ, ਕਰਣ ਯੋਧੇ ਦੀ ਜੈ ਹੋਵੇ, ਦਾਨਵੀਰ ਕਰਣ! ਤੇਰੀ ਜੈ ਹੋਵੇ ..... । ਆਕਾਸ਼ ਵਿੱਚੋਂ ਕਰਣ ਤੇ ਪੁਸ਼ਪ-ਬਰਖ਼ਾ ਹੋਣ ਲੱਗੀ ।

ਅਰਜਨ ਇਹ ਸਭ ਵੇਖ ਕੇ ਭੌਚੱਕਾ ਰਹਿ ਗਿਆ ਅਤੇ ਉਸ ਨੇ ਰੋਸ ਵਜੋਂ ਲੜਨ ਤੋਂ ਇਨਕਾਰ ਕਰ ਦਿੱਤਾ । ਹਥਿਆਰ ਜ਼ਮੀਨ ਤੇ ਰੱਖ ਸਿਰ ਪਿੱਟ ਕੇ ਬੈਠ ਗਿਆ । ਕ੍ਰਿਸ਼ਨ ਨੇ ਪੁੱਛਿਆ, ਕੀ ਹੋਇਆ ਅਰਜਨ! ਮੈਦਾਨ ਵਿੱਚ ਯੋਧੇ ਆਪਣੇ ਹਥਿਆਰ ਇਸ ਤਰ੍ਹਾਂ ਜ਼ਮੀਨ ਤੇ ਨਹੀਂ ਰੱਖਦੇ, ਉੱਠ! ਮੁਕਾਬਲਾ ਕਰ।

"ਨਹੀਂ ਪ੍ਰਭੂ! ਮੈਂ ਨਹੀਂ ਲੜਾਂਗਾ; ਮੇਰਾ ਆਪਣਾ ਰਥਵਾਹੀ ਦੁਸ਼ਮਣ ਵੱਲੋਂ ਮਾਰੂ ਵਾਰ ਕਰਨ ਤੇ ਜੈਕਾਰੇ ਗਜਾਵੇ, ਮੈਥੋਂ ਬਰਦਾਸ਼ਤ ਨਹੀਂ ਹੁੰਦਾ । ਅੱਜ-ਕੱਲ੍ਹ ਤਾਂ ਬੈਕੁੰਠ ਦੇ ਦੇਵਤੇ ਭੀ ਪੱਖਪਾਤੀ ਹੋ ਗਏ ਲੱਗਦੇ ਨੇ।"

"ਕੀ ਹੋਇਆ ਅਰਜਨ, ਛੇਤੀ ਦੱਸ ?"

"ਪ੍ਰਭੂ, ਇਹ ਕੋਈ ਦੱਸਣ ਵਾਲੀ ਗੱਲ ਹੈ ? ਕੀ ਤੁਸੀ ਨਹੀਂ ਜਾਣਦੇ ਕੀ ਹੋਇਆ ਹੈ ? ਮੈਂ ਤੀਰ ਚਲਾਇਆ, ਕਰਣ ਦੇ ਛੱਕੇ ਛੁੜਾ ਦਿੱਤੇ । ਭੁਆਂਟਣੀਆਂ ਖਾਂਦਾ ਰੱਥ ਸਮੇਤ ਦੋ ਸੌ ਗਜ਼ ਦੀ ਦੂਰੀ ਤੇ ਜਾ ਡਿੱਗਾ ਸੀ । ਕਿੰਨੀ ਦੇਰ ਪਿੱਛੋਂ, ਮਸੀਂ ਸੰਭਲਿਆ । ਤਦੋਂ ਕਿਸੇ ਦੇਵੀ-ਦੇਵਤੇ ਨੇ ਮੇਰੀ ਸ਼ੋਭਾ ਨਹੀਂ ਕੀਤੀ । ਕਿਸੇ ਨੇ ਪੁਸ਼ਪ-ਬਰਖਾ ਨਹੀਂ ਕੀਤੀ । ਤੁਸੀਂ ਖ਼ੁਦ ਭੀ ਕੋਈ ਪ੍ਰਸੰਸਨੀਯ ਸ਼ਬਦ ਨਹੀਂ ਬੋਲਿਆ । ਜਦੋਂ ਕਰਣ ਨੇ ਤੀਰ ਨਾਲ ਮੇਰਾ ਰੱਥ ਕੇਵਲ ਦਸ ਗਜ਼ ਪਿਛਾਂਹ ਧੱਕਿਆ-ਇਹ ਦੋ ਸੌ ਗਜ਼ ਦੇ ਮੁਕਾਬਲੇ ਕੁਝ ਵੀ ਨਹੀਂ ਹੈ-ਪਰ ਅਫ਼ਸੋਸ ! ਤੁਸੀਂ ਬਿਨਾਂ ਸੋਚੇ, ਕਰਣ ਦੀ ਸ਼ੋਭਾ ਵਿੱਚ ਜੈਕਾਰਾ ਲਾਇਆ । ਦੇਵਤਿਆਂ ਨੇ ਆਕਾਸ਼ ਵਿੱਚੋਂ ਪੁਸ਼ਪ-ਬਰਖਾ ਕੀਤੀ । ਜੈ-ਜੈਕਾਰ ਹੋਈ, ਘੰਟੇ ਵੱਜੇ । ਕੀ ਤੁਹਾਡੀ ਦੇਵਤਾ-ਸਭਾ ਦਾ ਇਹੋ ਜਿਹਾ ਇਨਸਾਫ਼ ਹੈ ? ਮੈਨੂੰ ਜੁਆਬ ਚਾਹੀਦੈ; ਹੁਣੇ, ਇਸੇ ਵਕਤ, ਵਰਨਾ ਮੈਂ ਨਹੀਂ ਲੜਾਂਗਾ।"

"ਨਹੀਂ ਅਰਜਨ, ਜ਼ਿੱਦ ਨਾ ਕਰ, ਹਥਿਆਰ ਸੰਭਾਲ, ਇਹ ਸਮਾਂ ਫ਼ਜ਼ੂਲ ਬਹਿਸ ਕਰਨ ਦਾ ਨਹੀਂ ਹੈ । ਜੰਗ ਸਮੇਂ ਯੋਧੇ ਕਾਇਰਤਾ ਵਿਖਾਉਂਦੇ ਮਾਣ ਨਹੀਂ ਪਾਉਂਦੇ ।"

"ਜੀ ਨਹੀਂ, ਮੈ ਤੀਰ-ਤਲਵਾਰ ਨਹੀਂ ਚੁੱਕਾਂਗਾ; ਪਹਿਲਾਂ ਮੇਰੀ ਤਸੱਲੀ ਕਰਵਾਉ । ਵਰਨਾ ਮੈਂ ਸਮਝਾਂਗਾ ਕਿ ਤੁਸੀਂ ਅੰਦਰਖਾਤੇ ਕੌਰਵਾਂ ਦਾ ਪੱਖ ਪੂਰ ਰਹੇ ਹੋ ।"

"ਠੀਕ ਹੈ, ਜਿਵੇਂ ਤੇਰੀ ਮਰਜ਼ੀ, ਮੈਨੂੰ ਅਸਲੀਅਤ ਤੇਰੇ ਸਾਹਮਣੇ ਰੱਖਣੀ ਹੀ ਪਵੇਗੀ । ਆਪਣੇ ਦਿਲ ਤੇ ਹੱਥ ਰੱਖ ਲੈ । ਕਿਤੇ ਸੱਚ ਸੁਣ ਕੇ ਤੂੰ ਗਸ਼ ਖਾ ਕੇ ਡਿੱਗ ਹੀ ਨਾ ਪਵੇਂ ।" ਕ੍ਰਿਸ਼ਨ ਭਗਵਾਨ ਨੇ ਆਪਣੀ ਕਲਾ ਪਰਤਾਈ; ਥੋੜ੍ਹੇ ਸਮੇਂ ਲਈ ਅਰਜਨ ਦਾ ਤੀਜਾ ਨੇਤਰ ਖੋਲ੍ਹਿਆ । "ਆਹ ਵੇਖ ਧਿਆਨ ਨਾਲ ਅਰਜਨ, ਤੇਰੇ ਰੱਥ ਦੇ ਪਹੀਏ ਧਰਤੀ ਮਾਤਾ ਨੇ ਪੂਰੀ ਤਰ੍ਹਾਂ ਜਕੜੇ ਹੋਏ ਨੇ । ਹੋਰ ਗੌਹ ਨਾਲ ਵੇਖ, ਸ਼ੇਸ਼ ਨਾਗ ਨੇ ਰੱਥ ਦੇ ਪਹੀਏ ਨੂੰ ਵਲੇਵੇਂ ਪਾਏ ਹੋਏ ਹਨ । ਮੈਂ ਬੇਨਤੀ ਕਰ ਕੇ ਸਾਰੇ ਦੇਵਤਿਆਂ ਨੂੰ ਤੇਰੀ ਸਹਾਇਤਾ ਕਰਨ ਲਈ ਮਨਾ

ਲਿਆ ਸੀ । ਉਹਨਾਂ ਭੀ ਪੂਰੀ ਵਾਹ ਲਾਈ । ਮੈਂ ਖ਼ੁਦ ਵਿਸ਼ਨੂੰ ਦਾ ਅਵਤਾਰ, ਸੋਲ੍ਹਾਂ ਕਲਾਂ ਸੰਪੂਰਨ, ਆਪਣੀ ਸਾਰੀ ਅਵਤਾਰੀ ਸ਼ਕਤੀ ਨਾਲ ਤੇਰੀ ਮੱਦਦ ਕਰ ਰਿਹਾ ਹਾਂ । ਤੇਰੇ ਰੱਥ ਨੂੰ ਅਗਨੀ ਤੋਂ ਬਚਾਉਣ ਵਾਸਤੇ ਇੰਦਰ ਆਪਣੇ ਕਰਮਚਾਰੀਆਂ ਸਮੇਤ ਅੱਗ ਬੁਝਾ ਰਿਹਾ ਹੈ ਪਰ ਇਸ ਸਭ ਦੇ ਬਾਵਜੂਦ, ਕੁਰਬਾਨ ਜਾਵਾਂ ਦਾਨਵੀਰ ਯੋਧੇ ਕਰਣ ਤੋਂ, ਵਾਹ-ਵਾਹ ਤੇਰੇ, ਕਰਣ, ਵਾਹ ! ਤੂੰ ਆਪਣੇ ਇੱਕੋ ਤੀਰ ਨਾਲ ਧਰਤੀ ਦਾ ਮਾਨ ਤੋੜ ਦਿੱਤਾ । ਸ਼ੇਸ਼ ਨਾਗ ਦੀਆਂ ਹੱਡੀਆਂ ਚੂਰਾ ਕਰ ਦਿੱਤੀਆਂ । ਸਾਰੇ ਦੇਵਤਿਆਂ ਦੀ ਗ਼ੈਬੀ ਸ਼ਕਤੀ ਹਵਾ ਵਿੱਚ ਉਡਾ ਦਿੱਤੀ । ਮੈਂ ਆਪਣੀ ਸਾਰੀ ਅਗੰਮੀ ਸ਼ਕਤੀ ਲਾ ਕੇ ਭੀ ਤੇਰੇ ਰੱਥ ਨੂੰ ਰੋਕ ਨਹੀਂ ਸਕਿਆ; ਬੇਵੱਸ ਹੋ ਗਿਆ ਸਾਂ ਮੈਂ । ਕਰਣ ਨੇ ਕੇਵਲ ਅਰਜਨ ਦੇ ਰੱਥ ਨੂੰ ਦਸ ਗਜ਼ ਪਿਛਾਂਹ ਨਹੀ ਧੱਕਿਆ ਬਲਕਿ ਤਮਾਮ ਤ੍ਰੈਲੋਕੀ ਨੂੰ ਹਿਲਾ ਕੇ ਰੱਖ ਦਿੱਤਾ । ਸਾਰੇ ਦੇਵ-ਲੋਕ ਤੇ ਕਰਣ ਭਾਰੂ ਹੋ ਨਿੱਬੜਿਆ । ਜੇ ਅਸੀਂ ਅਨੇਕ ਤਾਕਤਾਂ ਵਰਤ ਕੇ ਰੱਥ ਨੂੰ ਨਾ ਰੋਕਿਆ ਹੁੰਦਾ ਤਾਂ ਤੂੰ ਅਤੇ ਤੇਰਾ ਰੱਥ ਮਿੱਟੀ ਵਿੱਚ ਮਿਲ ਜਾਣਾ ਸੀ; ਤੀਲਾ-ਤੀਲਾ ਹੋ ਕੇ ਬਿਖਰ ਜਾਣਾ ਸੀ । ਕਰਣ ਨੇ ਸਾਡਾ ਸਾਰਿਆਂ ਦਾ ਮਾਨ ਭੰਗ ਕੀਤਾ ਹੈ । ਉਸ ਦੀ ਇਸ ਅਥਾਹ ਸ਼ਕਤੀ ਨੂੰ ਵੇਖ ਕੇ ਹੀ ਸਭ ਨੇ ਉਸ ਦੀ ਉਪਮਾ ਕੀਤੀ ਹੈ। ਤੂੰ ਦੋ ਸੌ ਗਜ਼ ਕਰਣ ਦਾ ਰਥ ਪਿਛਾਂਹ ਰੇੜ੍ਹ ਕੇ ਕੋਈ ਹਿਮਾਲਾ ਪਰਬਤ ਨਹੀਂ ਚੱਕ ਲਿਆ ਤੂੰ ਇਕੱਲੇ ਕਰਣ ਨਾਲ ਲੜ ਰਿਹਾ ਹੈਂ ਅਤੇ ਕਰਣ ਅਨੇਕਾ ਸ਼ਕਤੀਆਂ ਤੇ ਇਕੱਲਾ ਭਾਰੂ ਹੈ । ਹੋਰ ਸੁਣ ਅਰਜਨ । ਮੈਂ ਰਾਤ ਦੇ ਸਮੇਂ ਕਰਣ ਨੂੰ ਪਿਆਰ ਨਾਲ ਦੱਸ ਆਇਆ ਸਾਂ ਕਿ ਪਾਂਡਵ ਤੇਰੇ ਹੀ ਭਰਾ ਨੇ; ਤੈਥੋਂ ਛੋਟੇ; ਉਹਨਾਂ ਦੀ ਜਾਨ ਬਖ਼ਸ਼ ਦੇਵੀਂ । ਤੁਸੀਂ ਸਾਰੇ ਕੁੰਤੀ ਦੇ ਪੁੱਤਰ ਹੋ । ਫਿਰ ਮੈਂ ਸਿਖਾਲ ਕੇ, ਤੇਰੀ ਮਾਤਾ ਕੁੰਤੀ ਨੂੰ ਕਰਣ ਕੋਲ ਭੇਜਿਆ। ਉਸ ਨੇ ਰੋ-ਰੋ ਕੇ ਸਾਰੀ ਹੋਈ ਬੀਤੀ ਕਹਿ ਸੁਣਾਈ । ਮਾਂ ਦੀ ਮਮਤਾ ਦਾ ਵਾਸਤਾ ਪਾਇਆ । ਝੋਲੀ ਅੱਡ ਕੇ ਕੁੰਤੀ ਨੇ ਪੰਜਾਂ ਪੁੱਤਰਾਂ ਦੀ ਜਾਨ ਬਖ਼ਸ਼ੀ ਲਈ ਤਰਲਾ ਕੀਤਾ । ਉਹ ਕਿਹੜੀ ਚਾਲ ਹੈ ਜੋ ਮੈਂ ਨਾ ਚੱਲੀ ਹੋਵੇ-ਤੈਨੂੰ ਬਚਾਉਣ ਲਈ ਅਤੇ ਕਰਣ ਨੂੰ ਖ਼ਤਮ ਕਰਵਾਉਣ ਲਈ । ਤੈਨੂੰ ਤਾਂ ਇਕਲੱਵਯ ਨੇ ਹੀ ਕਦੇ ਦਾ ਪਾਰ ਬੁਲਾ ਦੇਣਾ ਸੀ, ਜੇ ਧੋਖੇ ਨਾਲ ਗੁਰੂ ਦਰੋਣ, ਉਸ ਦਾ ਅੰਗੂਠਾ ਨਾ ਕਟਵਾ ਦਿੰਦਾ।" ਇਸ ਤੋਂ ਬਾਅਦ ਦੀ ਜੰਗ ਵਿੱਚ ਅਰਜਨ ਜਿੱਤ ਗਿਆ ਅਤੇ ਕਰਣ ਜਿੱਤ ਕੇ ਭੀ ਸਰੀਰ ਲੇਖੇ ਲਾ ਗਿਆ ।

ਕਹਿੰਦੇ ਹਨ ਇਸ ਮਹਾਂ-ਭਾਰਤ ਦੀ ਜੰਗ ਤੋਂ ਬਾਅਦ ਕੁਰਖੇਤਰ ਪੁੰਨ-ਭੂਮੀ ਕਹਿਲਾਉਣ ਲੱਗ ਪਿਆ ਕਿਉਂਕਿ ਇੱਥੇ ਬਹੁਤ ਵੱਡੀ ਖ਼ੂਨੀ ਜੰਗ ਲੜੀ ਗਈ ਸੀ । ਇਤਿਹਾਸ ਆਪਣੇ ਆਪ ਨੂੰ ਦੁਹਰਾਉਂਦਾ ਹੈ । ਆਉ ਕਲਜੁਗ ਵਿੱਚ ਪਰਤੀਏ ਅਤੇ ਵੇਖੀਏ ਕਿ ਅਜਿਹੀ ਜੰਗ ਫਿਰ ਕਿੱਥੇ ਲੜੀ ਗਈ ? ਕਿਹੜੀ ਸੀ ਪੁੰਨ-ਭੂਮੀ ਅਤੇ ਕੌਣ ਸੀ ਇਸ ਥਾਂ ਕਰਣ ਬਲੀ ? ਇਹ ਧਰਮ-ਧਰਤੀ ਗੁਰੂ ਨਾਨਕ ਦੀ ਚਰਨ-ਛੋਹ ਨਾਲ ਪਵਿੱਤਰ ਹੋਈ । ਗੁਰੂ ਨਾਨਕ ਸਾਹਿਬ ਅੱਠਾਂ ਜਾਮਿਆਂ ਰਾਹੀਂ ਇੱਥੇ (ਅੰਮ੍ਰਿਤਸਰ) ਪਧਾਰੇ । ਇੱਥੇ ਹੀ ਦਸਾਂ ਸਤਿਗੁਰਾਂ ਦੀ ਆਤਮਕ ਜੋਤ ਪੋਥੀ ਸਾਹਿਬ ਦੀ ਸੰਪੂਰਣਤਾ ਹੋਈ ਅਤੇ ਪਹਿਲਾ ਪ੍ਰਕਾਸ਼ ਹੋਇਆ। ਇੱਥੇ ਹੀ ਮੀਰੀ-ਪੀਰੀ, ਭਗਤੀ ਅਤੇ ਸ਼ਕਤੀ ਦਾ ਸੁਮੇਲ ਪ੍ਰਗਟਿਆ । ਹਰੀ ਦੇ ਮੰਦਰ ਸਾਹਮਣੇ ਹੀ, ਅਕਾਲ ਦਾ ਤਖ਼ਤ ਭੀ ਉਸਾਰ ਦਿੱਤਾ ਗਿਆ । ਇਹਨਾਂ ਵੀ ਪਾਵਨਤਾ ਲਈ ਅਣਗਿਣਤ ਸੰਤਾਂ, ਭਗਤਾਂ ਅਤੇ ਸੂਰਮਿਆਂ ਨੇ ਆਪਣੇ ਪ੍ਰਾਣਾਂ ਦੀ ਆਹੂਤੀ ਦਿੱਤੀ । ਇਸੇ ਦਰ ਤੇ ਹਾਜ਼ਰ ਹੋ ਕੇ, ਸਾਥੀਆਂ ਸਮੇਤ, ਇੱਕ ਸਿੱਖ ਨੇ ਅਰਦਾਸਾ ਸੋਧਿਆ ਕਿ ਆਪਣੇ ਭਰਾਵਾਂ ਨਾਲ ਹੋ ਰਹੀ ਬੇਇਨਸਾਫੀ ਖ਼ਤਮ ਕਰਵਾ ਕੇ ਹੀ ਸਾਹ ਲਵਾਂਗਾ । ਸਿੱਖ-ਪੰਥ ਦੇ ਸਵੈ-ਮਾਣ ਲਈ ਧਰਮ-ਯੁੱਧ ਸ਼ੁਰੂ ਕਰ ਦਿੱਤਾ । ਨੰਗੇ ਧੜ, ਕੁਝ ਭੀ ਨਾ ਹੁੰਦਿਆਂ, ਕੇਵਲ ਸਤਿਗੁਰੂ ਜੀ ਤੇ ਭਰੋਸਾ ਰੱਖ ਕੇ, ਜੰਗ ਦਾ ਬਿਗਲ ਵਜਾ ਦਿੱਤਾ । ਇੱਕ ਪਾਸੇ ਇਕੱਲਾ ਕਰਣ ਹੈ (ਬਾਬਾ ਜਰਨੈਲ ਸਿੰਘ); ਕੌਰਵ ਭਰਾ ਵੀ ਸਾਥ ਨਹੀਂ ਨਿਭਾ ਰਹੇ (ਅਕਾਲੀ ਦਲ); ਦੁਆਪਰ ਵਾਲਾ ਘਟਨਾ-ਚੱਕਰ ਵੀ ਸ਼ੁਰੂ ਹੋ ਗਿਆ ਹੈ । ਭਾਈ ਸਗੋਂ ਤਮਾਸ਼ਬੀਨਾਂ ਵਿੱਚ ਜਾ ਖਲੋਏ । ਪਾਂਡਵਾਂ ਦੀ ਸੈਨਾ (ਸਰਕਾਰੀ ਧਿਰ) ਅਤੇ ਕੌਰਵ ਭਰਾ (ਅਕਾਲੀ) ਵੀ ਸੂਦ-ਪੁੱਤਰ

ਅਤੇ ਹੋਰ ਕਈ ਕਿਸਮ ਦੀਆਂ ਤੋਹਮਤਾਂ ਲਾਉਣੋਂ ਸ਼ਰਮ ਨਹੀਂ ਕਰਦੇ । ਬੇਗਾਨਿਆਂ ਤੋਂ ਤਾਂ ਕੀ ਆਸ ਸੀ, ਆਪਣੇ ਭੀ ਪਰਾਇਆਂ ਨਾਲ ਜਾ ਰਲੇ । ਕਦੀ ਪ੍ਰਕਰਮਾ ਵਿੱਚੋਂ ਨਿਕਲ ਜਾਣ ਦੀ ਚੇਤਾਵਨੀ, ਕਦੀ ਡਾਕੂਆਂ-ਲੁਟੇਰਿਆਂ ਦਾ ਮੁਖੀ ਆਖਿਆ ਜਾ ਰਿਹਾ ਹੈ । ਇਸ ਦੇ ਗੁੱਝੇ ਭੇਦ ਪਹਿਲਾਂ ਹੀ ਦੁਸ਼ਮਣ ਨੂੰ ਦੱਸ ਦਿੱਤੇ ਜਾਂਦੇ ਨੇ ।

ਨਵੀਨ ਜੰਗੀ ਅਸਤਰ ਆ ਜਾਣ ਕਰ ਕੇ ਹੁਣ ਕ੍ਰਿਸ਼ਨ ਨੂੰ ਰਥਵਾਹੀ ਬਣ ਕੇ ਅਰਜਨ ਦੇ ਨਾਲ ਆਉਣ ਦੀ ਜ਼ਰੂਰਤ ਨਹੀਂ ਹੈ । ਕ੍ਰਿਸ਼ਨ (ਇੰਦਰਾ ਗਾਂਧੀ) ਅਰਜਨ (ਵੈਦਿਆ) ਨੂੰ ਕਰਣ (ਬਾਬਾ ਜਰਨੈਲ ਸਿੰਘ) ਦੇ ਵਿਰੁੱਧ ਸਾਰੀਆਂ ਸ਼ਕਤੀਆਂ ਦੇ ਕੇ ਭੇਜਦਾ ਹੈ । ਉਸ ਅੱਗੋਂ ਜਨਰਲ ਦਿਆਲ ਅਤੇ ਬਰਾੜ ਆਦਿ ਨੂੰ ਸਭ ਕੁਝ ਸੰਭਾਲ ਦਿੱਤਾ । ਅੰਨ੍ਹਾ ਧ੍ਰਿਤਰਾਸ਼ਟਰ (ਗਿਆਨੀ ਜੈਲ ਸਿੰਘ) ਸੰਜੇ (ਸੂਹੀਏ) ਤੋਂ ਜੰਗ ਬਾਰੇ ਜਾਣਕਾਰੀ ਪ੍ਰਾਪਤ ਕਰਦਾ ਹੈ । ਇਸ ਵਾਰੀ ਸੰਜੇ ਭੀ ਧੋਖੇਬਾਜ਼ ਨਿਕਲਿਆ; ਜੰਗ ਦੀ ਸਹੀ ਸਥਿਤੀ ਨਹੀਂ ਦੱਸਦਾ । ਸਾਰੇ ਮਾਰੂ ਅਗਨੀ-ਸ਼ਾਸਤਰ ਅਤੇ ਅਸਤਰ ਇਕੱਠੇ ਕਰ ਲਏ ਗਏ; ਟੈਂਕ, ਤੋਪਾਂ ਅਤੇ ਉੱਡਣ-ਖਟੋਲੇ ਭੀ । ਇਕੱਲੇ ਜਰਨੈਲ ਸਿੰਘ ਨੂੰ ਢੂੰਡਣ ਵਾਸਤੇ ਮਹਾਨ ਭਾਰਤ ਵਰਸ਼ ਦੀ ਸ਼ਕਤੀਸ਼ਾਲੀ ਸੈਨਾ ਨੂੰ ਝੋਕ ਦਿੱਤਾ ਗਿਆ ਹੈ । ਉਸ ਨੂੰ ਕਮਜ਼ੋਰ ਕਰਨ ਵਾਸਤੇ ਪਹਿਲਾਂ ਬਾਹਵਾਂ (ਅਕਾਲੀ) ਤੋੜ ਦਿੱਤੀਆਂ, ਫਿਰ ਸੂਦ-ਪੁੱਤਰ ਆਖਿਆ, ਇਲਜ਼ਾਮ ਲਾਏ; ਬਾਹਰਲੀ ਸਹਾਇਤਾ ਰੋਕਣ ਵਾਸਤੇ ਸਰਹੱਦਾਂ ਤੇ ਚੌਕਸੀ ਵਧਾ ਦਿੱਤੀ; ਅਖਬਾਰ, ਰੇਡੀਓ, ਟੀ.ਵੀ. ਤੇ ਚੋਰ ਹੈ, ਕਾਤਲ ਹੈ, ਦੇਸ਼ ਕਾ ਦੁਸ਼ਮਣ ਹੈ, ਦਾ ਝੂਠਾ ਸ਼ੋਰ ਪਾਇਆ ਗਿਆ । ਬਹੁਤ ਚਾਲਾਂ ਚੱਲੀਆਂ ਪਰ ਕਰਣ ਸੂਰਮੇ ਨੇ ਹਾਰ ਨਾ ਮੰਨੀ ।

ਦਸ ਲੱਖ ਫ਼ੌਜ ਚਾਲੀ ਕੁ ਭੁੱਖੇ-ਭਾਣੇ ਸਿੰਘਾਂ ਨੂੰ ਮਾਰ ਕੇ ਫਿਰ ਬਹਾਦਰੀ ਦਾ ਢੰਡੋਰਾ ਪਿੱਟਣਾ ਚਾਹੁੰਦੀ ਹੈ । ਮੁੜ ਤੋਂ ਚਮਕੌਰ ਦੀ ਗੜ੍ਹੀ ਦਾ ਦ੍ਰਿਸ਼ ਅੱਖਾਂ ਅੱਗੇ ਆ ਜਾਂਦਾ ਹੈ । ਹੰਕਾਰੀ ਹੋਈ ਫ਼ੌਜ ਦਾ ਜਦੋਂ ਬਹੁਤਾ ਨੁਕਸਾਨ ਹੋਣ ਲੱਗਾ ਤਾਂ ਇੱਕੋ ਵਾਰੀ ਸਾਰੇ ਬੰਨਿਓ ਸਾਰੇ ਤਰ੍ਹਾਂ ਦੇ ਹਥਿਆਰਾਂ ਨਾਲ ਹੱਲਾ ਬੋਲ ਦਿੱਤਾ ਖ਼ੂਨ ਦੀਆਂ ਨਦੀਆਂ ਵਹਿ ਟੁਰੀਆਂ; ਅੱਗ ਦੇ ਲਾਂਬੂ ਉੱਠੇ; ਘਮਸਾਣ ਦਾ ਜੰਗ ਮੱਚਿਆ; ਤੋਪਾਂ, ਟੈਂਕਾਂ, ਗੋਲੀਆਂ ਅਤੇ ਸਿੰਘਾਂ ਦੇ ਜੈਕਾਰਿਆਂ ਨੇ ਭਿਆਨਕ ਨਾਦ ਵਜਾਇਆ । ਅਰਜਨ ਕੋਲ ਸਾਰੀਆਂ ਤਾਕਤਾਂ ਸਨ-ਕਰਣ ਨਿਹੱਥਾ ਕਰ ਦਿੱਤਾ । ਅਣਗਿਣਤ ਕਮੀਣੀਆਂ ਚਾਲਾਂ ਚੱਲ ਕੇ, ਭਾਵੇਂ ਕਰਣ ਨੂੰ ਸਰੀਰਕ ਤੌਰ ਤੇ ਖਤਮ ਕਰ ਦਿੱਤਾ ਗਿਆ ਹੈ ਪਰ ਕ੍ਰਿਸ਼ਨ ਨੇ ਖ਼ੁਦ ਕਰਣ ਦੇ ਸੂਰਮਗਤੀ ਦੇ ਸੋਹਲ ਗਾਏ । ਹਰ ਫ਼ੌਜੀ ਜਰਨੈਲ ਸਿੰਘ ਨੇ ਉਸ ਨੂੰ ਵੱਡਾ ਯੋਧਾ ਕਰ ਕੇ ਲਿਖਿਆ। ਸਾਰੀ ਪਾਂਡਵ ਸੈਨਾ ਨੇ ਕਰਣ ਨੂੰ ਮਾਰ ਕੇ ਇੱਜ਼ਤ ਨਹੀਂ ਖੱਟੀ ਪਰ ਕਰਣ ਨੇ ਦਸ ਗਜ਼ ਰੱਥ ਪਿਛਾਂਹ ਧੱਕ ਕੇ ਸੰਸਾਰ ਵਿੱਚ ਪ੍ਰਸਿੱਧੀ ਪ੍ਰਾਪਤ ਕਰ ਲਈ । ਸਿੱਖਾਂ ਦੇ ਦਿਲਾਂ ਤੇ ਉਸ ਦਾ ਸਦਾ ਰਾਜ ਰਹੇਗਾ । ਕਰਣ ਤੇ ਜੰਗ ਦੇ ਮੈਦਾਨ ਵਿੱਚ ਹੀ ਪੁਸ਼ਪ-ਵਰਖਾ ਹੋ ਗਈ ਸੀ ਪਰ ਇੱਥੇ ਪੰਜਾਬ ਵਿੱਚ ਤਾਂ ਅਜੇ ਭੀ ਖ਼ੌਫ਼ ਛਾਇਆ ਹੋਇਆ ਹੈ । ਇਸ ਵੀਹਵੀਂ ਸਦੀ ਦੇ ਮਹਾਨ ਯੋਧੇ, ਸ਼੍ਰੋਮਣੀ ਸਿੱਖ ਦਾ ਉੱਚੀ ਆਵਾਜ਼ ਨਾਲ ਕੋਈ ਨਾਮ ਭੀ ਨਹੀਂ ਲੈ ਰਿਹਾ । ਇੱਕ ਧਿਰ ਵਾਸਤੇ ਇੰਦਰਾ ਗਾਂਧੀ-ਬੇਦੋਸ਼ਿਆਂ ਦੀ ਕਾਤਲ, ਧਰਮ ਅਸਥਾਨ ਦੀ ਬੇਅਦਬੀ ਕਰਨ ਵਾਲੀ-ਮਰਨ ਉਪਰੰਤ ਸ਼ਹੀਦ ਬਣ ਗਈ ਹੈ । ਦੂਜੀ ਧਿਰ ਵਾਸਤੇ ਸਵੈ-ਮਾਣ ਪਿੱਛੇ ਜਾਨਾਂ ਕੁਰਬਾਨ ਕਰਨ ਵਾਲੇ ਯੋਧੇ ਭੀ ਸ਼ਹੀਦ ਨਹੀਂ ਹਨ । ਬਾਬਾ ਜਰਨੈਲ ਸਿੰਘ ਦੀ ਸ਼ਹੀਦੀ ਘੱਟੇ ਰੁਲਦੀ ਜਾ ਰਹੀ ਹੈ । ਬੇਅੰਤ ਸਿੰਘ, ਸਤਵੰਤ ਸਿੰਘ, ਕੇਹਰ ਸਿੰਘ ਬੇਪਛਾਣ ਹੁੰਦੇ ਜਾ ਰਹੇ ਹਨ । ਸੁੱਖਾ-ਜਿੰਦਾ ਅਤੇ ਹੋਰ ਸੂਰਮੇ ਯਾਦ ਦੀਆਂ ਪਰਤਾਂ ਚੋਂ ਕਿਰਦੇ ਜਾ ਰਹੇ ਹਨ । ਸੰਨ ੧੯੮੪ ਦੇ ਦੋਵੇਂ ਘੱਲੂਘਾਰੇ ਲਗਭਗ ਜ਼ਿੰਮੇਵਾਰ ਵਿਅਕਤੀਆਂ ਵੱਲੋਂ ਭੁਲਾ ਦਿੱਤੇ ਗਏ ਹਨ ।

"ਦਾਵਾ ਅਗਨਿ ਬਹੁਤ ਤ੍ਰਿਣ ਜਾਲੇ ਕੋਈ ਹਰਿਆ ਬੂਟ ਰਹਿਓ ਰੀ" ਦੇ ਮਹਾਂਵਾਕ ਮੁਤਾਬਕ ਸਾਰੇ ਪਾਸੇ ਦਹਿਸ਼ਤ ਦੀ ਅਗਨੀ ਹੈ । ਸਾਰਾ ਸਿੱਖ ਰੂਪੀ ਰੁੱਖ, ਜੰਗਲ, ਬਾਗ, ਸਾੜ ਕੇ ਸੁਆਹ ਕਰ ਦਿੱਤਾ ਹੈ । ਕੋਈ ਹਰਿਓ ਬੂਟਾ ਕਿਤੇ ਵਿਰਲਾ ਹੀ ਬਚਿਆ ਹੈ। ਧੰਨਵਾਦ ਹੈ ਸਿਰਦਾਰ ਗੁਰਤੇਜ ਸਿੰਘ (ਪ੍ਰੋਫੈਸਰ ਔਫ ਸਿੱਖਇਜ਼ਮ) ਅਤੇ ਸਾਥੀਆਂ ਦਾ, ਜਿਨ੍ਹਾਂ ਵੱਡੇ ਜਿਗਰੇ ਨਾਲ ਵੀਹਵੀਂ ਸਦੀ ਦਾ ਮਹਾਨ ਸਿੱਖ ਲੱਭਣ ਵਾਸਤੇ ਅਖ਼ਬਾਰਾਂ ਵਿੱਚ ਇਸ਼ਤਿਹਾਰ ਦੇ ਕੇ ਸਿੱਖਾਂ ਨੂੰ ਵੰਗਾਰਿਆ-ਆਪਣੀ ਰਾਏ ਭੇਜਣ ਲਈ । ਬਿਨਾਂ ਸ਼ੱਕ ਬਹੁਗਿਣਤੀ ਸਿੱਖਾ ਨੇ ਬਾਬਾ ਜਰਨੈਲ ਸਿੰਘ ਨੂੰ ਵੀਹਵੀਂ ਸਦੀ ਦਾ ਉੱਤਮ ਸਿੱਖ ਸਵੀਕਾਰ ਕੀਤਾ ਹੈ । ਇਹ ਸਤਰਾਂ ਲਿਖੇ ਜਾਣ ਤਕ ਤੁਹਾਡੇ ਵੱਲੋਂ ਕੀਤੀ ਗਈ ਇਸ ਚੋਣ ਨੂੰ ਕਾਮਰੇਡਾਂ ਨੇ ਤਾਂ ਭੰਡਣਾ ਸ਼ੁਰੂ ਭੀ ਕਰ ਦਿੱਤਾ ਹੈ । ਹਾਲੀ ਹੋਰ ਲੋਕੀ ਭੀ ਭੰਡੀ ਜ਼ਰੂਰ ਕਰਨਗੇ । ਵੇਖਣਾ ਕਿਤੇ ਡੋਲ ਨਾ ਜਾਣਾ । ਹਾਲੀ ਹੋਰ ਬਹੁਤ ਕੁਝ ਵਾਪਰਨ ਦੀ ਸੰਭਾਵਨਾ ਹੈ । ਇਸ ਤਰ੍ਹਾਂ ਦੇ ਕਾਰਜ ਚਲਦੇ ਰਹਿਣ । ਬਹੁਤ ਸ਼ਲਾਘਾਯੋਗ ਉੱਦਮ ਹੈ । ਗੁਰੂ ਜ਼ਰੂਰ ਫ਼ਰਿਆਦ ਸੁਣੇਗਾ!

# ਸਿੱਖਾਂ ਦਾ ਮਸੀਹਾ

*– ਮੰਜੂ ਕੁਰੈਸ਼ੀ*

ਹਰ ਇਨਸਾਨ ਉਸ ਚੀਜ਼ ਨੂੰ ਪਿਆਰ ਕਰਦਾ ਹੈ, ਜਿਸ ਤੋਂ ਉਸ ਨੂੰ ਕੋਈ ਸਿਲਾ ਮਿਲ ਸਕੇ । ਛੋਟਾ ਜਿਹਾ ਪੌਦਾ ਲਗਾਉਣ ਵਾਲਾ ਇਨਸਾਨ ਸੋਚਦਾ ਹੈ ਕਿ ਕਦੇ ਇਹ ਪੌਦਾ ਵੱਡਾ ਹੋ ਕੇ ਮੇਰੇ ਘਰ ਦੀ ਖ਼ੂਬਸੂਰਤੀ ਨੂੰ ਵਧਾਏਗਾ । ਕਦੇ ਕੋਈ ਲੜਕਾ ਮੈਂ ਇਹ ਕਹਿੰਦਾ ਨਹੀਂ ਸੁਣਿਆ ਕਿ ਮੈਨੂੰ ਖ਼ੂਬਸੂਰਤ ਔਰਤ ਨਹੀਂ ਚਾਹੀਦੀ, ਇੱਕ ਸੱਚੀ ਦੋਸਤ ਤੀਵੀਂ ਮੈਨੂੰ ਚਾਹੀਦੀ ਹੈ, ਜਿਸ ਦੀ ਸੋਚ, ਸਾਧਨਾ ਮੇਰੀ ਅੰਤਰ–ਆਤਮਾ ਨੂੰ ਪਹਿਚਾਣ ਸਕੇ । ਉਹ ਆਪਣੀ ਅਤੇ ਮੇਰੀ ਹਸਤੀ ਨੂੰ ਭੁਲਾ ਕੇ ਇੱਕ ਦੂਜੇ ਵਿੱਚ ਇਸ ਤਰ੍ਹਾਂ ਖੋ ਜਾਣ ਵਾਲੀ ਹੋਵੇ ਜਿਸ ਤਰ੍ਹਾਂ ਦੂਰੀ ਨਾ ਰਹੇ ਕੋਈ ਆਜ ਇਤਨੇ ਕਰੀਬ ਆਓ, ਮੈਂ ਤੁਝ ਮੈਂ ਸਮਾ ਜਾਊਂ ਤੂੰ ਮੁਝ ਮੈਂ ਸਮਾ ਜਾਓ । ਸੁਣਨ ਲਈ ਭਾਵੇਂ ਇਹ ਲਾਈਨਾਂ ਹਲਕੀਆਂ ਜਿਹੀਆਂ ਹੋਣ ਪਰ ਇਨ੍ਹਾਂ ਦਾ ਆਪਣੇ–ਆਪ ਵਿੱਚ ਇੱਕ ਬਹੁਤ ਵੱਡਾ ਮਤਲਬ ਹੈ।

ਗੱਲ ਉਨ੍ਹਾਂ ਦਿਨਾਂ ਦੀ ਹੈ ਜਿਨ੍ਹਾਂ ਦਿਨਾਂ ਵਿੱਚ ਉਗਰਵਾਦ ਆਪਣੇ ਪੂਰੇ ਜ਼ੋਰਾਂ ਤੇ ਸੀ ਅਤੇ ਇੱਕ ਐਸੇ ਸੰਤ ਦਾ ਨਾਮ ਇਨ੍ਹਾਂ ਸਾਰੀਆਂ ਡਕੈਤੀਆਂ ਦੇ ਪਿੱਛੇ ਲਿਆ ਜਾਂਦਾ ਸੀ ਕਿ ਅਗਰ ਕੋਈ ਸਿੱਖ ਜਾਂ ਸਿੱਖਾਂ ਨਾਲ ਸੰਬੰਧ ਰੱਖਣ ਵਾਲਾ ਹੋਰ ਕਿਸੇ ਭਾਈਚਾਰੇ ਦਾ ਆਦਮੀ ਜਾਂ ਔਰਤ ਉਸ ਸੰਤ ਦਾ ਨਾਮ ਵੀ ਆਪਣੀ ਜ਼ੁਬਾਨ ਉੱਤੇ ਲੈ ਕੇ ਆਉਂਦਾ ਸੀ ਤਾਂ ਉਸ ਨੂੰ ਬਹੁਤ ਬੁਰੀ ਤਰ੍ਹਾਂ ਤਸੀਹੇ ਦਿੱਤੇ ਜਾਂਦੇ ਸਨ । ਅੱਜ ਮੇਰੀ ਉਮਰ (ਮੇਰਾ ਜਨਮ 14 ਮਈ, 1967 ਵਿੱਚ ਹੋਇਆ ਸੀ, ਉਸ ਹਿਸਾਬ ਨਾਲ) 32 ਕੁ ਸਾਲ ਬਣਦੀ ਹੈ । ਇਸ ਕਾਰਣ ਆਪਣੀ ਉਮਰ ਦੀ ਗੱਲ ਕੀਤੀ ਹੈ ਕਿਉਂਕਿ ਆਪਣੇ ਹੱਕ ਪਿੱਛੇ ਲੜਨ ਵਾਲਿਆਂ ਨੂੰ ਜਦੋਂ ਖਾੜਕੂ ਕਿਹਾ ਜਾਂਦਾ ਸੀ ਉਸ ਵਕਤ ਮੈਂ ਬਹੁਤ ਛੋਟੀ ਸੀ, ਮੇਰਾ ਵਿਆਹ ਵੀ ਨਹੀਂ ਸੀ ਹੋਇਆ । ਮੈਂ ਕੁਆਰੀ ਸੀ ਅਤੇ ਪੜ੍ਹਦੀ ਸੀ । ਜਿਸ ਮੁਹੱਲੇ ਵਿੱਚ ਅਸੀਂ ਰਹਿੰਦੇ ਸੀ ਉਹ ਸਾਰਾ ਮੁਹੱਲਾ ਸਿੱਖਾਂ ਦਾ ਸੀ । ਮੇਰਾ ਬਚਪਨ ਸਿੱਖਾਂ ਅਤੇ ਹਿੰਦੂਆਂ ਵਿੱਚ ਬੀਤਿਆ । ਮੈਂ ਇਨ੍ਹਾਂ ਦੀਆਂ ਆਦਤਾਂ ਅਤੇ ਇਨ੍ਹਾਂ ਦੀਆਂ ਸੱਚਾਈਆਂ ਨੂੰ ਬੜਾ ਨੇੜਿਓ ਦੇਖਿਆ । ਇਨ੍ਹਾਂ ਲੋਕਾਂ ਦੇ ਘਰ ਵਿੱਚ ਹਰ ਪਰਦੇ ਵਾਲੀ ਗੱਲ ਜਦੋਂ ਹੁੰਦੀ ਸੀ ਤਾਂ ਮੈਂ ਜ਼ਿਆਦਾਤਰ ਉਨ੍ਹਾਂ ਦੀਆਂ ਗੱਲਾਂ ਵਿੱਚ ਸ਼ਰੀਕ (ਸ਼ਾਮਲ) ਹੁੰਦੀ ਸੀ, ਕਿਉਂਕਿ ਛੋਟੀ–ਉਮਰ ਬੱਚੀ ਹੋਣ ਕਾਰਨ ਮੇਰੀ ਕੋਈ ਅਹਿਮੀਅਤ ਨਹੀਂ ਸੀ ਅਤੇ ਬੱਚਿਆਂ ਦੇ ਵਿੱਚ ਬੱਚਾ ਹੀ ਸਮਝੀ ਜਾਂਦੀ ਸੀ । ਉਸ ਵਕਤ ਸੰਤ ਜੀ ਦੀਆਂ ਗੱਲਾਂ ਲੋਕਾਂ ਦੇ ਘਰੀਂ ਹੋਇਆ ਕਰਦੀਆਂ ਸਨ । ਮੇਰੇ ਕੰਨ ਬੜੀ ਉਤਸੁਕਤਾ ਦੇ ਨਾਲ ਉਹਨਾਂ ਗੱਲਾਂ ਨੂੰ ਸਮਝਣ ਦੀ ਕੋਸ਼ਿਸ਼ ਕਰਦੇ ਸਨ ਪਰ ਜਦੋਂ ਮੈਂ ਘਰ ਆ ਕੇ ਉਸ ਬਾਰੇ ਕੋਈ ਗੱਲ ਕਰਨ ਦੀ ਕੋਸ਼ਿਸ਼ ਕਰਦੀ ਤਾਂ ਮੇਰੇ ਘਰ ਦੇ ਮੇਰਾ ਮੂੰਹ ਬੰਦ ਕਰ ਦਿੰਦੇ ਸਨ ਕਿ ਇੱਥੇ ਕਿਸੇ ਸੰਤਾਂ–ਸੁੰਤਾਂ ਦਾ ਨਾਮ ਨਾ ਲਿਆ ਕਰ, ਜੇ ਤੈਨੂੰ ਜ਼ਿਆਦਾ ਹੀ ਪਿਆਰ ਹੈ ਤਾਂ ਚਲੀ ਜਾ ਉਹਨਾਂ ਦੇ ਘਰ ਜਿਨ੍ਹਾਂ ਦੇ ਘਰੋਂ ਤੂੰ ਇਹ ਸਭ ਕੁਝ ਸੁਣ ਕੇ ਆਉਂਦੀ ਹੈ। ਜੇ ਮੈਂ ਕਿਹਾ ਕਿ ਉਹ ਬੜਾ ਸੱਚਾ–ਸੁੱਚਾ ਇਨਸਾਨ ਹੈ ਤਾਂ ਮੇਰੇ ਘਰਦਿਆਂ ਨੇ ਜਵਾਬ ਦਿੱਤਾ ਕਿ ਜੇ ਉਹ ਐਨਾ ਹੀ ਸੱਚਾ ਹੈ ਤਾਂ ਫਿਰ ਉਹਨਾਂ ਦੇ ਆਪਣੇ ਹੀ ਸਿੱਖ ਉਸ ਦੀ ਸੱਚਾਈ ਦਾ ਸਾਹਮਣਾ ਕਰਦੇ ਡਰਦੇ ਕਿਉਂ ਹਨ ? ਮੈਂ ਚੁੱਪ ਕਰ ਜਾਂਦੀ । ਫਿਰ ਮੈਂ ਇੱਕ ਵਾਰ ਆਪਣੇ ਨਾਨਕੇ ਗਈ । ਉੱਥੇ ਜਾ ਕੇ ਕੁਝ ਮੁਸਲਮਾਨ ਭਾਈਚਾਰੇ ਵਿੱਚੋਂ, ਜੋ ਕਿ ਮੇਰੇ ਮਾਮਿਆਂ ਦੀ ਥਾਂ

ਲਗਦੇ ਸਨ, ਨੇ ਗੱਲ ਸੁਣਾਈ ਕਿ ਅਸੀ ਸੁਣੇ-ਸੁਣਾਏ ਸੰਤਾਂ ਨੂੰ ਮਿਲਣ ਚਲੇ ਗਏ ਪਰ ਡਰਦੇ-ਡਰਦੇ। ਨਾਲੇ ਉਹ ਹੱਸਣ ਅਤੇ ਨਾਲੇ ਮੇਰੀ ਨਾਨੀ ਮਾਂ, ਸਾਰੇ ਗੱਲਾਂ ਕਰੀ ਜਾਣ । ਭਾਈ-ਭੈਣ ਅਸੀਂ ਗਏ ਸੀ ਸੰਤਾਂ ਦੇ, ਉਹਨਾਂ ਨੇ ਮੇਰੀ ਮਾਂ ਨੂੰ ਕਿਹਾ, ਜਾ ਕੇ ਮੱਥਾ ਟੇਕਿਆ ਤੇ ਸਾਨੂੰ ਉਸ ਨੇ ਕਿਹਾ ਕਿ ਤੁਹਾਡਾ ਨਾਮ ਕੀ ਹੈ? ਅਸੀਂ ਕਿਹਾ ਬਸ਼ੀਰ ਖਾਨ। ਸੰਤਾਂ ਨੇ ਜੁਆਬ ਦਿੱਤਾ ਕਿ ਤੇਰਾ ਨਾਮ ਬਸ਼ੀਰ ਰਾਮ ਜਾਂ ਬਸ਼ੀਰ ਕੁਮਾਰ ਹੋਣਾ ਚਾਹੀਦਾ ਹੈ। ਉਸ ਨੇ ਕਿਹਾ, ਇਹ ਕਿਉ ? ਤਾਂ ਸੰਤਾਂ ਨੇ ਜਵਾਬ ਦਿੱਤਾ ਕਿ ਉਹ ਇਸ ਕਰਕੇ ਕਿ ਤੂੰ ਆਪਣੇ ਮਜ਼੍ਹਬ ਦਾ ਨਾਮ ਤਾਂ ਰੱਖ ਲਿਆ ਪਰ ਤੂੰ ਆਪਣੀ ਸੂਰਤ ਦੇਖ । ਕੀ ਤੂੰ ਲਗਦੈਂ ਮੁਸਲਮਾਨ ? ਉਹ ਆਪਣੇ ਆਪ ਵਿੱਚ ਸ਼ਰਮਿੰਦਾ ਹੋ ਗਏ ਅਤੇ ਉਹ ਬੰਦੇ ਅੱਜ ਵੀ ਜ਼ਿੰਦਾ ਹਨ । ਮੈਂ ਇਹਨਾਂ ਗੱਲਾਂ ਨੂੰ ਬੜੇ ਧਿਆਨ ਨਾਲ ਸੁਣਦੀ ਰਹੀ।

ਸੰਨ 1987 ਵਿੱਚ ਮੇਰਾ ਵਿਆਹ ਹੋ ਗਿਆ । ਵਿਆਹ ਕਰਨ ਵੇਲੇ ਸਾਡੇ ਖ਼ਾਨਦਾਨਾਂ ਵਿੱਚ ਇਹੀ ਸਿਖਾਇਆ ਜਾਂਦਾ ਹੈ ਕਿ ਬੱਸ ਅੱਜ ਤੋਂ ਦੋਨਾਂ ਖ਼ਾਨਦਾਨਾਂ ਦੀ ਇੱਜ਼ਤ ਨੂੰ ਬਰਕਰਾਰ ਰੱਖਣਾ ਹੈ-ਹਰ ਹਾਲਤ ਵਿੱਚ ।

ਮੇਰੇ ਪਤੀ ਦਾ ਨਾ ਕੋਈ ਕਾਰੋਬਾਰ ਸੀ, ਨਾ ਕੋਈ ਸਾਡੇ ਕੋਲ ਜੱਦੀ ਜ਼ਮੀਨ-ਜਾਇਦਾਦ ਸੀ, ਉੱਚੀਆਂ ਦਿਲਾਂ ਵਿੱਚ ਸੋਚਾਂ, ਖ਼ਿਆਲਾਤ ਬਹੁਤ ਉੱਚੇ-ਸੁੱਚ ਪਰ......।

ਪੱਲੇ ਕੁੱਝ ਨਾ ਹੋਣ ਕਰਕੇ ਬਹੁਤ ਕੁਝ ਨਾ ਕਰ ਸਕੇ । ਜਿਹੜੀ ਥੋੜ੍ਹੀ ਬਹੁਤ ਵਧੀਆ ਨੌਕਰੀ ਸੀ, ਪੈਸਾ ਨਾ ਹੋਣ ਦੀ ਵਜ੍ਹਾ ਕਰਕੇ ਮੇਰੇ ਪਤੀ ਨੂੰ ਉਸ ਨੌਕਰੀ ਤੋਂ ਕੱਢ ਦਿੱਤਾ ਗਿਆ । ਕਿਰਾਏ ਦਾ ਮਕਾਨ, ਮੁਸ਼ਕਲਾਂ ਦਾ ਸਾਹਮਣਾ, ਬੱਚਾ ਹੋਣ ਵਾਲਾ, ਦਿਲ ਦੇ ਅੰਦਰ ਸੋਚਾਂ ਦਾ ਪੰਡਾਲ-ਇਹ ਸਾਰੀਆਂ ਗੱਲਾਂ ਤੁਹਾਡੀ ਗੱਲ ਨਾਲ ਮੇਲ ਤਾਂ ਨਹੀਂ ਖਾਂਦੀਆਂ ਪਰ ਇਸ ਦਾ ਨਿਚੋੜ ਤੁਹਾਡੀ ਗੱਲ ਨਾਲ ਜੁੜਿਆ ਹੋਇਆ ਹੈ ।

ਪੰਜਾਬ ਦੇ ਵਿੱਚ ਮੌਕੇ ਦੀ ਸਰਕਾਰ ਸਿੱਖਾਂ ਦੀ ਹੋਵੇ ਪਰ ਫਿਰ ਵੀ ਬੇਪੱਤ ਸਿੱਖ ਹੀ ਹੋ ਰਹੇ ਹਨ । ਅਕਾਲ ਤਖ਼ਤ ਦੇ ਜਥੇਦਾਰ ਦਾ ਅਪਮਾਨ ਕੀਤਾ ਜਾ ਰਿਹਾ ਹੋਵੇ ਪਰ ਸਾਡਾ ਪੰਜਾਬ ਚੁੱਪ ਹੋਵੇ, ਕਿਉਂ? ਕੁਰਸੀ ਦਾ ਲਾਲਚ? ਕਿਸ ਚੀਜ਼ ਦਾ ਲਾਲਚ ਹੈ ਜੋ ਸੱਚਾਈ ਕਹਿਣ ਤੋਂ ਰੋਕ ਰਿਹਾ ਹੈ । ਜੇ ਮੌਤ ਤੋਂ ਡਰਦੇ ਹੋ ਤਾਂ ਜਿਸ ਦਿਨ ਮੌਤ ਆਉਣੀ ਹੈ, ਉਸ ਦਿਨ ਸੱਤ ਜਿੰਦੇ ਲਾ ਕੇ ਵੀ ਅੰਦਰ ਲੁਕ ਜਾਣਾ, ਮੌਤ ਉੱਥੋਂ ਵੀ ਖਿੱਚ ਲਿਆਵੇਗੀ । ਕੀ ਤੁਸੀਂ ਕਾਇਰਤਾ ਕਰਕੇ ਆਪਣੇ-ਆਪ ਨੂੰ ਸਿੱਖ ਅਖਵਾਉਂਦੇ ਹੋ? ਸਿੱਖ ਕੀ ਹੁੰਦਾ ਹੈ? ਸਿੱਖ ਦੀ ਪ੍ਰੀਭਾਸ਼ਾ ਕੀ ਹੈ? ਕੀ ਤੁਸੀਂ ਭੁੱਲ ਚੁੱਕੇ ਹੋ? ਕੀ ਖ਼ਾਲਸਾ ਜੀ ਤੁਹਾਡੀਆਂ ਜ਼ਮੀਰਾਂ ਮਰ ਚੁੱਕੀਆਂ ਹਨ? ਕੀ ਤੁਹਾਡੀ ਆਤਮਾ ਮਹਿਸੂਸ ਨਹੀਂ ਕਰਦੀ?

ਅੱਜ ਦੀ ਦੁਨੀਆਂ ਵਿੱਚ ਪੂਰਾ ਜ਼ੋਰ ਲਗਾ ਕੇ, ਲੱਖਾਂ ਦੀਆਂ ਗਰਾਂਟਾਂ ਦੇ ਕੇ, ਸਿੱਖ ਲੀਡਰ ਪੂਰੇ ਪੰਜਾਬ ਨੂੰ ਆਪਣੇ ਵੱਲ ਨਾ ਖਿੱਚ ਸਕੇ ਪਰ ਸੰਤਾਂ ਨੇ ਰਾਜਨੀਤੀ ਤੋਂ ਦੂਰ ਰਹਿ ਕੇ ਪੂਰੇ ਪੰਜਾਬ ਨੂੰ ਇੱਕ ਲੜੀ ਵਿੱਚ ਪਰੋ ਲਿਆ ਸੀ । ਉਸ ਇਨਸਾਨ ਨੇ ਤੁਹਾਡੇ ਸਿੱਖਾਂ ਲਈ ਕੀ ਨਹੀਂ ਕੀਤਾ । ਓਏ ਵੀਰੋ ! ਖ਼ਾਲਸਾ ਜੀਓ! ਆਪਣੀ ਆਤਮਾ ਨੂੰ ਝੰਜੋੜੋ, ਓਏ ਸਿੱਖ ਬਣੋ ਸਿੱਖ, ਕਿਉਂਕਿ ਸਿੱਖ, ਸਿੰਘ (ਸ਼ੇਰ) ਦਾ ਨਾਮ ਹੈ । ਸ਼ੇਰ ਕਦੇ ਡਰਦਾ ਨਹੀਂ । ਸੰਤਾਂ ਨੇ ਸੱਚ ਦੀ ਲੜਾਈ ਲੜੀ । ਉਸ ਨੇ ਜਿਸ ਜ਼ੁਲਮ ਦਾ ਖ਼ਾਤਮਾ ਕੀਤਾ, ਇਹ ਸੋਚੇ ਬਿਨਾ ਕੀਤਾ ਕਿ ਉਸ ਦੀ ਜਾਤ ਜਾਂ ਧਰਮ ਕੀ ਹੈ? ਸੰਤਾਂ ਨੂੰ ਬੁਰਾ ਕਿਉਂ ਸਮਝਿਆ ਗਿਆ ਦੇਵੀ ਮਾਤਾ (ਦੁਰਗਾ) ਜਿਸ ਦੀ ਕਿ ਆਪਾਂ ਪੂਜਾ ਕਰਦੇ ਹਾਂ, ਉਸ ਨੂੰ ਤਾਂ ਕਿਹਾ ਜਾਂਦਾ ਹੈ ਕਿ ਤੂੰ ਕਿੰਨੀ ਮਹਾਨ ਹੈ ! ਦੇਵੀ ਨੇ ਤਾਂ ਜ਼ਾਲਮਾਂ ਦੀਆਂ ਗਰਦਨਾਂ ਕੱਟ ਕੇ ਆਪਣੇ ਗਲ ਵਿੱਚ ਹਾਰ ਪਾ ਲਏ ਸਨ । ਇਹ ਜ਼ੁਲਮ ਦਾ ਹੱਕਦਾਰ ਸਿਰਫ਼ ਸੰਤਾਂ ਨੂੰ ਹੀ ਕਿਉਂ ਸਮਝਿਆ ਗਿਆ।

ਉਨ੍ਹਾਂ ਨੇ ਤਾਂ ਸਿੱਖਾਂ ਨੂੰ ਇਨਸਾਫ਼ ਦੁਆਉਣਾ ਚਾਹਿਆ ਸੀ । ਦਿਲ ਰੋ ਰਿਹਾ ਹੈ ਜੋ ਗੱਲ ਮੈਂ ਅੱਗੇ ਲਿਖਣ ਲੱਗੀ ਹਾਂ । ਜਿਸ ਦਿਨ ਦਰਬਾਰ ਸਾਹਿਬ ਅੰਦਰ ਗੋਲੀਆਂ ਚੱਲੀਆਂ, ਹਰ ਚੀਜ਼ ਦੀ ਬੇ-ਅਦਬੀ ਹੋਈ ਜੋ ਕਿ ਕਿਸੇ ਵੀ ਧਰਮ ਦੀ ਨਹੀਂ ਹੋਣੀ ਚਾਹੀਦੀ, ਉਸ ਦਿਨ ਸਿੱਖ ਕਿੱਥੇ ਸਨ? ਬੜੇ ਦੁੱਖ ਦੀ ਗੱਲ ਹੈ ਕਿ ਇਸ ਸਦੀ ਵਿੱਚ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਲਈ ਹਿੰਦੂ, ਸਿੱਖ ਅਤੇ ਮੁਸਲਮਾਨ, ਜੋ ਹਮੇਸ਼ਾ ਇਕੱਠੇ ਸੀ, ਇਨ੍ਹਾਂ ਲੀਡਰਾਂ ਨੇ ਆਪਣੀਆਂ ਜਰੂਰਤਾਂ ਲਈ ਪਾੜ ਕੇ ਰੱਖ ਦਿੱਤੇ ਹਨ । ਇਸ ਸਦੀ ਦੇ ਵਿੱਚ ਜਿੱਥੇ ਬਚਪਨ ਤੋਂ ਸੁਣਦੇ ਆ ਰਹੇ ਸੀ

ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਬੈਰ ਰਖਨਾ
ਹਿੰਦੀ ਹੈਂ ਹਮ ਵਤਨ ਹੈ ਹਿੰਦੋਸਤਾਂ ਹਮਾਰਾ ।

ਉੱਥੇ ਦੂਜੇ ਪਾਸੇ ਬਾਬਰੀ ਮਸਜਿਦ ਢਹਿ-ਢੇਰੀ ਕੀਤੀ ਗਈ । ਅਸੀਂ ਕਿਸ ਨੂੰ ਜਾ ਕੇ ਰੋ ਕੇ ਦਿਖਾਈਏ? ਕਿਸ ਤੇ ਜ਼ੋਰ ਕੱਢੀਏ? ਉਹ ਸੱਚਾ ਸੰਤ ਤਾਂ ਹੁਣ ਨਹੀਂ ਰਿਹਾ, ਜੋ ਸੱਚਾਈ ਦੀ ਆਵਾਜ਼ ਨੂੰ ਬੁਲੰਦ ਕਰ ਸਕਦਾ ਸੀ । ਕੀ ਹੈ ਕੋਈ ਐਸਾ ਸਿੱਖ?

ਤੁਸੀ ਕੀ ਸਮਝਦੇ ਹੋ ਕਿ ਸਿੱਖ ਉਹ ਹੁੰਦਾ ਹੈ ਜੋ ਅੰਮ੍ਰਿਤ ਛਕ ਲਵੇ ਜਾਂ ਕਿਰਪਾਨ ਪਾ ਕੇ ਨਿੱਤਨੇਮ ਕਰੇ? ਜਾਂ ਕੀ ਮੁਸਲਮਾਨ ਉਹ ਹੁੰਦਾ ਹੈ ਜੋ ਹੱਜ ਕਰਕੇ ਪੰਜ ਵਕਤ ਦੀ ਨਮਾਜ਼ ਪੜ੍ਹੇ? ਸੱਚਾ ਸਿੱਖ ਜਾਂ ਮੁਸਲਮਾਨ ਤਾਂ ਉਹ ਹੁੰਦਾ ਹੈ ਜੋ ਆਪਣੇ ਧਰਮ ਦੇ ਅਨੁਸਾਰ ਚੱਲਦਾ ਹੋਇਆ ਇਨ੍ਹਾਂ ਚੀਜ਼ਾਂ ਦੇ ਨਾਲ ਕਾਮ, ਕਰੋਧ, ਲੋਭ, ਮੋਹ, ਹੰਕਾਰ ਤੋਂ ਰਹਿਤ ਹੋਵੇ, ਜਿਸ ਨੂੰ ਇਹਨਾਂ ਚੀਜ਼ਾਂ ਵਿੱਚੋਂ ਕੋਈ ਵੀ ਚੀਜ਼ ਭਰਮਾ ਨਾ ਸਕੇ ਅਤੇ ਉਸ ਦੀ ਜ਼ਮੀਰ ਨੂੰ ਹਿਲਾ ਨਾ ਸਕੇ । ਉਹ ਜਾਣਦਾ ਹੋਵੇ ਕਿ ਇਹ ਸਭ ਚੀਜ਼ਾਂ ਇੱਕ ਰੰਗੀਨ ਟੀ.ਵੀ.ਦੀ ਰੰਗੀਨ ਜ਼ਿੰਦਗੀ ਦੀ ਤਰ੍ਹਾਂ ਹਨ । ਅਸੀ ਇਨ੍ਹਾਂ ਕਿਰਾਏ ਦੇ ਮਹਿਲਾਂ, ਅਟਾਰੀਆਂ, ਘਰਾਂ ਚੋਂ ਵਾਪਸ ਜਾਣਾ ਹੈ । ਉਹ ਜਾਣਦੇ ਹੋਣ ਕਿ ਸੱਚ ਕਹਿਣ ਤੋਂ ਅਸੀ ਡਰਨਾ ਨਹੀਂ, ਜ਼ੁਲਮ ਕਰਨ ਵਾਲਿਆਂ ਦੇ ਖ਼ਿਲਾਫ਼ ਆਵਾਜ਼ ਬੁਲੰਦ ਕਰਦੇ ਹਾਂ ਅਤੇ ਕਰਦੇ ਰਹਾਂਗੇ। ਅਫ਼ਸਰਾਂ ਤੋਂ ਡਰ ਕੇ ਗੱਲ ਨਾ ਕਰਦੇ ਹੋਣ ਕਿ ਅਸੀਂ ਇਹਨਾਂ ਅਫ਼ਸਰਾਂ ਤੋਂ ਉਪਰਲੇ ਅਫ਼ਸਰ ਨੂੰ ਵੀ ਕਹਿ ਸਕਦੇ ਹਾਂ ਅਤੇ ਉਨ੍ਹਾਂ ਤੋਂ ਉਪਰ ਹੋਰ ਅਫ਼ਸਰਾਂ ਨੂੰ ਵੀ ਕਹਿ ਸਕਦੇ ਹਾਂ ਅਤੇ ਉਨ੍ਹਾਂ ਤੋਂ ਉਪਰ ਹੋਰ । ਅਖ਼ੀਰ ਵਿੱਚ ਇੱਕ ਬਹੁਤ ਵੱਡੀ ਸ਼ਕਤੀ ਹੈ ਜਿਸ ਦੀ ਤਾਕਤ ਇਹਨਾਂ ਸਭ ਤੋਂ ਵੱਡੀ ਹੈ, ਜਿਸ ਨੂੰ ਅਸੀ ਹੱਥ ਜੋੜ ਕੇ ਮਨਾ ਸਕਦੇ ਹਾਂ।

ਮੁੱਕਦੀ ਗੱਲ ਖ਼ਾਲਸਾ ਜੀ ਇਹ ਹੈ ਕਿ ਉਸ ਸਦੀ ਦੇ ਵਿੱਚ ਜਿਸ ਨੂੰ ਮੈਂ ਮਿਲੀ ਵੀ ਨਾ, ਦੇਖਿਆ ਵੀ ਨਾ, ਦੇਖਣ ਦੀ ਚਾਹਤ, ਸੁਣਨ ਦੀ ਸ਼ਕਤੀ ਨੇ ਜਦੋਂ ਮਹਿਸੂਸ ਕੀਤਾ ਕਿ ਉਹ ਤਕੜਾ, ਹੋਣਹਾਰ, ਸੱਚਾ-ਸੁੱਚਾ ਸਿੱਖ ਕੋਈ ਹੈ ਜਿਸ ਨੂੰ ਮੈਂ ਮਿਲ ਨਾ ਸਕੀ ਤਾਂ ਉਹ ਇਸ ਸੰਸਾਰ ਨੂੰ ਤਿਆਗ ਚੁੱਕਾ ਸੀ । ਜੋ ਸਿੱਖ ਅਖਵਾਉਂਦੇ ਹਨ ਮੈਂ ਇਹਨਾਂ ਸਭ ਲੀਡਰਾਂ ਨੂੰ ਮਿਲੀ ਪਰ ਮੈਨੂੰ ਕੋਈ ਸਿੱਖ ਨਾ ਲੱਭਿਆ । ਰਹਿਮ-ਦਿਲ ਵੀ ਬਹੁਤ ਸਿੱਖ ਮਿਲੇ, ਮੈਨੂੰ ਧੀਆਂ-ਭੈਣਾਂ ਦੀ ਇੱਜ਼ਤ ਕਰਨ ਵਾਲੇ ਸਿੱਖ ਵੀ ਮਿਲੇ ਪਰ ਮੈਨੂੰ ਡੰਕੇ ਦੀ ਚੋਟ ਤੇ ਸੱਚ ਕਹਿਣ ਵਾਲਾ ਕੋਈ ਨਾ ਲੱਭਿਆ । ਹੁਣ ਮੇਰੀ ਤੁਹਾਡੇ ਅੱਗੇ ਇਹ ਬੇਨਤੀ ਹੈ ਭਾਈ ਕਿ ਤੁਸੀਂ ਪੁੱਛਿਆ ਸੀ ਕਿ ਇਸ ਸਦੀ ਦਾ ਮਹਾਨ, ਸੱਚਾ-ਸੁੱਚਾ ਸਿੱਖ, ਮਹਾਨ ਸੰਤ-ਸਿਪਾਹੀ ਕੌਣ ਹੈ? ਮੇਰਾ ਜਵਾਬ ਹੈ ਕਿ ਮੇਰੀਆਂ ਨਜ਼ਰਾਂ ਅਤੇ ਮੇਰੀ ਜ਼ਮੀਰ ਤਾਂ ਸੰਤਾਂ ਨੂੰ ਹੀ ਸੱਚਾ ਸਿੱਖ ਮੰਨਦੀ ਹੈ, ਜਿਸ ਨੇ ਗੁਰੂ ਗੋਬਿੰਦ ਸਿੰਘ ਤੋਂ ਸਿੱਖਿਆ ਲੈ ਕੇ ਆਪਣੇ ਦਸੇ ਗੁਰੂਆਂ ਦੇ ਰਸਤੇ ਤੇ ਚੱਲ ਕੇ ਸਿੱਖ ਧਰਮ ਦੀ ਪਾਲਣਾਂ ਕਰਦੇ ਹੋਏ ਸਿੱਖ-ਸਿਧਾਂਤਾਂ ਦੇ ਅਨੁਸਾਰ ਹਰ ਇਨਸਾਨ ਨੂੰ ਆਪਣੇ ਧਰਮ ਵਿੱਚ ਪੱਕਾ ਹੋਣ ਦਾ ਸੰਦੇਸ਼ ਦਿੱਤਾ ਅਤੇ ਪੂਰੇ ਪੰਜਾਬ ਦੇ ਲੋਕਾਂ ਨੂੰ ਇਸ ਤਰ੍ਹਾਂ ਆਪਣੇ ਵੱਲ ਖਿੱਚ ਲਿਆ ਜਿਵੇਂ ਉਹ ਕੋਈ ਰੱਬੀ ਨੂਰ ਹੋਵੇ । ਸੋ ਜੇ ਕਿਸੇ ਵਿੱਚ ਕੋਈ

ਸੱਚਾਈ ਹੁੰਦੀ ਹੈ ਤਾਂ ਹੀ ਦੁਨੀਆ ਉਸ ਦੇ ਪਿੱਛੇ ਲੱਗਦੀ ਹੈ । ਉਸ ਵਿੱਚ ਵੀ ਕੋਈ ਐਸੀ ਖ਼ਾਸੀਅਤ ਹੋਵੇਗੀ ਹੀ, ਜੋ ਲੋਕਾਂ ਨੂੰ ਉਸ ਪ੍ਰਤੀ ਸੁਚੇਤ ਕਰਦੀ ਰਹੀ । ਮੈਂ ਇੱਕ ਬਹੁਤ ਹੀ ਨਾ-ਸਮਝ ਲੜਕੀ ਹਾਂ । ਬੱਸ, ਦਿਲ ਵਿੱਚ ਹਸਰਤ ਜਿਹੀ ਜਾਗੀ, ਅਖ਼ਬਾਰ ਵਿੱਚ ਪੜ੍ਹ ਕੇ ਸੋਚਿਆ ਕਿ ਆਪਣੇ ਵਿਚਾਰ ਲਿਖ ਦੇਵਾਂ।

ਭਾਵੇਂ ਤੁਹਾਡੇ ਵਿੱਚ ਮੁਸਲਮਾਨਾਂ ਨੂੰ ਇਹ ਇਜਾਜ਼ਤ ਨਹੀਂ ਦਿੱਤੀ ਗਈ ਕਿ ਤੁਸੀ ਲਿਖ ਸਕਦੇ ਹੋ ? ਪਰ ਲਿਖਣ ਤੇ ਕੋਈ ਪਾਬੰਦੀ ਵੀ ਨਹੀਂ ਲਗਾਈ ਗਈ । ਮੇਰੇ ਦਿਲ ਵਿੱਚ ਸ਼ਰਧਾ ਸੀ, ਸੋਚਣੀ ਸੀ, ਮੈਂ ਲਿਖ ਦਿੱਤਾ । ਅਗਰ ਇਸ ਨੂੰ ਲਿਖਣ ਦੌਰਾਨ ਮੈਥੋਂ ਕੁਝ ਐਸਾ ਲਿਖਿਆ ਗਿਆ ਹੋਵੇ ਜੋਂ ਤੁਹਾਡੇ ਧਰਮ ਦੇ ਖਿਲਾਫ ਹੋਵੇ ਤਾਂ ਮੈਨੂੰ ਆਪਣੀ ਬੱਚੀ ਜਾਂ ਭੈਣ ਸਮਝ ਕੇ ਮੁਆਫ਼ ਕਰ ਦੇਣਾ ਕਿਉਂਕਿ ਇਨਸਾਨ ਗਲਤੀਆਂ ਦਾ ਪੁਤਲਾ ਹੈ । ਇਹ ਹਿੰਦੁਸਤਾਨ ਹੈ, ਇੱਥੇ ਹੱਕ ਮੰਗਿਆਂ ਨਹੀਂ ਮਿਲਦਾ, ਖੋਹਣਾ ਪੈਂਦਾ ਹੈ-ਜਿਸ ਤਰ੍ਹਾਂ ਤੁਸੀਂ ਮੈਨੂੰ ਲਿਖਣ ਦਾ ਹੱਕ ਦਿੱਤਾ ਨਹੀਂ ਸੀ ਪਰ ਮੈਂ ਖੋਹ ਕੇ ਲੈ ਲਿਆ ਹੈ । ਮੈਂ ਮੁਸਲਿਮ ਲੜਕੀ ਹਾਂ । ਮੇਰਾ ਨਾਂ ਮੰਜੂ ਕੁਰੈਸ਼ੀ ਹੈ । ਇਸ ਵਕਤ ਮੈਂ ਨੈਸ਼ਨਲ ਮੁਸਲਿਮ ਵੈਲਫ਼ੇਅਰ ਮੂਵਮੈਂਟ, ਪੰਜਾਬ ਦੀ ਪ੍ਰਧਾਨ ਵੀ ਹਾਂ । ਮੇਰੇ ਦਿਲ ਵਿੱਚ ਬਹੁਤ ਖੁਸ਼ੀ ਹੈ ਕਿ ਸੱਚੇ ਵਿਚਾਰ ਕਹਿਣ ਦਾ ਮੌਕਾ ਦਿੱਤਾ

ਦੇਹ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ।।
ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ ।।

ਸੰਤ ਭਾਵੇਂ ਸਮਾਜ ਦੇ ਕੁਝ ਲੋਕਾਂ ਨੂੰ ਚੰਗੇ ਨਾ ਲਗਦੇ ਹੋਣ, ਮੌਕੇ ਦੀ ਸਰਕਾਰ ਨੂੰ ਤਾਂ ਉਹ ਚੰਗੇ ਲੱਗ ਹੀ ਨਹੀਂ ਸੀ ਸਕਦੇ, ਪਰ ਉਹ ਸਭ ਕੁਝ ਕਰ ਕਿਸ ਦੇ ਵਾਸਤੇ ਰਹੇ ਸਨ ? ਦੌਲਤ ਕਮਾਉਣ ਲਈ ਜਾਂ ਕੁਰਸੀ ਦੇ ਲਾਲਚ ਲਈ ? ਜੇ ਇਨ੍ਹਾਂ ਚੀਜ਼ਾਂ ਦੇ ਲਾਲਚ ਲਈ ਨਹੀਂ ਕਰ ਰਹੇ ਸਨ ਤਾਂ ਫਿਰ ਕਿਨ੍ਹਾਂ ਲਈ ਸਭ ਕੁਝ ਕਰਿਆ, ਗੁਨਾਹਗਾਰ ਬਣੇ, ਮੌਕੇ ਦੀ ਸਰਕਾਰ ਤੋਂ ਹਿੱਕ ਤੇ ਗੋਲੀਆਂ ਖਾਧੀਆਂ ਅਤੇ ਖੁਸ਼ੀ ਨਾਲ ਮੌਤ ਕਬੂਲ ਕੀਤੀ, ਕੌਮ ਲਈ, ਸਿੱਖੀ ਲਈ, ਧਰਮ ਲਈ ਆਪਾ ਵਾਰ ਗਏ । ਤੁਹਾਡੀ ਸਿੱਖ-ਕੌਮ ਨੂੰ ਹਮੇਸ਼ਾ ਉਸ ਦਾ ਸ਼ੁਕਰੀਆਂ ਅਦਾ ਕਰਦੇ ਰਹਿਣਾ ਹੋਵੇਗਾ ਕਿਉਂਕਿ ਉਸ ਨੇ ਹਰ ਚੀਜ਼ ਸਿੱਖਾਂ ਦੇ ਹਿਤ ਲਈ ਕੀਤੀ । ਉਹ ਸਿੱਖਾਂ ਵਿੱਚ ਗੁਰੂ ਗੋਬਿੰਦ ਸਿੰਘ ਵਾਲੀ ਹਿੰਮਤ ਭਰਨੀ ਚਾਹੁੰਦਾ ਸੀ । ਇਸ ਕਰਕੇ ਉਹ ਮੌਕੇ ਦੀ ਸਰਕਾਰ ਜਾਂ ਦੁਨੀਆਂ ਨੂੰ ਕਿੰਨੇ ਵੀ ਬੁਰੇ ਕਿਉਂ ਨਾ ਲੱਗਣ ਪਰ ਉਹ ਸਿੱਖਾਂ ਨੂੰ ਬੁਰੇ ਨਹੀਂ ਲੱਗਣੇ ਚਾਹੀਦੇ ਕਿਉਂਕਿ ਉਹ ਸਿੱਖਾਂ ਦੇ ਮਸੀਹਾ ਸਨ ।

# ਸਿੱਖੀ-ਗਗਨ ਦਾ ਧਰੂ-ਤਾਰਾ

*- ਕੰਵਰ ਸ਼ੇਰ ਸਿੰਘ*

ਕਿਸੇ ਜੁੱਗ ਵਿੱਚ ਅਨੇਕਾਂ ਸ਼ਖ਼ਸੀਅਤਾਂ ਮਹਾਨ ਹੋ ਸਕਦੀਆਂ ਹਨ ਪਰੰਤੂ ਹਾਲਾਤ ਕੁਝ ਸ਼ਖ਼ਸੀਅਤਾਂ ਦੀ ਮਹਾਨਤਾ ਨੂੰ ਪ੍ਰਚੰਡ ਰੂਪ ਵਿੱਚ ਪ੍ਰਗਟ ਕਰ ਦਿੰਦੇ ਹਨ ਅਤੇ ਉਹ ਇਤਿਹਾਸ ਰੂਪੀ ਆਕਾਸ਼ ਵਿੱਚ ਰੌਸ਼ਨੀ ਬਿਖੇਰ ਕੇ ਜੁੱਗ ਦੀਆਂ ਪ੍ਰਤੀਨਿਧ ਸ਼ਖ਼ਸੀਅਤਾਂ ਹੋ ਨਿਬੜਦੀਆਂ ਹਨ।

ਦਸੇ ਗੁਰੂ ਸਾਹਿਬਾਨ ਹੀ ਮਹਾਨ ਸਨ ਪਰੰਤੂ ਪੰਜਵੀਂ, ਛੇਵੀਂ, ਨੌਵੀਂ ਅਤੇ ਦਸਵੀਂ ਜੋਤ ਨੂੰ ਹਾਲਾਤ ਦੇ ਮੱਦੇਨਜ਼ਰ ਲਟ-ਲਟ ਬਲਣਾ ਪਿਆ ਅਤੇ ਜੁੱਗ ਦੇ ਚਾਨਣ-ਮੁਨਾਰੇ ਬਣ ਕੇ ਮਾਨਵੀ ਇਤਿਹਾਸ ਦਾ ਭਵਿੱਖੀ ਰਾਹ ਰੁਸ਼ਨਾਇਆ । ਬ੍ਰਹਿਮੰਡ ਦੇ ਸਮੂਹ ਤਾਰੇ ਹੀ ਪ੍ਰਕਾਸ਼ਮਾਨ ਹਨ ਪਰੰਤੂ ਕੁਝ ਟੁੱਟਦੇ ਤਾਰਿਆਂ ਦੀ ਰੌਸ਼ਨੀ ਵਾਯੂ ਮੰਡਲ ਵਿੱਚ ਖਹਿ ਕੇ ਰਗੜ ਖਾਣ ਨਾਲ ਚਕਾਚੌਂਧ ਪੈਦਾ ਕਰ ਦੇਂਦੀ ਹੈ ਜੋ ਦੇਰ ਤੱਕ ਅੱਖੀਆਂ 'ਤੇ ਛਾਈ ਰਹਿੰਦੀ ਹੈ।

ਗੁਰੂ ਸਾਹਿਬਾਨ ਦੇ ਸਮੇਂ ਤੋ ਲੈ ਕੇ ਉੱਨੀਵੀਂ ਸਦੀ ਦੇ ਅੱਧ ਤਕ ਅਨੇਕਾਂ ਮਹਾਨ ਸਿੱਖ ਅਤੇ ਸੰਤ-ਸਿਪਾਹੀ ਸਿੰਘ ਪੈਦਾ ਹੋਏ ਪਰੰਤੂ ਉੱਨੀਵੀਂ ਸਦੀ ਦੇ ਅੱਧ ਤੋਂ ਵੀਹਵੀਂ ਸਦੀ ਤਕ ਇਸ ਪੱਖੋਂ ਇੱਕ ਖ਼ਲਾਅ ਜਿਹਾ ਪੈਦਾ ਹੋ ਗਿਆ ਸੀ । ਭਾਵੇਂ ਇਸ ਸਮੇਂ ਵੀ ਅਨੇਕਾਂ ਗੁਰਮੁਖ-ਸਿੱਖ-ਯੋਧੇ, ਬੱਬਰ ਅਕਾਲੀ, ਦਾਰਸ਼ਨਿਕ, ਵਿਦਵਾਨ ਅਤੇ ਸੰਤ ਪੈਦਾ ਹੋਏ ਪਰੰਤੂ ਜੇ ਐਸਾ ਸੰਤ-ਸਿਪਾਹੀ ਲੱਭਣਾ ਹੈ ਜਿਸ ਨੇ ਵੀਹਵੀਂ ਸਦੀ ਨੂੰ ਸਿੱਖ ਇਤਿਹਾਸ ਦੀ ਅਠਾਰ੍ਹਵੀਂ ਸਦੀ ਨਾਲ ਜੋੜ ਦਿੱਤਾ ਹੋਵੇ ਅਤੇ ਖ਼ਾਲਸੇ ਦੇ ਭਵਿੱਖ ਦਾ ਰਾਹ ਰੁਸ਼ਨਾਇਆ ਹੋਵੇ ਤਾਂ ਉਹ ਤਾਂ ਕੇਵਲ ਇੱਕ ਹੀ, ਭਾਈ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਹੀ ਹਨ । ਵੀਹਵੀਂ ਸਦੀ ਵਿੱਚ ਇਹੀ ਗੁਰੂ-ਬਖ਼ਸ਼ੀ ਮਹਾਨ ਸ਼ਖ਼ਸੀਅਤ ਹੈ ਜਿਸ ਨੇ ਸਿੱਖ-ਧਰਮ, ਸਿੱਖ-ਰਾਜਨੀਤੀ ਅਤੇ ਸਿੱਖ-ਮਾਨਸਿਕਤਾ ਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ । ਆਪਣੇ ਤੋਂ ਕਈ ਗੁਣਾਂ ਵੱਡੀ ਹਕੂਮਤ ਨਾਲ ਟੱਕਰ ਲੈ ਕੇ ਇਹ ਸਿੱਧ ਕਰ ਦਿੱਤਾ ਕਿ ਖ਼ਾਲਸਾ ਇਕੱਲਾ ਹੀ ਸਵਾ ਲੱਖ ਦੇ ਰੂਪ ਵਿੱਚ ਵਿਚਰਦਾ ਹੈ ਅਤੇ ਲੱਖਾਂ ਦੇ ਲਸ਼ਕਰ ਉੱਤੇ ਭਾਰੂ ਹੋ ਸਕਦਾ ਹੈ । ਆਪਣੇ ਜਿਊਂਦੇ-ਜੀਅ ਜਾਬਰਾਂ ਨੂੰ ਗੁਰੂ-ਘਰ ਦੀ ਪਵਿੱਤਰਤਾ ਭੰਗ ਨਹੀਂ ਕਰਨ ਦਿੱਤੀ । ਹਜ਼ਾਰਾਂ ਜਾਬਰਾਂ ਨੂੰ ਸੋਧ ਕੇ ਆਪ ਪਰਕਰਮਾ ਵਿੱਚ ਸਨਮੁਖ ਹੋ ਕੇ ਸ਼ਹੀਦੀ ਜਾਮ ਪੀਤਾ । ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ।। ਦੇ ਮਹਾਂਵਾਕ ਨੂੰ ਅਮਲੀ ਜਾਮਾ ਪਹਿਨਾਇਆ ।

ਉਸ ਨੇ ਲਗਾਤਾਰ ਸਿਮਰਨ ਸਦਕਾ ਸਦਾ ਸਿੱਖੀ-ਜੀਵਨ ਹੀ ਜੀਵਿਆ ਅਤੇ ਜੀਵਨ ਦੇ ਮੁੱਢ ਤੋਂ ਲੈ ਕੇ ਅਖ਼ੀਰ ਤੱਕ ਗੁਰੂ-ਘਰ ਨਾਲ ਹੀ ਪ੍ਰੀਤ ਨਿਭਾਈ । ਉਹਨਾਂ ਦਾ ਗੁਰੂ-ਸ਼ਬਦ ਦੀ ਕਮਾਈ ਦੇ ਨਾਲ-ਨਾਲ ਘਾਲਣਾ ਕਰ ਕੇ ਹੱਥੋਂ ਦੇਣ ਵਾਲਾ ਅਤੇ ਦਮਦਮੀ ਟਕਸਾਲ ਦੇ ਮੁੱਖ ਸੇਵਾਦਾਰ ਦੀ ਸੇਵਾ ਨਿਭਾਉਂਦਿਆਂ ਸਹਿਜ ਵਿੱਚ ਵਿਚਰਨ ਵਾਲਾ ਜੀਵਨ ਸੀ । ਉਹ ਭਗਤ ਸੀ ਪਰ ਖ਼ਾਲਸਾ ਹੋਣ ਕਰਕੇ ਦੁਆਲੇ ਵਾਪਰਦੀਆਂ ਘਟਨਾਵਾਂ ਤੋਂ ਅੱਖਾਂ ਨਹੀਂ ਸੀ ਮੀਟਦਾ । ਇਸੇ ਕਰਕੇ ਉਹ ੧੯੭੮ ਦੀ ਵਿਸਾਖੀ ਵੇਲੇ ੧੩ ਸਿੰਘਾਂ ਦੀ ਦੁਸ਼ਟਾਂ ਹੱਥੋਂ ਹੋਈ ਸ਼ਹੀਦੀ ਸਮੇਂ ਸਹਿਜ ਵਿੱਚ ਵਿਚਰ ਰਹੇ ਜੀਵਨ ਵਿੱਚੋਂ ਦੁਸ਼ਟ-ਸੰਘਾਰ ਦੇ ਰੂਪ ਵਿੱਚ

ਪ੍ਰਗਟ ਹੋ ਗਿਆ–ਬਿਲਕੁਲ ਉਸੇ ਤਰ੍ਹਾਂ ਹੀ ਜਿਵੇਂ ਬਾਬਾ ਦੀਪ ਸਿੰਘ ਜੀਵਨ–ਮੁਕਤ ਅਵਸਥਾ ਵਿੱਚੋਂ ਹੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਦੁਸ਼ਟਾਂ ਨੂੰ ਸੋਧਣ ਹਿਤ ਖੰਡਾ ਖੜਕਾਉਣ ਲਈ ਤਿਆਰ ਹੋ ਗਏ ਸੀ ।

ਉਹ ਸੱਚਮੁੱਚ ਹੀ ਖ਼ਾਲਸੇ ਦਾ ਪ੍ਰਤੀਨਿਧ ਰੂਪ ਸੀ । ਉਸ ਦੇ ਜਿਉਂਦੇ–ਜੀਅ ਭਿੰਡਰਾਂਵਾਲਾ ਜੁੱਗ ਹੀ ਚੱਲਿਆ । ਅਸਲ ਵਿੱਚ ਹੁਣ ਵੀ ਭਿੰਡਰਾਂਵਾਲਾ ਜੁੱਗ ਹੀ ਚੱਲ ਰਿਹਾ ਹੈ । ਉਸ ਦੇ ਜਿਊਂਦੇ–ਜੀਅ ਜੇ ਕੋਈ ਮਹੱਤਵਪੂਰਨ ਘਟਨਾ ਵਾਪਰਦੀ ਸੀ ਤਾਂ ਰਾਜਨੀਤੀਵੇਤਾ, ਵਿਦਵਾਨ ਅਤੇ ਬੁੱਧੀਜੀਵੀ ਉਸ ਘਟਨਾਂ ਬਾਰੇ ਭਾਈ ਜਰਨੈਲ ਸਿੰਘ ਦੇ ਪ੍ਰਤੀਕਰਮ ਨੂੰ ਉਡੀਕਦੇ ਸਨ ਅਤੇ ਉਸ ਦੇ ਪ੍ਰਤੀਕਰਮ ਨੂੰ ਇਲਾਹੀ ਫ਼ਰਮਾਨ ਮੰਨ ਕੇ ਰਾਜਨੀਤੀਵਾਨਾਂ, ਵਿਦਵਾਨਾਂ ਅਤੇ ਬੁੱਧੀਜੀਵੀਆਂ ਦੇ ਬਿਆਨ ਢਲ ਜਾਂਦੇ ਸਨ । ਭਾਵੇਂ ਅੱਜ ਉਹ ਦੁਨਿਆਵੀ ਰੰਗ-ਮੰਚ ’ਤੇ ਸਰੀਰਕ ਰੂਪ ਵਿੱਚ ਨਹੀਂ ਹੈ ਪਰੰਤੂ ਫਿਰ ਵੀ ਜਨਤਕ ਰੂਪ ਵਿੱਚ ਦੁਸ਼ਮਣ ਅੱਜ ਵੀ ਉਸ ਵਿਰੁੱਧ ਬਿਆਨਬਾਜ਼ੀ ਕਰਨ ਦੀ ਜੁਰਅਤ ਨਹੀਂ ਕਰ ਸਕਦੇ । ਭਾਵੇਂ ਦੋਖੀਆਂ ਅਤੇ ਵਿਰੋਧੀ ਵਿਚਾਰਧਾਰਾ ਵਾਲੇ ਸਿੱਖਾਂ ਦਾ ਅੱਜ ਬੋਲਬਾਲਾ ਹੈ ਪਰੰਤੂ ਉਸ ਦੀ ਵਿਚਾਰਧਾਰਾ ਦੀ ਧੂਣੀ ਲਗਾਤਾਰ ਧੁਖ ਰਹੀ ਹੈ ਜੋ ਭਾਂਬੜ ਬਣ ਕੇ ਅਨੁਕੂਲ ਹਾਲਾਤਾਂ ਵਿੱਚ ਸਮੇਂ–ਸਮੇਂ ਬਲਦੀ ਰਹੇਗੀ ।

ਨਿਸ਼ਚੇ ਹੀ ਭਾਈ ਜਰਨੈਲ ਸਿੰਘ ਹੀ ਐਸਾ ਸੰਤ–ਸਿਪਾਹੀ ਸਿੰਘ ਜੀ ਜਿਸ ਨੇ ਸਮੇਂ ਦੀਆਂ ਪੈੜਾਂ ਉੱਤੇ ਅਜਿਹੇ ਨਕਸ਼ ਛੱਡੇ ਜਿਸ ਦੀਆਂ ਪੈੜਾਂ ਨਾਲ ਪੈੜਾਂ ਮਿਲਾ ਕੇ ਸਿੱਖ–ਕੌਮ ਆਪਣੇ ਗੌਰਵਮਈ ਭਵਿੱਖ ਦੀ ਉਸਾਰੀ ਕਰ ਸਕਦੀ ਹੈ । ਉਸ ਦੀ ਕਥਨੀ ਅਤੇ ਕਰਨੀ ਨੇ ਸਿੱਖ ਦਰਸ਼ਨ, ਸਿੱਖ ਰਾਜਨੀਤੀ, ਸਿੱਖ ਮਾਨਸਿਕਤਾ ਅਤੇ ਸਿੱਖ ਇਤਿਹਾਸ ਦਾ ਇੱਕ ਪ੍ਰਤੀਨਿਧ ਰੂਪ ਸਿਰਜਿਆ ਹੈ । ਉਹ ਸਰਬੱਤ ਖ਼ਾਲਸੇ ਦੀ ਰੂਹ ਦਾ ਹਾਣੀ ਸੀ ਅਤੇ ਆਪਣੀ ਸਾਰੀ ਤਾਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹਾਸਲ ਕਰਦਾ ਸੀ । ਇਸ ਤਾਕਤ ਦੀ ਵਰਤੋਂ ਉਸ ਨੇ ਦਸ ਗੁਰੂ ਸਾਹਿਬਾਨ ਵੱਲੋਂ ਦਰਸਾਏ ਸਿਧਾਂਤਾ ਦੀ ਰੌਸ਼ਨੀ ਵਿੱਚ ਮਰਿਆਦਾ ਵਿੱਚ ਰਹਿ ਕੇ ਹੀ ਕੀਤੀ । ਉਹ ਜਾਤ–ਪਾਤ ਤੋਂ ਰਹਿਤ ਅਤੇ ਸਭ ਧਰਮਾਂ ਦੇ ਧਰਮੀ ਬੰਦਿਆਂ ਦਾ ਸਤਿਕਾਰ ਕਰਨ ਵਾਲਾ ਸੀ । ਵਿਰਲਿਆਂ ਨੇ ਹੀ ਸਮਝਿਆ ਕਿ ਉਹ ਹਿੰਦੂ–ਵਿਰੋਧੀ ਨਹੀਂ ਸੀ ਸਗੋਂ ਸਭ ਧਰਮਾਂ ਵਿਚਲੇ ਦੁਸ਼ਟਾਂ ਨੂੰ ਬਰਦਾਸ਼ਤ ਨਹੀਂ ਸੀ ਕਰਦਾ । ਦੋਖੀਆਂ ਨੇ ਉਸ ਨੂੰ ਹਿੰਦੂ–ਵਿਰੋਧੀ ਗਰਦਾਨਣ ਦਾ ਕੂੜ–ਪ੍ਰਚਾਰ ਕੀਤਾ ਪਰੰਤੂ ਲੱਖਾਂ ਸਿੱਖ ਅੱਜ ਵੀ ਉਸ ਨੂੰ ਖ਼ਾਲਸੇ ਦਾ ਪ੍ਰਤੀਨਿਧ ਰੂਪ ਸਮਝਦੇ ਹਨ । ਉਹ ਸਰਬੱਤ ਖ਼ਾਲਸੇ ਦੀ ਰੂਹ ਦਾ ਹਾਣੀ ਹੁੰਦਿਆਂ ਰੂਹਾਂ ਦਾ ਸਰਦਾਰ ਵੀ ਸੀ ਜਿਸ ਵਿੱਚ ਹਉਮੈ ਦੀ ਪਰਤ ਕੋਈ ਨਹੀਂ ਸੀ । ਉਹ ਘਟਨਾਵਾਂ ਦਾ ਗੁਲਾਮ ਨਹੀਂ ਸੀ ਬਲਕਿ ਸਰਬੱਤ ਖ਼ਾਲਸੇ ਦੀ ਰੂਹ ਨਾਲ ਅਭੇਦ ਹੋ ਕੇ ਘਟਨਾਵਾਂ ਨੂੰ ਆਪਣੀ ਮਰਜ਼ੀ ਨਾਲ ਇਤਿਹਾਸਕ ਮੋੜ ਦੇਂਦਾ ਸੀ । ਉਸ ਨੇ ਸਿਰੇ ਦੇ ਉਲਟ ਅਤੇ ਵਿਰੋਧੀ ਹਾਲਾਤਾਂ ਵਿੱਚ ਵੀ ਹਾਰ ਨਹੀਂ ਮੰਨੀ । ਗੁਰੂ–ਘਰ ’ਤੇ ਹਮਲੇ ਸਮੇਂ ਅਖੌਤੀ ਸਿੱਖ ਆਗੂਆਂ ਨੇ ਕਿਹਾ ਕਿ ਬਾਬਾ ਜੀ ਫ਼ੌਜ ਆ ਗਈ ਹੈ, ਹੁਣ ਤਾਂ ਨਿਕਲ ਚੱਲੀਏ । ਗੁਰੂ ਕੇ ਸਿੱਖ ਦਾ ਜੁਆਬ ਸੀ ਕਿ ਭੋਲਿਓ ! ਹੁਣ ਹੀ ਤਾਂ ਗੁਰੂ–ਘਰ ਨਾਲ ਪ੍ਰੀਤ ਨਿਭਾਉਣ ਦਾ ਸਮਾਂ ਹੈ, ਆਓ ਰਲ ਕੇ ਗੁਰੂ ਦੇ ਸਨਮੁਖ ਹੋ ਕੇ ਸ਼ਹੀਦੀਆਂ ਪਾਈਏ, ਅੰਤ ਸਮੇਂ ਨੂੰ ਪਿੱਠ ਦੇ ਕੇ ਨਾ ਜਾਈਏ, ਗੁਰੂ–ਘਰ ਨੂੰ ਛੱਡ ਕੇ ਸਿੱਖ ਲਈ ਜੀਵਨ ਦਾ ਕੀ ਅਰਥ ਹੈ ? ਉਹ ਸੂਰਬੀਰ ਬਚਨ ਦਾ ਬਲੀ ਸੀ । ਆਪਣੇ ਜਿਊਂਦਿਆਂ ਜਾਬਰ ਹਕੂਮਤ ਦੇ ਕਰਿੰਦਿਆ ਨੂੰ ਗੁਰੂ–ਘਰ ਦੀ ਬੇਅਦਬੀ ਨਹੀਂ ਕਰਨ ਦਿੱਤੀ ਅਤੇ ਜਦੋਂ ਟੈਂਕਾਂ ਦੇ ਗੋਲਿਆਂ ਨੇ ਗੁਰੂ–ਘਰ ਨੂੰ ਛਲਣੀ ਕੀਤਾ ਤਾਂ ਗੁਰੂ ਦਾ ਸਿੱਖ, ਸੰਤ–ਸਿਪਾਹੀ ਜਰਨੈਲ ਸਿੰਘ, ਸਨਮੁਖ ਹੋ ਕੇ ਜੂਝਦਾ ਹੋਇਆ ਸਰਬੱਤ ਖ਼ਾਲਸੇ ਦੀ ਰੂਹ ਵਿੱਚ ਸਮਾਂ ਗਿਆ-

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥

ਉਸ ਨੇ ਆਪਣੀ ਕਰਨੀ ਨਾਲ ਇਹ ਦੱਸ ਦਿੱਤਾ ਕਿ ਖ਼ਾਲਸਾ ਆਪਣੇ ਖਾਸੇ ਵਜੋਂ ਆਜ਼ਾਦ ਹੈ ਪਰੰਤੂ ਸਮਕਾਲੀ ਸਮਾਜਕ, ਰਾਜਨੀਤਕ ਪ੍ਰਸਥਿਤੀਆਂ ਅਜਿਹੀਆਂ ਹਨ ਜਿਨ੍ਹਾਂ ਦੇ ਹੁੰਦਿਆਂ ਉਸ ਲਈ ਆਪਣੀ ਆਜ਼ਾਦ ਹਸਤੀ ਨੂੰ ਕਾਇਮ ਰੱਖਣਾ ਮੁਸ਼ਕਲ ਹੈ । ਧਰਮ ਅਸਥਾਨ ਅਜੇ ਵੀ ਸੁਰੱਖਿਅਤ ਨਹੀਂ ਹਨ । ਇਸ ਲਈ ਖ਼ਾਲਸੇ ਨੂੰ ਹੋਰ ਵੀ ਹੰਭਲਾ ਮਾਰਨ ਦੀ ਲੋੜ ਹੈ ਤਾਂ ਕਿ ਹਿੰਦੁਸਤਾਨ ਵਿੱਚ ਰਹਿੰਦਿਆਂ ਖ਼ਾਲਸਾ ਪੂਰਨ ਆਜ਼ਾਦੀ ਦਾ ਨਿੱਘ ਮਾਣ ਸਕੇ । ਭਵਿੱਖ ਵਿੱਚ ਜਦੋਂ ਵੀ ਕਦੇ ਖਾਲਸੇ 'ਤੇ ਭੀੜ ਬਣੀ ਤਾਂ ਖ਼ਾਲਸਾ, ਸ੍ਰੀ ਗੁਰੂ ਗੋਬਿੰਦ ਸਿੰਘ ਦੀ ਤਾਬਿਆ ਰਹਿਣ ਵਾਲੇ ਭਾਈ ਜਰਨੈਲ ਸਿੰਘ ਖ਼ਾਲਸਾ ਦੀ ਕਰਨੀ ਤੋਂ ਰੌਸ਼ਨੀ ਲਿਆ ਕਰੇਗਾ । ਉਹ ਸਿੱਖੀ-ਗਗਨ ਦਾ ਧਰੂ-ਤਾਰਾ ਹੈ।

ਨਿਸ਼ਚੇ ਹੀ ਭਾਈ ਜਰਨੈਲ ਸਿੰਘ ਵੀਹਵੀਂ ਸਦੀ ਦਾ ਮਹਾਨ ਸਿੱਖ ਹੈ ।

# ਸਿੱਖ ਕੌਮ ਦੇ ਹੱਕਾਂ ਦਾ ਰਾਖਾ

*– ਲਖਵੀਰ ਸਿੰਘ ਕੋਮਲ*

ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਵੀਹਵੀਂ ਸਦੀ ਦਾ ਮਹਾਨ ਸਿੱਖ, ਕਹਿਣੀ ਕਰਨੀ ਦਾ ਪੂਰਾ, ਦਸ ਗੁਰੂ ਸਾਹਿਬਾਨ ਦੇ ਸਿਧਾਤਾਂ ਨਾਲ ਸਭ ਤੋਂ ਵੱਧ ਨੇੜਤਾ ਰੱਖਣ ਵਾਲਾ ਅਤੇ ਹਰ ਪਲ ਗੁਰੂ ਗ੍ਰੰਥ ਸਾਹਿਬ ਤੋਂ ਸੇਧ ਲੈ ਕੇ ਚੱਲਣ ਵਾਲਾ, ਸਿੱਖ ਕੌਮ ਦੇ ਹੱਕਾਂ ਦਾ ਰਾਖਾ, ਸਿੱਖ ਕੌਮ ਦੀ ਆਨ-ਸ਼ਾਨ ਲਈ ਹਰ ਪਲ ਹਿੱਕ ਤਾਣ ਕੇ ਖੜ੍ਹਨ ਵਾਲਾ ਮਹਾਨ ਜੁਝਾਰੂ ਸੰਤ-ਸਿਪਾਹੀ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਤੋਂ ਵਧ ਕੇ ਹੋਰ ਕੋਈ ਵੀ ਪੈਦਾ ਨਹੀਂ ਹੋਇਆ । ਇਹ ਸਿਰਫ਼ ਅਤੇ ਸਿਰਫ਼ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਹੀ ਸਨ ਜਿਨ੍ਹਾਂ ਨੇ ਸਿੱਖ ਕੌਮ ਉਪਰ ਵਾਪਰੇ ਕਹਿਰ ਭਰੇ ਸਾਕਿਆਂ ਦੀ ਪੀੜ ਨੂੰ ਅੰਤਰੀਵ ਰੂਪ ਵਿੱਚ ਮਹਿਸੂਸ ਕੀਤਾ । ਜਿੰਨੀ ਕ੍ਰਾਂਤੀ ਸਿੱਖ ਕੌਮ ਵਿੱਚ ਸੰਤ ਭਿੰਡਰਾਂਵਾਲਿਆਂ ਦੇ ਸਮੇਂ ਦੌਰਾਨ ਆਈ, ਏਨੀ ਕਿਸੇ ਵੀ ਆਗੂ ਦੇ ਸਮੇਂ ਵਿੱਚ ਨਹੀਂ ਆਈ। ਭਾਵੇਂ ਸਿੱਖ ਨੌਜਵਾਨਾਂ ਨੂੰ ਪਤਿਤਪੁਣੇ ਅਤੇ ਨਸ਼ਿਆਂ ਵਾਲੇ ਪਾਸੇ ਤੋਂ ਮੋੜ ਕੇ ਸਹੀ ਰਸਤੇ ਲੈ ਆਉਣ ਦੀ ਗੱਲ ਹੋਵੇ ਜਾਂ ਗੁਰੂ ਗ੍ਰੰਥ ਸਾਹਿਬ ਦੀ ਮਾਣ-ਮਰਿਆਦਾ ਕਰਾਉਣ ਦਾ ਮਾਮਲਾ ਹੋਵੇ, ਜਿੰਨੀ ਸਪਸ਼ਟ ਅਤੇ ਨਿੱਗਰ ਸੇਧ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੇ ਸਿੱਖ ਕੌਮ ਨੂੰ ਦਿੱਤੀ, ਉਹ ਜਿਹੀ ਸੇਧ ਇਸ ਸਦੀ ਦਾ ਕੋਈ ਲੀਡਰ ਵੀ ਸਿੱਖ ਕੌਮ ਨੂੰ ਨਹੀਂ ਦੇ ਸਕਿਆ । ਕਾਸ਼ ! ਸਾਡੇ ਰਵਾਇਤੀ ਅਕਾਲੀ ਲੀਡਰਾਂ ਵਿੱਚ ਉਹਨਾਂ ਵਰਗਾ ਇੱਕ ਵੀ ਕਣ ਮੌਜੂਦ ਹੁੰਦਾ । ਕਾਸ਼ ! ਸਾਡੇ ਰਵਾਇਤੀ ਲੀਡਰ ਭਾਵੇਂ ਉਸ ਯੋਧੇ ਨੂੰ ਭੋਰਾ ਵੀ ਸਹਿਯੋਗ ਨਾ ਦਿੰਦੇ ਪਰ ਉਸ ਵੱਲੋਂ ਆਰੰਭੀ ਲਹਿਰ ਦੇ ਰਾਹ ਵਿੱਚ ਰੋੜਾ ਨਾ ਬਣਦੇ ਅਤੇ ਸਮੇਂ-ਸਮੇਂ ਉਸ ਜਾਂਬਾਜ਼ ਜਰਨੈਲ ਨੂੰ ਧੋਖਾ ਨਾ ਦਿੰਦੇ ਤਾਂ ਨਿਸ਼ਚੇ ਹੀ ਸਿੱਖ ਕੌਮ ਦਾ ਨਕਸ਼ਾ ਅੱਜ ਹੋਰ ਹੀ ਹੁੰਦਾ । ਸਿੱਖ ਕੌਮ ਗੁਲਾਮੀ ਭਰਿਆ ਜੀਵਨ ਬਤੀਤ ਕਰਨ ਦੀ ਜਗ੍ਹਾ ਅੱਜ ਤਖ਼ਤ ਦੀ ਮਾਲਕ ਹੁੰਦੀ ਅਤੇ ਵੱਡੀਆਂ-ਵੱਡੀਆਂ ਬਾਦਸ਼ਾਹੀਆਂ ਵੀ ਸਿੱਖ ਕੌਮ ਦਾ ਪਾਣੀ ਭਰਦੀਆਂ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਇਸ ਸਦੀ ਦੇ ਅਜਿਹੇ ਸੰਪੂਰਨ ਸਿੱਖ ਸਨ, ਜਿਨ੍ਹਾਂ ਸਿੱਖ ਕੌਮ ਦੀ ਮਾਣ-ਮਰਿਆਦਾ ਦੇ ਮਾਮਲੇ ਤੇ ਕਦੇ ਸਮਝੋਤਾ ਨਹੀਂ ਕੀਤਾ । ਜਿਨ੍ਹਾਂ ਨੇ ਔਖੀ ਤੋਂ ਔਖੀ ਘੜੀ ਵਿੱਚ ਵੀ ਹਾਲਾਤਾਂ ਤੋਂ ਹਾਰ ਨਹੀਂ ਮੰਨੀ ਅਤੇ ਨਿਰਾਸ਼ਾ ਨੂੰ ਆਪਣੇ ਨੇੜੇ ਨਹੀਂ ਫਟਕਣ ਦਿੱਤਾ ਸੀ । ਉਹਨਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਓਟ ਆਸਰਾ ਲੈਂਦੇ ਹੋਏ ਆਪਣਾਂ ਹਰ ਪਲ, ਹਰ ਸੁਆਸ ਸਿੱਖ ਕੌਮ ਦੀ ਖ਼ਾਤਰ ਅਰਪਣ ਕੀਤਾ । ਇਸ ਲਈ ਸਿਰਫ਼ ਅਤੇ ਸਿਰਫ਼ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਹੀ ਇੱਕੋ-ਇੱਕ ਅਜਿਹੇ ਮਹਾਨ ਸਿੱਖ ਆਗੂ ਹਨ, ਜਿਨ੍ਹਾਂ ਦੇ ਨਕਸ਼ੇ-ਕਦਮਾਂ ਤੇ ਚੱਲ ਕੇ ਸਿੱਖ ਕੌਮ ਆਪਣੇ ਆਉਣ ਵਾਲੇ ਭਵਿੱਖ ਨੂੰ ਸੁਨਹਿਰੀ ਬਣਾ ਸਕਦੀ ਹੈ । ਕੌਮ ਦੇ ਇਸ ਮਹਾਨ ਜਰਨੈਲ ਨੂੰ ਲੱਖ ਵਾਰ ਪ੍ਣਾਮ !

# ਸੰਤ ਜਰਨੈਲ ਸਿੰਘ ਬਾਰੇ

*– ਹਰਮਿੰਦਰ ਸਿੰਘ**

"ਬਾਬੇ ਜਰਨੈਲ ਸਿੰਘ ਦੀ ਦੇਣ ਸਿੱਖ ਇਤਿਹਾਸ ਵਿੱਚ ਅਭੁੱਲ ਰਹੇਗੀ। ਕੌਮ ਨੂੰ ਜਿੱਲ੍ਹਣ ਵਿੱਚੋਂ ਕੱਢਣ ਲਈ ਉਹਨਾਂ ਕੋਲ ਅਗੰਮੀ ਸੂਝ ਸੀ । ਜਦੋਂ ੧੯੭੮ ਵਿੱਚ ਉਹਨਾਂ ਬੀੜਾ ਚੁੱਕਿਆ, ਓਦੋਂ ਤਕ ਸਿੱਖ, ਹਿੰਦੂ ਜ਼ਹਿਨੀਅਤ ਵਾਲੀ ਮੌਕਾਪ੍ਰਸਤ ਭ੍ਰਿਸ਼ਟ ਰਾਜਨੀਤੀ ਰਾਹੀਂ ਰਾਜਸੀ ਚੌਧਰ ਹਾਸਲ ਕਰਨ ਨੂੰ ਹੀ ਪੰਥ ਦੀ ਸਰਕਾਰ ਕਹਿ ਛੱਡਦੇ ਸਨ । ਵਿਸ਼ੇਸ਼ ਸੂਝ ਦੇ ਮਾਲਕ ਚੰਦ ਸਿੱਖਾਂ ਬਿਨਾ ਸਭ ਗੁਰਨਾਮ ਸਿੰਘ ਜਾਂ ਬਾਦਲ ਦੇ ਮੁੱਖ ਮੰਤਰੀ ਬਣਨ ਨੂੰ ਹੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨਾਲ ਤੁਲਣਾ ਦੇ ਦੇਂਦੇ ਸੀ । ਉੱਚੇ-ਸੁੱਚੇ ਸਿੱਖ-ਸਿਧਾਂਤ ਵਿੱਚ ਮਿਲਾਵਟ ਕਰਕੇ ਅਸੀ ਧਰਮ ਨਿਰਪੱਖ ਹੋ ਕੇ ਵੋਟਾਂ ਲੈਣ ਨੂੰ ਰਾਜਨੀਤਕ ਮਨੋਰਥ ਮੰਨ ਬੈਠੇ ਸਾਂ । ਰੋਮ-ਰੋਮ ਧੰਨਵਾਦੀ ਹਾਂ ਉਸ ਮਹਾਂਪੁਰਖ (ਸੰਤ ਜਰਨੈਲ ਸਿੰਘ) ਦਾ ਜਿਨ੍ਹੇ ਕੌਮ ਨੂੰ ਦਲਦਲ ਵਿੱਚੋਂ ਕੱਢ ਲਿਆ । ਇਤਿਹਾਸ ਨੂੰ ਜੋ ਮੋੜਾ ਉਹ ਦੇ ਗਏ ਹਨ, ਇਹਨੂੰ ਹਾਕਮ ਜਾਂ ਮੌਕਾਪ੍ਰਸਤ ਸਿੱਖ ਠੱਲ੍ਹ ਨਹੀਂ ਸਕਦੇ।"

(ਜੋਧਪੁਰ ਜੇਲ੍ਹ ਤੋਂ ੨੪ ਅਗਸਤ, ੧੯੮੭ ਨੂੰ ਫੈਡਰੇਸ਼ਨ ਦੇ ਇੱਕ ਜ਼ਿੰਮੇਵਾਰ ਸੱਜਣ ਨੂੰ ਲਿਖੇ ਖ਼ਤ 'ਚੋਂ)

## ਪ੍ਰੈਸ, ਸਿੱਖ ਅਤੇ ਸੰਤ ਭਿੰਡਰਾਂਵਾਲੇ

"ਨਰਮ ਤੋਂ ਨਰਮ ਸ਼ਬਦਾਂ ਦਾ ਪ੍ਰਯੋਗ ਕਰੀਏ ਤਾਂ ਵੀ ਪ੍ਰੈਸ ਨੂੰ ਪੱਖਪਾਤੀ ਕਹਿਣਾ ਪਏਗਾ । ਇਸ ਦੇ ਪੱਖਪਾਤੀ ਹੋਣ ਦਾ ਕਾਰਨ ਕੇਵਲ ਇਸ ਦਾ ਸਿੱਖ-ਵਿਰੋਧੀ ਹੋਣਾ ਨਹੀਂ ਹੈ, ਸਿੱਖ-ਵਿਰੋਧੀ ਤਾਂ ਇਹ ਨਿਸ਼ਚਿਤ ਰੂਪ ਚ ਹੈ ਹੀ ਪਰ ਇਹ ਓਨੀ ਹੀ ਮੁਸਲਿਮ-ਵਿਰੋਧੀ ਅਤੇ ਦਲਿਤ-ਵਿਰੋਧੀ ਵੀ ਹੈ । ਬਦਕਿਸਮਤੀ ਹੈ ਕਿ ਅਖੌਤੀ ਲੋਕਤੰਤਰ ਦਾ ਇਹ ਚੌਥਾ ਥੰਮ੍ਹ (ਪ੍ਰੈੱਸ) ਆਪਣੇ-ਆਪ ਨੂੰ ਬੜਾ ਕੱਟੜ ਦੇਸ਼-ਭਗਤ ਸਮਝਦਾ ਪ੍ਰਤੀਤ ਹੁੰਦਾ ਹੈ । ਇਨ੍ਹਾਂ ਦਾ ਖ਼ਿਆਲ ਹੈ ਕਿ ਭਾਰਤ ਦੀ ਅਖੰਡਤਾ ਅਤੇ ਪਵਿੱਤਰਤਾ ਦੀ ਰਖ਼ਵਾਲੀ ਦੀ ਜ਼ਿੰਮੇਵਾਰੀ ਇਹਨਾਂ ਉਪਰ ਹੀ ਹੈ । ਇਹ ਦੇਸ਼ ਦੇ ਅਖੌਤੀ ਕੌਮੀ-ਹਿੱਤ ਵਿੱਚ ਸਿੱਖ-ਵਿਰੋਧੀ ਪੱਖਪਾਤ ਨੂੰ ਆਪਣਾਂ ਫ਼ਰਜ਼ ਸਮਝਦੇ ਹਨ । ਪੰਜਾਬ ਦੇ ਹਿੰਦੂਆਂ ਨੂੰ ਚੀਕ-ਚਿਹਾੜਾ ਪਾਉਣ ਲਈ ਕਿਸੇ ਤਕੱਲੁਫ਼ ਦੀ ਲੋੜ ਨਹੀਂ ਪੈਂਦੀ ਕਿਉਂ ਜੁ ਝੂਠੀ ਹਾਲ-ਪਾਹਰਿਆ ਅਤੇ ਬਾਤ ਦਾ ਬਤੰਗੜ ਬਣਾਉਣ ਲਈ ਟ੍ਰਿਬਿਊਨ ਅਦਾਰਾ ਮੌਜੂਦ ਹੈ । ਕਾਂਗਰਸੀ ਪੱਤਰਕਾਰ ਯਸ਼ ਕਹਿੰਦਾ ਹੈ ਕਿ ਕਿਉਂਕਿ ਤੁਸੀ (ਸਿੱਖ) ਜੇਲ੍ਹਾਂ ਚ ਸੜ ਰਹੇ ਵਿਅਕਤੀਆਂ ਲਈ ਆਮ-ਮੁਆਫ਼ੀ ਦੀ ਗੱਲ ਕਰਦੇ ਹੋ ਤਾਂ ਫਿਰ ਤੁਸੀ ਐਚ.ਕੇ.ਐਲ. ਭਗਤ ਅਤੇ ਟਾਈਟਲਰ ਜਿਹਿਆਂ ਨੂੰ ਛੂਹ ਤਕ ਵੀ ਨਹੀਂ ਸਕਦੇ ।ਅਸੀਂ ਨਵੰਬਰ ੮੪ ਵਿੱਚ ਮਾਰੇ ਗਏ ਲੋਕਾਂ ਨੂੰ ਭੁਲਾ ਦੇਈਏ । ਇਹ ਕੇਵਲ

* ਸੰਤ ਜਰਨੈਲ ਸਿੰਘ ਦੇ ਕਰੀਬੀ ਸਾਥੀ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਮਰਹੂਮ ਜਨਰਲ ਸਕੱਤਰ ।

ਮਿਲਾਪ ਜਾਂ ਹਿੰਦ ਸਮਾਚਾਰ ਹੀ ਨਹੀਂ, ਬਲਕਿ ਟਾਈਮਜ਼ ਔਵ ਇੰਡੀਆ, ਹਿੰਦੁਸਤਾਨ ਟਾਈਮਜ਼ ਅਤੇ ਅਨੇਕਾਂ ਹੋਰ ਇੱਕੋ ਹੀ ਧਿਰ ਚ ਸ਼ਾਮਲ ਹਨ । ਜਿਹੜੀ ਗੱਲ ਮੇਰੇ ਅੰਦਰ ਪੀੜਾ ਅਤੇ ਗੁੱਸਾ ਉਤਪੰਨ ਕਰਦੀ ਹੈ ਉਹ ਹੈ ਸੰਤ ਭਿੰਡਰਾਂਵਾਲੇ ਵਿਰੁੱਧ ਪ੍ਰੈਸ ਦੀ ਸਾਜਿਸ਼ । ਵੱਧ ਤੋਂ ਵੱਧ ਰਾਖਸ਼ਨੁਮਾ ਅਤੇ ਨੀਚ ਲਕਬਾਂ ਦੀ ਬੌਛਾੜ ਉਹਦੇ ਉਪਰ ਕੀਤੀ ਗਈ ਹੈ । ਫਿਰ ਵੀ ਇਹਨਾਂ ਦੀ ਸੰਤੁਸ਼ਟੀ ਨਹੀਂ ਹੋਈ ਅਤੇ ਇਹਨਾਂ ਨੇ ਉਸ ਦੀ ਸ਼ਖ਼ਸੀਅਤ ਨੂੰ ਛੁਟਿਆਉਣ ਦੀ ਕੋਸ਼ਸ਼ ਕੀਤੀ । ਅਸਲ ਚ ਤੁਹਾਨੂੰ ਗੁੰਮਰਾਹ ਕਰ ਲਿਆ ਗਿਆ ਅਤੇ ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਪੈਦਾ ਹੋਏ ਮਹਾਨ ਸਿੱਖ ਨੂੰ ਬਦਨਾਮ ਕਰਨ ਲਈ ਸ਼ਹਿ ਦਿੱਤੀ ਗਈ । ਤੁਸੀ ਉਸ ਦੇ ਨਾਮ ਨਾਲੋਂ ਸੰਤ ਦੀ ਉਪਾਧੀ ਹਟਾ ਦਿੱਤੀ । ਰਿਸ਼ੀਕੇਸ਼ ਦੇ ਕਿਸੇ ਡੇਰੇ ਦਾ ਹਰ ਸਾਧੂ ਤੁਹਾਡੇ ਲਈ ਬਾਬਾ ਹੈ, ਸਿਆਸੀ ਗਾਂਧੀ ਮਹਾਤਮਾ ਹੈ; ਜੈਲ ਸਿੰਘ ਤੱਕ ਗਿਆਨੀ ਹੈ ਪਰ ਸੰਤ ਭਿੰਡਰਾਂਵਾਲੇ ਦੇ ਨਾਮ ਨਾਲੋਂ ਅਖ਼ਬਾਰਾਂ ਵਿੱਚੋਂ ਸੰਤ ਅਗੇਤਰ ਕੱਟ ਦਿੱਤਾ ਗਿਆ । ਖੈਰ, ਕੋਈ ਗੱਲ ਨਹੀਂ, ਤੁਸੀਂ ਉਸ ਨੂੰ ਸਾਡੇ ਦਿਲਾਂ ਚੋਂ ਨਹੀਂ ਕੱਢ ਸਕਦੇ ।

(ਨਵੰਬਰ ’੮੯ ਵਿੱਚ ਹਰਮਿੰਦਰ ਸਿੰਘ ਸੰਧੂ ਵੱਲੋਂ ਲਿਖੇ ਇੱਕ ਲੇਖ ‘ਸਿੱਖ–ਰਾਜਨੀਤੀ ਦੀਆਂ ਸਮੱਸਿਆਵਾਂ’ ਦੇ ਅੰਗਰੇਜ਼ੀ–ਮੂਲ ਤੋਂ ਪ੍ਰੋ: ਕੁਲਬੀਰ ਸਿੰਘ ਵੱਲੋਂ ਪੰਜਾਬੀ ਚ ਕੀਤੇ ਅਨੁਵਾਦ ਚੋਂ ਧੰਨਵਾਦ ਸਹਿਤ)

# ਸੰਤ ਭਿੰਡਰਾਂਵਾਲੇ ਦਾ ਤਰਕ-ਸ਼ਾਸਤਰ

*– ਰਾਜਿੰਦਰ ਸਿੰਘ*

? ਸੰਤ ਜੀ, ਪਹਿਲਾਂ ਇਹ ਦੱਸੋ ਕਿ ਦਮਦਮੀ ਟਕਸਾਲ ਦੇ ਮੁੱਖ ਉਦੇਸ਼ ਕੀ ਹਨ ?

– ਕਥਾ ਕਰਨਾ, ਅੰਮ੍ਰਿਤ ਛਕਾਉਣਾ, ਪੂਰਨ ਗੁਰ-ਮਰਿਆਦਾ 'ਚ ਰਹਿਣਾ ।

? ਦਮਦਮੀ ਟਕਸਾਲ ਦੇ ਮੁਖੀ ਹੋਣ ਦੇ ਨਾਤੇ ਭਾਰਤ ਵਿੱਚ ਤੁਸੀਂ ਕਿੱਥੇ-ਕਿੱਥੇ ਪ੍ਰਚਾਰ ਕਰਨ ਜਾਂਦੇ ਹੋ ?

– ਜਿੱਥੇ-ਜਿੱਥੇ ਸੰਗਤ ਸੱਦੇ ।

? ਤੁਹਾਡਾ ਧਰਮ-ਪ੍ਰਚਾਰ ਸ਼੍ਰੋਮਣੀ ਕਮੇਟੀ ਦੇ ਧਰਮ-ਪ੍ਰਚਾਰ ਨਾਲੋਂ ਕਿੰਨਾ ਕੁ ਵੱਖਰਾ ਹੈ ?

– ਦਮਦਮੀ ਟਕਸਾਲ ਨਿਰੋਲ ਧਰਮ-ਪ੍ਰਚਾਰ ਕਰਦੀ ਹੈ ਜਦ ਕਿ ਸ਼੍ਰੋਮਣੀ ਕਮੇਟੀ ਧਰਮ-ਪ੍ਰਚਾਰ ਦੇ ਨਾਲ ਸਿੱਖ-ਰਾਜਨੀਤੀ ਦਾ ਪ੍ਰਚਾਰ ਵੀ ਕਰਦੀ ਹੈ ।

? ਸਾਰੇ ਭਾਰਤ ਵਿੱਚ ਆਪ ਜੀ ਦੇ ਕਿੰਨੇ ਸ਼ਰਧਾਲੂ ਹਨ ?

– ਕਦੇ ਗਿਣੇ ਨਹੀਂ ।

? ਕੀ ਤੁਹਾਡਾ ਕੋਈ ਵੱਖਰਾ ਰਹਿਤਨਾਮਾ ਹੈ ?

– ਨਹੀਂ, ਸਾਡਾ ਕੋਈ ਵੱਖਰਾ ਰਹਿਤਨਾਮਾ ਨਹੀਂ । ਰਹਿਤਨਾਮਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖ਼ਸ਼ਿਸ਼ ਕੀਤਾ ਰਹਿਤਨਾਮਾ ਹੀ ਹੈ । ਹਰ ਥਾਂ ਉਹੀ ਰਹਿਤਨਾਮਾ ਲਾਗੂ ਹੈ ।

? ਧਾਰਮਿਕ ਨੇਤਾ ਹੁੰਦਿਆਂ ਤੁਸੀ ਰਾਜਸੀ ਮੋਰਚੇ ਵਿੱਚ ਕਿਵੇਂ ਸ਼ਾਮਿਲ ਹੋਏ ?

– ਸਭ ਤੋਂ ਪਹਿਲਾਂ ਤਾਂ ਮੋਰਚਾ ਧਾਰਮਿਕ ਪੱਖ ਤੋਂ ਹੀ ਸ਼ੁਰੂ ਕੀਤਾ ਗਿਆ ਸੀ । ਮਗਰੋਂ ਅਕਾਲੀ ਦਲ ਨੇ ਇਨ੍ਹਾਂ ਮੰਗਾਂ ਨਾਲ ਆਪਣੀਆਂ ਰਾਜਨੀਤਕ ਮੰਗਾਂ ਵੀ ਜੋੜ ਲਈਆਂ ।

? ਸਿੱਖੀ ਵਿੱਚ ਧਰਮ ਅਤੇ ਸਿਆਸਤ ਦਾ ਆਪਸੀ ਕੀ ਰਿਸ਼ਤਾ ਹੈ ?

– ਸਿੱਖ ਧਰਮ ਵਿੱਚ ਧਰਮ ਅਤੇ ਸਿਆਸਤ ਕੋਈ ਵੱਖੋ-ਵੱਖ ਨਹੀਂ ਸਗੋਂ ਇਕੱਠੇ ਚੱਲਦੇ ਹਨ । ਸਿੱਖੀ ਵਿੱਚ ਧਰਮ ਨੂੰ ਸਿਆਸਤ ਨਾਲੋਂ ਵੱਖਰਾ ਨਹੀਂ ਕੀਤਾ ਜਾ ਸਕਦਾ । ਧਰਮ ਅਤੇ ਸਿਆਸਤ ਇੱਕ ਹੈ । ਇਹ ਮੀਰੀ-ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਸਿੱਖ ਪੰਥ ਨੂੰ ਅਦੁੱਤੀ ਦੇਣ ਹੈ ।

? ਪਿੱਛੇ ਜਿਹੇ ਐਲਾਨ ਹੋਇਆ ਸੀ ਕਿ ਕੇਂਦਰ ਸਰਕਾਰ ਨੇ ਸਿੱਖਾਂ ਦੀਆਂ ਧਾਰਮਿਕ ਮੰਗਾਂ ਮੰਨ ਲਈਆਂ ਹਨ, ਜਦ ਕਿ ਸਿਆਸੀ ਮੰਗਾਂ ਤੇ ਗੱਲਬਾਤ ਅੜੀ ਹੋਈ ਹੈ?

– ਧਾਰਮਿਕ ਮੰਗਾਂ ਮੰਨ ਲੈਣ ਦਾ ਐਲਾਨ ਨਿਰਾ ਫ਼ਰਾਡ ਹੈ । ਜੇਕਰ ਮੰਨ ਲਈਆਂ ਹਨ ਤਾਂ ਉਨ੍ਹਾਂ ਤੇ ਅਮਲ ਕਿਉਂ ਨਹੀਂ ਹੁੰਦਾ । ਇਹ ਐਲਾਨ ਕੇਵਲ ਫ਼ਰਜੀ ਐਲਾਨ ਹੈ । ਨਾ ਸਾਨੂੰ ਲਿਖਤੀ ਰੂਪ ਵਿੱਚ ਕੁਝ ਦਿੱਤਾ ਗਿਆ ਅਤੇ ਨਾ ਐਲਾਨੀਆਂ ਹੋਈਆਂ ਗੱਲਾਂ ਦਾ ਕੋਈ ਅਸਰ ਹੋਇਆ ।

? ਧਰਮ–ਯੁੱਧ ਮੋਰਚੇ ਕਾਰਨ ਹਿੰਦੂ–ਸਿੱਖ ਏਕਤਾ ਨੂੰ ਭਾਰੀ ਸੱਟ ਵੱਜੀ ਹੈ । ਆਪ ਦੀ ਰਾਏ ਵਿੱਚ ਹਿੰਦੂ–ਸਿੱਖ ਏਕਤਾ ਨੂੰ ਕਿਵੇਂ ਬਰਕਰਾਰ ਰੱਖਿਆ ਜਾ ਸਕਦਾ ਹੈ ?

– ਹਿੰਦੂ–ਸਿੱਖ ਏਕਤਾ ਨੂੰ ਭਾਰੀ ਸੱਟ ਵੱਜੀ ਹੈ ਪਰ ਇਸ ਸੱਟ ਲਈ ਅਸੀਂ ਨਹੀਂ, ਸਰਕਾਰ ਜ਼ਿੰਮੇਵਾਰ ਹੈ । ਏਕਤਾ ਰੱਖੀ ਜਾ ਸਕਦੀ ਹੈ ਸਿੱਖਾਂ ਨੂੰ ਹਿੰਦੂਆਂ ਦੇ ਬਰਾਬਰ ਸ਼ਹਿਰੀ ਮੰਨ ਕੇ । ਜਿੰਨਾ ਚਿਰ ਸਰਕਾਰ ਹਿੰਦੂ–ਸਿੱਖਾਂ ਵਿਚਾਲੇ ਵਿਤਕਰਾ ਰੱਖੇਗੀ, ਏਕਤਾ ਨੂੰ ਸੱਟ ਵੱਜਦੀ ਰਹੇਗੀ । ਸਿੱਖਾਂ ਨੂੰ ਬਰਾਬਰ ਦੇ ਸ਼ਹਿਰੀ ਮੰਨ ਕੇ ਹੀ ਏਕਤਾ ਮਜ਼ਬੂਤ ਰੱਖੀ ਜਾ ਸਕਦੀ ਹੈ ।

? ਅੱਛਾ ਸੰਤ ਜੀ, ਧਾਰਮਿਕ ਮੰਗਾਂ ਬਾਰੇ ਜ਼ਰਾ ਵਿਸਥਾਰ ਨਾਲ ਦੱਸੋਗੇ–ਜਿਵੇਂ ਸਿੱਖਾਂ ਨੂੰ ਕਿਰਪਾਨ ਲੈ ਕੇ ਹਵਾਈ ਜਹਾਜ਼ ਦਾ ਸਫ਼ਰ ਆਦਿ ਕਰਨ ਦੀ ਮੰਗ ਮੰਨ ਲਈ ਗਈ ਹੈ ?

– ਮੈਂ ਤੁਹਾਨੂੰ ਪਹਿਲਾਂ ਹੀ ਦੱਸ ਚੁੱਕਿਆ ਹਾਂ ਕਿ ਧਾਰਮਿਕ ਮੰਗਾਂ ਮੰਨੇ ਜਾਣ ਦਾ ਐਲਾਨ ਨਿਰਾ ਫ਼ਰਾਡ ਹੈ । ਹਵਾਈ ਜਹਾਜ਼ ਦਾ ਸਫ਼ਰ ਕਰਨ ਵਾਲਿਆਂ ਦੀ ਕਿਰਪਾਨ ਦਾ ਸਾਈਜ਼ ਮਿਥਣਾ ਸਿੱਖਾਂ ਨਾਲ ਇਨਸਾਫ਼ ਨਹੀਂ । ਸੰਵਿਧਾਨ ਵਿੱਚ ਕਿਸੇ ਵੀ ਧਾਰਮਿਕ ਚਿੰਨ੍ਹ ਦੀ ਕੋਈ ਗਿਣਤੀ–ਮਿਣਤੀ ਨਹੀਂ । ਕਿਰਪਾਨ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ । ਉਸ ਨੂੰ ਕਿਸੇ ਵੀ ਫੁੱਟੇ ਨਾਲ ਨਾਪਣਾ ਸਿੱਖਾਂ ਦੇ ਧਾਰਮਿਕ ਜਜ਼ਬਾਤਾਂ ਨਾਲ ਖੇਡਣਾ ਹੈ । ਸਰਕਾਰ ਨੇ ਹਵਾਈ ਜਹਾਜ਼ ਦੇ ਸਫ਼ਰ ਲਈ ਸਿੱਖਾਂ ਲਈ ਨੌਂ ਇੰਚ ਸਾਈਜ਼ ਦੀ ਕਿਰਪਾਨ ਪਹਿਨਣ ਦੀ ਆਗਿਆ ਦਿੱਤੀ ਹੈ, ਜੋ ਸਿੱਖਾਂ ਨੂੰ ਮਜ਼ਾਕ ਕਰਨ ਦੇ ਬਰਾਬਰ ਹੈ । ਕੀ ਹਵਾਈ ਜ਼ਹਾਜ਼ ਤੇ ਸਵਾਰ ਹੋਣ ਲੱਗਿਆਂ ਕਿਸੇ ਹਿੰਦੂ ਦੇ ਜੰਞੂ ਜਾਂ ਬੋਦੀ ਦੀ ਲੰਬਾਈ ਨੂੰ ਕਦੇ ਮਾਪਿਆ ਗਿਆ ਹੈ ? ਕੀ ਇਹ ਦੱਸਿਆ ਗਿਆ ਹੈ ਕਿ ਹਿੰਦੂ ਆਪ ਦੇ ਮੱਥੇ ਤੇ ਤਿਲਕ ਕਿੰਨੇ ਇੰਚ ਦੀ ਲੰਬਾਈ ਵਾਲਾ ਲਾ ਸਕਦਾ ਹੈ ਅਤੇ ਉਸ ਤੋਂ ਵੱਧ ਲੰਬਾਈ ਵਾਲੇ ਤਿਲਕਧਾਰੀ ਹਿੰਦੂ ਨੂੰ ਹਵਾਈ ਜਹਾਜ਼ ਵਿੱਚ ਸਫ਼ਰ ਨਹੀਂ ਕਰਨ ਦਿੱਤਾ ਜਾਵੇਗਾ । ਦੂਜਾ ਐਲਾਨ ਇਹ ਕੀਤਾ ਗਿਆ ਹੈ ਕਿ ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਕਰਾਰ ਦੇ ਦਿੱਤਾ ਹੈ । ਕੀ ਉਸ ਤੇ ਕੋਈ ਅਮਲ ਹੋਇਆ ? ਕੀ ਰੇਡੀਓ ਤੋਂ ਗੁਰਬਾਣੀ ਦਾ ਰਿਲੇਅ ਸ਼ੁਰੂ ਹੋਇਆ ?

? ਗੁਰਬਾਣੀ–ਰਿਲੇਅ ਬਾਰੇ ਆਕਾਸ਼ਵਾਣੀ ਵਾਲੇ ਆਖਦੇ ਹਨ ਕਿ ਅਕਾਲੀ ਦਲ ਵਾਲੇ ਬਹੁਤਾ ਸਮਾਂ ਮੰਗਦੇ ਹਨ, ਇਸ ਲਈ ਅਕਾਲੀ ਦਲ ਵਾਲੇ ਅੜਿੱਕਾ ਪਾਉਂਦੇ ਹਨ ?

– ਅੜਿੱਕੇ ਦੀ ਗੱਲ ਸਰਕਾਰ ਹੀ ਕਹਿੰਦੀ ਹੈ ਨਾ । ਅਸੀ ਕਹਿੰਦੇ ਹਾਂ ਸਰਕਾਰ ਅੜਿੱਕਾ ਪਾਉਂਦੀ ਹੈ । ਗੱਲ ਇਹ ਹੈ ਕਿ ਦਰਬਾਰ ਸਾਹਿਬ ਤੋਂ ਗੁਰਬਾਣੀ ਸ਼ਬਦ ਕੀਰਤਨ ਦੀ ਮੰਗ ਵਿਦੇਸ਼ਾਂ ਵਿੱਚ ਵੱਸਦੇ ਸਿੱਖਾਂ ਲਈ ਕੀਤੀ ਗਈ ਸੀ, ਤਾਂ ਜੁ ਵਿਦੇਸ਼ਾਂ ਵਿੱਚ ਬੈਠੇ ਉਹ ਆਪਣੇ ਧਾਰਮਿਕ ਅਸਥਾਨ ਵਿੱਚ ਹੁੰਦੇ ਕੀਰਤਨ ਨੂੰ ਸੁਣ ਕੇ ਆਪਣੇ ਇਸ਼ਟ ਨਾਲ ਜੁੜ ਸਕਣ ਪਰ ਆਲ ਇੰਡੀਆ ਰੇਡੀਓ ਵਾਲੇ ਜਲੰਧਰ ਦੇ ਟਰਾਂਸਮੀਟਰ ਤੋਂ ਗੁਰਬਾਣੀ ਕੀਰਤਨ ਰਿਲੇਅ ਕਰਨ ਤਾਂ ਉਹ ਘੱਗਰ ਦਰਿਆਂ ਤੋਂ ਪਾਰ ਰੇਡੀਓ ਤੋਂ ਸੁਣਾਈ ਨਹੀਂ ਦੇਣਾ । ਅਜਿਹੇ ਗੁਰਬਾਣੀ–ਕੀਰਤਨ–ਪ੍ਰਸਾਰਨ ਦਾ ਵਿਦੇਸ਼ ਬੈਠੇ ਸਿੱਖਾਂ ਨੂੰ ਕੀ ਲਾਭ ਹੋਵੇਗਾ ?

? ਪਰ ਸ਼ਕਤੀਸ਼ਾਲੀ ਟਰਾਂਸਮੀਟਰ ਸਥਾਪਤ ਕਰਨ ਵਿੱਚ ਸਮਾਂ ਤਾਂ ਚਾਹੀਦਾ ਹੈ ?

– ਇਹ ਚਲਾਕੀ ਹੈ, ਚੁਸਤੀ ਹੈ। ਉਹ ਦੱਸਣ ਕਿ ਕਿੰਨਾ ਸਮਾਂ ਚਾਹੀਦਾ ਹੈ । ਗੱਲੀ–ਬਾਤੀਂ ਸਾਰੀ ਜਾਂਦੇ ਹਨ, ਲਿਖਤੀ ਰੂਪ ਵਿੱਚ ਕੁਝ ਨਹੀਂ ਕਰਦੇ । ਜੇ ਵੇਦਾਂ ਦੇ ਪ੍ਰਸਾਰਨ ਵਾਸਤੇ ਬੰਬਈ, ਕਲਕੱਤਾ ਅਤੇ ਹੋਰ ਸ਼ਹਿਰਾਂ ਤੋਂ ਸ਼ਕਤੀਸ਼ਾਲੀ ਟਰਾਂਸਮੀਟਰ ਲਗਾ ਸਕਦੇ ਹਨ ਤਾਂ ਜਲੰਧਰ ਤੋਂ ਗੁਰਬਾਣੀ ਕੀਰਤਨ ਰਿਲੇਅ ਕਰਨ ਲਈ ਅੰਮ੍ਰਿਤਸਰ ਵਿਖੇ ਸ਼ਕਤੀਸ਼ਾਲੀ ਟਰਾਂਸਮੀਟਰ ਕਿਉਂ ਨਹੀਂ ਲਗਾਇਆ ਜਾ ਸਕਦਾ ?

? ਕੀ ਸ੍ਰੀ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਰੱਖਣ ਲਈ ਸਰਕਾਰ ਦੀ ਆਗਿਆ ਲੈਣੀ ਜਰੂਰੀ ਹੈ ?
– ਜਰੂਰੀ ਕਿਉਂ ਨਹੀਂ ? ਜੇਕਰ ਮਥੁਰਾ ਸ਼ਹਿਰ ਨੂੰ ਪਵਿੱਤਰ ਕਰਾਰ ਦੇਣ ਦਾ ਐਲਾਨ ਸਰਕਾਰ ਕਰ ਸਕਦੀ ਹੈ ਤਾਂ ਅਮ੍ਰਿਤਸਰ ਸ਼ਹਿਰ ਬਾਰੇ ਐਲਾਨ ਕਿਉਂ ਨਹੀਂ ਕਰਦੀ ?
? ਪਰ ਇਹ ਵੀ ਤਾਂ ਹੋ ਸਕਦੈ ਕਿ ਮਥੁਰਾ ਵਾਲੇ ਆਪ ਆਪਣੇ ਸ਼ਹਿਰ ਨੂੰ ਪਵਿੱਤਰ ਰੱਖਣ ਦੀ ਸਮਰੱਥਾ ਨਾ ਰੱਖਦੇ ਹੋਣ ਅਤੇ ਉਨ੍ਹਾਂ ਸਰਕਾਰ ਦਾ ਸਹਾਰਾ ਲਿਆ ਹੋਵੇ ?
– ਇਹ ਗੱਲ ਨਹੀਂ । ਸਰਕਾਰ ਵੱਲੋਂ ਕਿਸੇ ਵੀ ਸ਼ਹਿਰ ਨੂੰ ਪਵਿੱਤਰ ਰੱਖਣ ਦਾ ਐਲਾਨ ਜਰੂਰੀ ਹੈ । ਜੇਕਰ ਸਰਕਾਰ ਐਲਾਨ ਕਰਦੀ ਹੈ ਤਾਂ ਪਾਨ–ਤੰਬਾਕੂ ਵਾਲੇ ਇਸ ਨੂੰ ਸਰਕਾਰੀ ਹੁਕਮ ਸਮਝ ਕੇ ਪਾਲਣਾ ਕਰਨਗੇ । ਜੇਕਰ ਅਸੀਂ ਉਨ੍ਹਾਂ ਨੂੰ ਮਨ੍ਹਾਂ ਕਰਦੇ ਹਾਂ ਤਾਂ ਪਾਨ–ਤੰਬਾਕੂ ਦੀ ਵਿਕਰੀ ਕਰਨ ਵਾਲੇ ਆਖਦੇ ਹਨ ਕਿ ਸਿੱਖ ਸਾਨੂੰ ਮਾਰਦੇ ਹਨ । ਇਸ ਲਈ ਸਰਕਾਰੀ ਐਲਾਨ ਹੋਣਾ ਬੜਾ ਜਰੂਰੀ ਹੈ ।
? ਆਖਿਆ ਜਾਂਦਾ ਹੈ ਕਿ ਹਿੰਦੂ–ਸਿੱਖਾਂ ਦਾ ਆਪਸੀ ਨਹੁੰ–ਮਾਸ ਦਾ ਰਿਸ਼ਤਾ ਹੈ । ਹਿੰਦੂ–ਸਿੱਖਾਂ ਦੀਆਂ ਸਾਂਝੀਆਂ ਰਵਾਇਤਾਂ ਵੀ ਹਨ ?
– ਆਖਿਆ ਤਾਂ ਇਹੀ ਜਾਂਦਾ ਹੈ ਕਿ ਹਿੰਦੂ–ਸਿੱਖਾਂ ਦਾ ਆਪਸੀ ਨਹੁੰ–ਮਾਸ ਦਾ ਰਿਸ਼ਤਾ ਹੈ ਪਰ ਤੁਸੀਂ ਦੱਸੋ ਕਿ ਧਰਮ–ਯੁੱਧ ਮੋਰਚੇ ਦੀਆਂ ਮੰਗਾਂ ਕੇਵਲ ਸਿੱਖਾਂ ਲਈ ਹਨ ਕਿ ਪੰਜਾਬੀਆਂ ਲਈ ?
? ਸਮੁੱਚੇ ਪੰਜਾਬੀਆਂ ਲਈ ਹਨ ।
– ਫਿਰ ਦੱਸੋ ਕਿ ਨਹੁੰ–ਮਾਸ ਦਾ ਰਿਸ਼ਤਾ ਰੱਖਣ ਵਾਲੇ ਹਿੰਦੂਆਂ ਨੇ ਇਹਨਾਂ ਮੰਗਾਂ ਦੀ ਹਮਾਇਤ ਲਈ ਸਿੱਖਾਂ ਦਾ ਸਾਥ ਦਿੱਤਾ ?
? ਪਹਿਲਾਂ ਤਾਂ ਹਮਾਇਤ ਨਹੀਂ ਕੀਤੀ ਪਰ ਹੁਣ ਸਵਾਮੀਨਾਥਨ ਅਤੇ ਸ੍ਰੀ ਅਟਲ ਬਿਹਾਰੀ ਵਾਜਪਾਈ ਨੇ ਵੀ ਅਕਾਲੀ ਮੋਰਚੇ ਦੀ ਹਮਾਇਤ ਕੀਤੀ ਹੈ ।
– ਗੁਰਮੁਖਾ, ਤੂੰ ਤਾਂ ਸਿਆਣਾ ਲਗਦੈਂ ਪਰ ਲਗਦੈ ਤੇਰੀ ਸਿਆਣਪ ਚ ਫ਼ਰਕ ਹੈ । ਸਿਆਣਾ ਏਂ, ਸਿੱਖੀ ਸਰੂਪ ਹੈ । ਤੁਸੀਂ ਅਖ਼ਬਾਰ ਵਿੱਚ ਲਿੱਖ ਦਿੰਦੇ ਹੋ ਕਿ ਫ਼ਲਾਣੇ ਦੀਆਂ ਮੰਗਾਂ ਜਾਇਜ਼ ਨੇ, ਫਾਲਣੇ ਨਾਲ ਧੱਕਾ ਹੋਇਐ । ਮੈਂ ਅਖ਼ਬਾਰ ਵਿੱਚ ਲਿਖ ਦੇਨਾਂ ਕਿ ਮੈਂ ਇਸ ਗੱਲ ਨਾਲ ਸਹਿਮਤ ਹਾਂ । ਉਸ ਦਾ ਧੱਕਾ ਹੋਣ ਵਾਲੇ ਨੂੰ ਕੀ ਲਾਭ ? ਕਿਸੇ ਸੱਜਣ ਨੂੰ ਲੱਗੀ ਹੋਵੇ ਫਾਂਸੀ, ਨਾ ਤੁਸੀ ਅਪੀਲ ਕਰੋ, ਨਾ ਵਕੀਲ ਕਰੋ, ਨਾ ਪੈਸਾ ਲਾਉ, ਫੋਕੀ ਹਮਾਇਤ ਕਰੀ ਜਾਉ, ਤਾਂ ਕੀ ਉਹ ਫਾਂਸੀ ਤੋਂ ਲੱਥ ਜਾਊ ? ਇਹ ਦੱਸੋ ਕਿ ਕਦੀ ਪੰਜਾਬ ਦੀਆਂ ਮੰਗਾਂ ਲਈ ਵੈਸ਼ਨੂੰ ਦੇਵੀ ਤੋਂ ਕੋਈ ਐਜੀਟੇਸ਼ਨ ਚੱਲੀ ਏ ? ਕੀ ਕਦੇ ਹਿੰਦੂ ਵੀਰਾਂ ਨੇ ਪੰਜਾਬ ਨਾਲ ਹੁੰਦੇ ਧੱਕਿਆਂ ਜਾਂ ਵਿਤਕਰਿਆਂ ਲਈ ਹਿੰਦੂਆਂ ਦੇ ਜੱਥੇ ਗ੍ਰਿਫਤਾਰੀ ਲਈ ਭੇਜੇ ? ਜਦੋਂ ਵੀ ਪੰਜਾਬ ਦੇ ਹਿਤਾਂ ਲਈ ਮੋਰਚਾ ਲਾਇਆ, ਸਿੱਖਾਂ ਨੇ ਲਾਇਆ । ਹੁਣ ਤੱਕ ਕਈ ਮੋਰਚੇ ਪੰਜਾਬ ਦੇ ਹਿਤਾਂ ਲਈ ਲੱਗ ਚੁੱਕੇ ਹਨ । ਕੀ ਕਦੀ ਕਿਸੇ ਹਿੰਦੂ ਵੀਰ ਨੇ ਮੋਰਚਿਆਂ ਜਾਂ ਕੁਰਬਾਨੀ ਕਰਨ ਵਿੱਚ ਕੋਈ ਹਿੱਸਾ ਪਾਇਆ ? ਕੇਵਲ ਅਖ਼ਬਾਰੀ ਬਿਆਨਾਂ ਰਾਹੀਂ ਫੋਕੀ ਹਮਾਇਤ ਨੂੰ ਅਸੀਂ ਕੀ ਕਰੀਏ ? ਜੇਕਰ ਉਹ ਨਹੁੰ–ਮਾਸ ਦਾ ਰਿਸ਼ਤਾ ਰੱਖਦੇ ਹਨ ਤਾਂ ਸਾਡੇ ਮੋਢੇ ਨਾਲ ਮੋਢਾ ਡਾਹ ਕੇ ਕੇਂਦਰ ਵਿਰੁੱਧ ਲੜਨ, ਤਾਂ ਤੇ ਹੋਈ ਸਾਡੀ ਹਿਮਾਇਤ । ਅਸੀਂ ਅਖ਼ਬਾਰਾਂ ਵਿੱਚ ਬਿਆਨਬਾਜ਼ੀ ਵਿੱਚ ਯਕੀਨ ਨਹੀਂ ਰੱਖਦੇ । ਕਥਨੀ ਨਾਲੋਂ ਕੁਝ ਕਰਨਾ ਜਰੂਰੀ ਹੈ । ਜੇਕਰ ਉਹ ਹਿਮਾਇਤ ਕਰਦੇ ਹਨ ਤਾਂ ਉਹ ਵੀ ਸਾਡੇ ਮੋਰਚੇ ਵਿੱਚ ਸ਼ਾਮਲ ਹੋ ਕੇ ਗ੍ਰਿਫ਼ਤਾਰੀਆਂ ਦੇਣ ।
? ਕੀ ਅਨੰਦਪੁਰ ਦਾ ਮਤਾ ਖ਼ਾਲਿਸਤਾਨ ਦੀ ਮੰਗ ਕਰਦਾ ਹੈ ?
– ਨਹੀਂ, ਅਨੰਦਪੁਰ ਮਤੇ ਵਿੱਚ ਖ਼ਾਲਿਸਤਾਨ ਦੀ ਕੋਈ ਮੰਗ ਨਹੀਂ ।

? ਕੀ ਤੁਸੀ ਖ਼ਾਲਿਸਤਾਨ ਦੀ ਹਮਾਇਤ ਕਰਦੇ ਹੋ ?
– ਨਾਂ ਮੈਂ ਹਮਾਇਤ ਕਰਦਾ ਹਾਂ ਨਾ ਵਿਰੋਧ । ਅਸੀ ਹਿੰਦੁਸਤਾਨ ਨਾਲ ਰਹਿਣਾ ਚਾਹੁੰਦੇ ਹਾਂ । ਸਾਨੂੰ ਕੇਂਦਰ ਸਰਕਾਰ ਦੱਸੇ ਕਿ ਉਸ ਨੇ ਸਾਨੂੰ ਨਾਲ ਰੱਖਣਾ ਹੈ ਜਾਂ ਨਹੀਂ, ਪਰ ਅਸੀਂ ਗੁਲਾਮ ਬਣ ਕੇ ਨਹੀਂ ਰਹਿਣਾ ਸਗੋਂ ਬਰਾਬਰ ਦੇ ਸ਼ਹਿਰੀ ਬਣ ਕੇ ਰਹਿਣਾ ਚਾਹੁੰਦੇ ਹਾਂ ਕਿਉਂਕਿ ਅਸੀਂ ਹਿੰਦੋਸਤਾਨ ਦੀ ਆਜ਼ਾਦੀ ਵਾਸਤੇ ੯੩ ਫ਼ੀਸਦੀ ਸਿਰ ਦਿੱਤੇ ਹਨ । ੯੩ ਫ਼ੀਸਦੀ ਸਿਰ ਦੇ ਕੇ ਗੁਲਾਮ ਰਹਿਣਾ ਸਾਨੂੰ ਮਨਜ਼ੂਰ ਨਹੀਂ । ਇਹ ਕੇਂਦਰ ਸਰਕਾਰ ਦੱਸੇ ਕਿ ਉਸ ਨੇ ਸਾਨੂੰ ਗੁਲਾਮ ਸ਼ਹਿਰੀ ਬਣਾ ਕੇ ਰੱਖਣਾ ਹੈ ਜਾਂ ਬਰਾਬਰ ਦੇ ਸ਼ਹਿਰੀ ਬਣਾ ਕੇ । ਖ਼ਾਲਿਸਤਾਨ ਅਸੀਂ ਮੰਗਦੇ ਨਹੀਂ ਪਰ ਜੇ ਕੇਂਦਰ ਨੇ ਸਾਨੂੰ ਬਰਾਬਰ ਦਾ ਸ਼ਹਿਰੀ ਨਾ ਮੰਨਦਿਆਂ ਸਾਨੂੰ ਵੱਖਰਾ ਖ਼ਾਲਿਸਤਾਨ ਦੇਣਾ ਹੀ ਹੈ ਤਾਂ ਸਿਰ ਮੱਥੇ; ਨਾਂਹ ਕੋਈ ਨਹੀਂ ।
? ਸਿੱਖ ਲੀਡਰਾਂ ਨੂੰ ਇਹ ਭਾਰੀ ਸ਼ਿਕਾਇਤ ਹੈ ਕਿ ਸਿੱਖਾਂ ਨਾਲ ਆਜ਼ਾਦ ਭਾਰਤ ਵਿੱਚ ਭਾਰੀ ਵਿਤਕਰਾ ਕੀਤਾ ਜਾਂਦਾ ਹੈ ਜਦ ਕਿ ਸਰਕਾਰ ਕਹਿੰਦੀ ਹੈ ਕਿ ਆਜ਼ਾਦ ਭਾਰਤ ਵਿੱਚ ਸਿੱਖਾਂ ਨੂੰ ਬਰਾਬਰ ਦੇ ਮੌਕੇ ਦਿੱਤੇ ਜਾ ਰਹੇ ਹਨ ਅਤੇ ਬਿਨਾਂ ਕਿਸੇ ਵਿਤਕਰੇ ਦੇ ਗਿਆਨੀ ਜ਼ੈਲ ਸਿੰਘ, ਸਰਦਾਰ ਦਰਬਾਰਾ ਸਿੰਘ ਅਤੇ ਸਰਦਾਰ ਰਣਜੀਤ ਸਿੰਘ ਸਰਕਾਰੀਆ ਆਦਿ ਸਿੱਖ ਵੱਡੇ–ਵੱਡੇ ਅਹੁਦਿਆਂ ਤੇ ਕੰਮ ਕਰ ਰਹੇ ਹਨ ?
– ਇਤਿਹਾਸ ਪੜ੍ਹਿਆ ਤੁਸੀਂ ਕਿ ਨਹੀਂ ? ਮੁਗਲਾਂ ਵੇਲੇ ਕਈ ਹਿੰਦੂ ਰਾਜੇ ਮੁਗਲਾਂ ਨੂੰ ਡੋਲੇ ਦੇ ਕੇ ਉਨ੍ਹਾਂ ਤੋਂ ਸਿਆਸੀ ਲਾਭ ਪ੍ਰਾਪਤ ਕਰਦੇ ਰਹੇ । ਰਾਜਾ ਮਾਨ ਸਿੰਘ ਕਿਨ੍ਹਾਂ ਵਿੱਚੋਂ ਸੀ ?
? ਹਿੰਦੂ ਰਾਜਪੂਤਾਂ ਵਿੱਚੋਂ ।
– ਉਸ ਨੇ ਅਕਬਰ ਨੂੰ ਡੋਲੇ ਦੇ ਕੇ ਰਾਜ ਕੀਤਾ । ਚੰਦੂ ਕਿਨ੍ਹਾਂ ਵਿੱਚੋਂ ਸੀ ?
? ਹਿੰਦੂਆਂ ਵਿੱਚੋ ।
– ਜਹਾਂਗੀਰ ਨੂੰ ਖੁਸ਼ ਕਰਨ ਲਈ ਉਸ ਨੇ ਆਪਣੇ ਦੇਸ਼ ਨੂੰ ਕਿੰਨਾ ਨੁਕਸਾਨ ਪਹੁੰਚਾਇਆ । ਇੱਕ ਸਿੱਖ ਨੂੰ ਕੁਰਸੀ ਦੇ ਕੇ, ਉੱਚਾ ਅਹੁਦਾ ਦੇ ਕੇ, ਬਾਕੀ ਸਿੱਖਾਂ ਦਾ ਖ਼ੂਨ ਪੀ ਲੈਣਾ ਕਿੱਧਰ ਦੀ ਈਮਾਨਦਾਰੀ ਹੈ ।
? ਪੰਜਾਬ ਦੀ ਮੌਜੂਦਾ ਸਥਿਤੀ ਲਈ ਕੌਣ ਜ਼ਿੰਮੇਵਾਰ ਹੈ ?
– ਸਰਕਾਰ ।
? ਜੇਕਰ ਪੰਜਾਬ ਵਿੱਚ ਹਿੰਸਾ ਭੜਕ ਉੱਠਦੀ ਹੈ ਤਾਂ ਸੰਤ ਹੋਣ ਦੇ ਨਾਤੇ ਸ਼ਾਂਤੀ ਸਥਾਪਤ ਕਰਨਾ ਤੁਹਾਡੀ ਜ਼ਿੰਮੇਵਾਰੀ ਬਣਦੀ ਹੈ ?
– ਸਾਡੀ ਜ਼ਿੰਮੇਵਾਰੀ ਨਹੀਂ ਬਣਦੀ । ਜਿਨ੍ਹਾਂ ਅੱਗ ਲਾਈ ਹੈ, ਜ਼ਿੰਮੇਵਾਰੀ ਉਨ੍ਹਾਂ ਦੀ ਬਣਦੀ ਹੈ । ਜਿਹੜੇ ਲੋਕ ਸ਼ਾਂਤੀ ਭੰਗ ਕਰਦੇ ਹਨ, ਉਨ੍ਹਾਂ ਦੀ ਹੀ ਜ਼ਿੰਮੇਵਾਰੀ ਬਣਦੀ ਹੈ ਕਿ ਹਿੰਸਾ ਦੀ ਅੱਗ ਨੂੰ ਸ਼ਾਂਤ ਕਰਨ ।
? ਪਰ ਉਸ ਮੌਕੇ ਤੁਸੀਂ ਕੀ ਕਰੋਗੇ ?
– ਇਹ ਮੌਕੇ ਤੇ ਦੱਸਾਂਗੇ ।
? ਫ਼ਰਜ ਕਰੋ ਸ਼ਾਂਤਮਈ ਰਹਿੰਦਿਆਂ ਅਨੰਦਪੁਰ ਮਤੇ ਚ ਦਰਜ ਸਾਰੀਆਂ ਮੰਗਾਂ ਨਹੀਂ ਮੰਨੀਆਂ ਜਾਂਦੀਆ, ਉਸ ਸਮੇਂ ਕੀ ਕਰੋਗੇ ?
– ਉਦੋਂ ਸਰਕਾਰ ਜਵਾਬਦੇਹ ਹੋਵੇਗੀ ।

? ਪੰਜਾਬ ਸਰਹੱਦੀ ਸੂਬਾ ਹੋਣ ਕਰਕੇ ਲੋਕ ਇਹ ਮਹਿਸੂਸ ਕਰਦੇ ਹਨ ਕਿ ਜੇਕਰ ਸਥਿਤੀ ਤੇ ਕਾਬੂ ਨਾ ਪਾਇਆ ਗਿਆ ਤਾਂ ਦੇਸ਼ ਦੀ ਅਖੰਡਤਾ ਨੂੰ ਖ਼ਤਰਾ ਪੈਦਾ ਹੋ ਸਕਦਾ ਹੈ । ਤੁਹਾਡੇ ਕੀ ਵਿਚਾਰ ਹਨ ?

– ਲੋਕਾਂ ਦਾ ਇਹ ਖ਼ਦਸਾ ਬਿਲਕੁਲ ਠੀਕ ਹੈ ।

? ਪੰਜਾਬ ਦੀ ਵਿਸਫ਼ੋਟਕ ਸਥਿਤੀ ਤੇ ਕਿਵੇਂ ਕਾਬੂ ਪਾਇਆ ਜਾ ਸਕਦਾ ਹੈ ?

– ਸਿੱਖਾਂ ਨੂੰ ਸੰਤੁਸ਼ਟ ਕਰ ਕੇ ਅਤੇ ਉਨ੍ਹਾਂ ਨੂੰ ਬਰਾਬਰ ਦਾ ਸ਼ਹਿਰੀ ਮੰਨ ਕੇ ।

? ਹਿੰਦੂ, ਸਿੱਖ ਅਤੇ ਮੁਸਲਿਮ ਧਰਮਾਂ ਚੋਂ ਕਿਹੜਾ ਸਰਵ–ਸ੍ਰੇਸ਼ਟ ਹੈ ?

– ਸਿੱਖ ਧਰਮ ।

? ਕਿਵੇਂ ?

– ਇੱਕ, ਸੰਗਤ ਸਿੱਖੀ ਵਿੱਚ ਹੈ, ਹੋਰ ਕਿਸੇ ਧਾਰਮਿਕ ਅਸਥਾਨ ਤੇ ਸੰਗਤ ਨਹੀਂ ਲੱਗਦੀ । ਕਿਸੇ ਹੋਰ ਗ੍ਰੰਥ ਵਿੱਚ ਕਿਸੇ ਦੂਜੇ ਵਿਅਕਤੀ ਦੇ ਉਧਾਰ ਦਾ ਸਾਧਨ ਕੋਈ ਨਹੀਂ । ਕੁਰਾਨ ਵਿੱਚ ਕਿਸੇ ਹਿੰਦੂ ਦੇਵੀ–ਦੇਵਤੇ ਦਾ ਜ਼ਿਕਰ ਨਹੀਂ। ਹਿੰਦੂ ਗ੍ਰੰਥਾਂ ਵਿੱਚ ਕਿਸੇ ਮੁਸਲਿਮ ਪੀਰ ਫ਼ਕੀਰ ਦੀ ਸ਼ੋਭਾ ਨਹੀਂ । ਗੀਤਾ ਦੇ ੧੮ ਅਧਿਆਇਆਂ ਚੋਂ ਕਿਸੇ ਵਿੱਚ ਮੁਸਲਮਾਨ ਬਾਰੇ ਲਿਖਿਆ ਨਹੀਂ ਮਿਲਦਾ । ਸਤਿਗੁਰੂ ਸੱਚੇ ਪਾਤਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜੁਲਾਹਾ ਕਬੀਰ ਜੀ ਬੈਠੇ ਆ ਅਤੇ ਰਵਿਦਾਸ ਜੀ ਬੈਠੇ ਆ; ਛੀਂਬਾ ਨਾਮਦੇਵ ਵੀ ਬੈਠਾ ਹੈ । ਔਗੁਣਾਂ ਦਾ ਤਿਆਗ ਜੇ ਕੀਤਾ ਹੈ ਤਾਂ ਇੱਥੇ ਗਣਿਕਾ ਵੀ ਬੈਠੀ ਹੈ। ਜੇ ਪਾਪਾਂ ਦਾ ਪਸ਼ਚਾਤਾਪ ਕਰ ਕੇ ਗੁਰਮਤਿ ਵੱਲ ਲੱਗਾ ਹੈ ਤਾਂ ਅਜੈ ਮੱਲ ਵੀ ਬੈਠਾ ਹੈ । ਸਧਨਾ ਕਸਾਈ ਵੀ ਇੱਥੇ ਬੈਠਾ ਹੈ । ਇਸ ਵਾਸਤੇ ਸਾਰਿਆਂ ਦਾ ਸਾਂਝਾ ਇਸ਼ਟ ਗੁਰੂ ਗ੍ਰੰਥ ਸਾਹਿਬ ਹੈ :

ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ।। ਨਉ ਨਿਧਿ ਤੇਰੈ ਅਖੁਟ ਭੰਡਾਰਾ ।।

ਇੱਕੋ–ਇੱਕ ਸਿੱਖਾਂ ਦਾ ਗੁਰਦੁਆਰਾ ਹੈ ਜਿੱਥੇ ਕੋਈ ਵੀ ਵਿਅਕਤੀ, ਬਿਨਾ ਕਿਸੇ ਮਜ਼ਬੀ ਵਿਤਕਰੇ ਅਤੇ ਜਾਤ ਪਾਤ ਦੇ, ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰ ਸਕਦਾ ਹੈ। ਬਾਕੀ ਕਿਸੇ ਮਜ਼ਬ ਵਿੱਚ ਇਸ ਤਰ੍ਹਾਂ ਨਹੀਂ । ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ ਦਾ ਸੂਚਕ ਹੈ ਤਾਂ ਕੇਵਲ ਸਿੱਖ ਹੈ। ਇਸ ਕਰਕੇ ਸਿੱਖ ਧਰਮ ਸਭ ਤੋਂ ਸ੍ਰੇਸ਼ਟ ਮੰਨਿਆ ਜਾਂਦਾ ਹੈ।

? ਸੰਤਾਂ ਦਾ ਕਿਸੇ ਨਾਲ ਕੋਈ ਵੈਰ–ਵਿਰੋਧ ਨਹੀਂ ਹੁੰਦਾ । ਉਹਨਾਂ ਨੂੰ ਹਥਿਆਰ ਲੈ ਕੇ ਚੱਲਣ ਦੀ ਲੋੜ ਨਹੀਂ ਹੁੰਦੀ । ਤੁਸੀਂ ਆਪਣੇ ਪਾਸ ਏਨੇ ਹਥਿਆਰ ਕਿਉਂ ਰੱਖੇ ਹਨ ?

– ਹਥਿਆਰਾਂ ਬਾਰੇ ਮੇਰਾ ਕਹਿਣਾ ਹੈ ਕਿ ਜਿਹੜਾ ਪੁੱਤਰ ਆਪਣੇ ਪਿਉ ਨਾਲ ਰਲਦਾ ਨਹੀਂ, ਉਸ ਨੂੰ ਕੀ ਆਖਦੇ ਹਨ ?

? ਹਰਾਮ ਦਾ । ਹੋਰ ਕੀ ਆਖਿਆ ਜਾ ਸਕਦੈ ?

– 'ਤੇ ਮੈਂ ਹਰਾਮ ਦਾ ਬਣਨਾ ਨਹੀਂ ਚਾਹੁੰਦਾ, ਕਿਉਂਕਿ ਮੇਰਾ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਹੈ–ਜਿਸ ਨੂੰ ਕਕਾਰਾਂ ਅਤੇ ਹਥਿਆਰਾਂ ਨਾਲ ਅੰਤਾਂ ਦਾ ਮੋਹ ਸੀ । ਪਹਿਲਾਂ ਇਹ ਦੱਸੋ ਕਿ ਹਥਿਆਰ ਮਰਦ ਰੱਖਦੇ ਹਨ ਜਾਂ ਖੁਸਰੇ ?

ਵਹਿ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ ।।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ।।

ਮੈਂ ਉਹਦਾ ਪੁੱਤਰ ਹਾਂ । ਉਹਦੀ ਚਲਾਈ ਹੋਈ ਟਕਸਾਲ ਹੈ ਤੇ ਮੈਂ ਉਸ ਦਾ ਸੇਵਾਦਾਰ ਹਾਂ, ਚੌਧਵੀਂ ਥਾਂ 'ਤੇ। ਗੁਰੂ ਸਾਹਿਬ ਨੇ ਫ਼ਰਮਾਇਆ ਹੈ :

ਅਸਿ ਕ੍ਰਿਪਾਨ ਖੰਡੋਂ ਖੜਗ ਤੁਪੁਕ ਤਬਰ ਅਰ–ਤੀਰ ।।
ਸੈਫ ਸਿਰੋਹੀ ਸੈਹਥੀ ਯਹੀ ਹਮਾਰੇ ਪੀਰ ।।

ਸਿੱਖ ਵਾਸਤੇ ਹਥਿਆਰ ਰੱਖਣੇ ਬਹੁਤ ਜ਼ਰੂਰੀ ਹਨ । ਜਿਹੜਾ ਸਿੱਖ ਦਾ ਪੁੱਤਰ ਹਥਿਆਰ ਨਹੀਂ ਰੱਖਦਾ ਉਹ ਭੇਡ ਵਰਗਾ ਲਗਦੈ, ਕਿਹੈ ਗੁਰੂ ਜੀ ਨੇ :

ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ ।
ਗਹੈ ਕਾਨ ਤਾ ਕੋ ਕਿਤੈ ਲੈ ਸਿਧਾਨੋ ।
ਇਹੈ ਮੋਰ ਆਗਿਆ ਸੁਣੋ ਹੇ ਪਿਆਰੇ ।
ਬਿਨਾਂ ਤੇਗ ਕੇਸੰ ਦੇਹੂੰ ਨ ਦਿਦਾਰੇ ।

ਇਸ ਵਾਸਤੇ ਸ਼ਸਤਰ ਰੱਖਦੇ ਹਾਂ । ਸ਼ਸਤਰ ਰੱਖ ਕੇ ਕਿਸੇ ਨਾਲ ਧੋਖਾ ਕਰਨਾ ਬਹੁਤ ਵੱਡਾ ਪਾਪ ਹੈ, ਕਿਸੇ ਸਿੱਖ ਵਾਸਤੇ ਅਤੇ ਸ਼ਸਤਰ ਰੱਖ ਕੇ ਆਪਣਾ ਹੱਕ ਨਾ ਲੈਣਾ ਵੀ ਬੜਾ ਵੱਡਾ ਪਾਪ ਹੈ । ਅਸੀਂ ਨਾ ਤਾਂ ਕਿਸੇ ਦਾ ਘਿਰਾਓ ਕਰਦੇ ਹਾਂ, ਨਾ ਕੋਈ ਬੰਦਾ ਮਾਰਦੇ ਹਾਂ, ਨਾ ਸ਼ਿਕਾਰ ਖੇਡਦੇ ਹਾਂ ਅਤੇ ਨਾਂ ਕਿਸੇ ਨੂੰ ਬਿਨਾ ਕਾਰਣ ਦਬਾਉਂਦੇ ਹਾਂ । ਸ਼ਸਤਰ ਰੱਖੇ ਹਨ ਤਾਂ ਆਪਣੀ ਰੱਖਿਆ ਵਾਸਤੇ ਰੱਖੇ ਹਨ ਕਿਉਂਕਿ ਸੰਨ ੧੯੭੮ ਦੀ ਵਿਸਾਖੀ ਦੇ ਦਿਨ ੧੩ ਸਿੰਘ ਸ਼ਹੀਦ ਹੋਏ ਅਤੇ ੭੮ ਜ਼ਖਮੀ ਹੋ ਗਏ, ੮ ਕਾਨਪੁਰ ਚ ਸ਼ਹੀਦ ਹੋ ਗਏ, ਤਿੰਨ ਦਿੱਲੀ ਸ਼ਹੀਦ ਹੋ ਗਏ, ਡੇਢ ਦਰਜਨ ਚੌਂਕ ਮਹਿਤਾ ਸ਼ਹੀਦ ਹੋ ਗਏ, ਦੋ ਮਧੁਬਨ ਸ਼ਹੀਦ ਹੋ ਗਏ । ਇਸ ਵਾਸਤੇ ਇਹ ਹਥਿਆਰ ਰੱਖੇ ਹਨ । ਜੇ ਆਪਣੀ ਰੱਖਿਆ ਕਰਨੀ ਮਾੜੀ ਹੈ ਤਾਂ ਮੈਂ ਪਾਪ ਕਰਦਾ ਹਾਂ । ਜੇਕਰ ਗਰੀਬਾਂ, ਮਜ਼ਲੂਮਾਂ ਅਤੇ ਸਵੈ-ਰੱਖਿਆ ਲਈ ਹਥਿਆਰ ਰੱਖਣੇ ਪੁੰਨ ਹੈ ਤਾਂ ਮੈਂ ਹਥਿਆਰ ਰੱਖ ਕੇ ਪੁੰਨ ਕਰਦਾ ਹਾਂ ।

? ਕੀ ਮਜ਼ਲੂਮਾਂ ਦੀ ਰੱਖਿਆ ਕਰਨ ਲਈ ਤੁਹਾਨੂੰ ਕਦੇ ਹਥਿਆਰਾਂ ਦੀ ਲੋੜ ਪਈ ਹੈ ?

- ਹਾਂ ਪਈ ਹੈ । ਫ਼ਾਜ਼ਿਲਕਾ ਜ਼ਿਲ੍ਹੇ ਦੇ ਪਿੰਡ ਜਲਾਲਾਬਾਦ ਪਈ ਸੀ । ਉੱਥੇ ਇੱਕ ਹਿੰਦੂ ਦੀ ਲੜਕੀ ਕਿਸੇ ਨੇ ਜ਼ਬਰਦਸਤੀ ਆਪਣੇ ਘਰ ਪਾ ਲਈ ਸੀ; ਉਹ ਛੁਡਾ ਕੇ ਦਿੱਤੀ । ਲਾਲ ਚੰਦ ਨਾਂ ਸੀ ਉਸ ਦਾ; ਮਾਰਿਆ ਨਹੀਂ ਸੀ, ਉਸੇ ਤਰ੍ਹਾਂ ਹੀ ਛੁਡਾ ਲਿਆਏ ਸੀ ।

? ਕੀ ਅਗਨ ਸ਼ਸਤਰ ਲੈ ਕੇ ਸ੍ਰੀ ਦਰਬਾਰ ਸਾਹਿਬ ਜਾਇਆ ਜਾ ਸਕਦਾ ਹੈ ? ਇਸ ਦੀ ਮਰਿਆਦਾ ਕੀ ਹੈ ?

- ਮਰਿਆਦਾ ਹੈ ਕਿ ਸ਼ਸਾਤਰ ਲੈ ਕੇ ਦਰਬਾਰ ਸਾਹਿਬ ਜਾਇਆ ਜਾ ਸਕਦਾ ਹੈ । ਸ੍ਰੀ ਅਕਾਲ ਤਖ਼ਤ ਦੇ ਵਾਲੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪ ਸਿੱਖਾਂ ਨੂੰ ਸ਼ਸਤਰ ਅਤੇ ਘੋੜੇ ਲਿਆਉਣ ਦਾ ਹੁਕਮ ਦਿੱਤਾ ਸੀ। ਅੱਜ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸ਼ਸਤਰ, ਜਿਨ੍ਹਾਂ ਵਿੱਚ ਉਹਨਾਂ ਦੇ ਦੋ-ਚਾਰ ਪਿਸਤੌਲ ਵੀ ਹਨ, ਸੁਸ਼ੋਭਿਤ ਹਨ ਅਤੇ ਸਿੱਖ ਸੰਗਤਾਂ ਨੂੰ ਉਨ੍ਹਾਂ ਦੇ ਦਰਸ਼ਨ ਕਰਾਏ ਜਾਂਦੇ ਹਨ ।

? ਜੇਕਰ ਤੁਸੀ ਹਥਿਆਰ ਲੈ ਕੇ ਦਰਬਾਰ ਸਾਹਿਬ ਕੰਪਲੈਕਸ ਚ ਰਹਿ ਸਕਦੇ ਹੋ ਤਾਂ ਇਹ ਦੱਸੋ ਕਿ ਪੁਲੀਸ ਹਥਿਆਰ ਲੈ ਕੇ ਦਰਬਾਰ ਸਾਹਿਬ ਦਾਖ਼ਲ ਕਿਉਂ ਨਹੀਂ ਹੋ ਸਕਦੀ ?

- ਪੁਲੀਸ ਹੱਦਾਂ ਤੇ ਬੈਠੀ ਹੈ । ਲੋਕ ਆਖਦੇ ਹਨ ਕਿ ਹਥਿਆਰਾਂ ਨਾਲ ਸ਼ਾਂਤੀ ਭੰਗ ਹੁੰਦੀ ਹੈ । ਹੱਦਾਂ ਤੇ ਤੋਪਾਂ ਬੀੜੀਆਂ, ਬੰਬ ਰੱਖੇ ਹਨ । ਰਾਈਫ਼ਲਾਂ, ਸਟੇਨ-ਗੰਨਾਂ, ਮਸ਼ੀਨ-ਗੰਨਾਂ ਰੱਖਿਆਂ ਜੇ ਸ਼ਾਂਤੀ ਭੰਗ ਹੁੰਦੀ ਹੈ ਆ ਤਾਂ ਹਥਿਆਰ ਸਮੁੰਦਰ ਵਿੱਚ ਰੋੜ੍ਹ ਦੇਣੇ ਚਾਹੀਦੇ ਹਨ ਸਾਰੇ । ਸ਼ਸਤਰ ਰਾਖੀ ਵਾਸਤੇ ਰੱਖੇ ਆ ਨਾ ? ਤਾਂ ਕਿ ਕੋਈ ਬਾਹਰੋਂ ਆ ਕੇ ਦੇਸ਼ ਦੀ ਸ਼ਾਂਤੀ ਭੰਗ ਨਾ ਕਰੇ । ਇਸੇ ਤਰ੍ਹਾਂ ਰਸਮੀ ਹਥਿਆਰ ਇਸ ਲਈ ਦਰਬਾਰ ਸਾਹਿਬ ਦੀ ਹਦੂਦ ਵਿੱਚ ਰੱਖੇ ਹਨ ਕਿ ਕੋਈ ਦਰਬਾਰ ਸਾਹਿਬ ਦੀ ਪਵਿੱਤਰਤਾ ਜਾਂ ਸ਼ਾਂਤੀ ਨੂੰ ਭੰਗ ਨਾ ਕਰੇ ।

? ਪਰ ਜੇ ਕੋਈ ਪੁਲੀਸ ਕਰਮਚਾਰੀ ਹਥਿਆਰ ਸਮੇਤ ਦਰਸ਼ਨਾਂ ਨੂੰ ਆਉਂਦਾ ਹੈ ਤਾਂ ਕੀ ਸ਼ਾਂਤੀ ਭੰਗ ਹੁੰਦੀ ਹੈ ?

- ਜੇਕਰ ਕੋਈ ਪੁਲੀਸ ਕਰਮਚਾਰੀ ਬਿਨਾ ਵਰਦੀ ਦੇ ਹਥਿਆਰ ਲੈ ਕੇ ਦਰਬਾਰ ਸਾਹਿਬ ਆਉਂਦਾ ਹੈ ਤਾਂ ਉਸ ਨੂੰ ਕਦੇ ਕਿਸੇ ਨੇ ਨਹੀਂ ਰੋਕਿਆ ਪਰ ਜੇਕਰ ਉਹ ਗੁਰਦੁਆਰੇ ਦੀ

ਬੇਅਦਬੀ ਕਰਨ ਜਾਂ ਗੁਰਦੁਆਰੇ ਦੀ ਸ਼ਾਤੀ ਭੰਗ ਕਰਨ ਆਉਂਦਾ ਹੈ ਤਾਂ ਉਸ ਨੂੰ ਆਗਿਆ ਨਹੀਂ ਦਿੱਤੀ ਜਾ ਸਕਦੀ । ਸ਼ਰਧਾਲੂ ਪੁਲੀਸ ਕਰਮਚਾਰੀ ਨੂੰ ਦਰਬਾਰ ਸਾਹਿਬ ਆਉਣ ਦੀ ਖੁੱਲ੍ਹ ਹੈ ਪਰ ਪੁਲੀਸ ਕਾਰਵਾਈ ਲਈ ਦਰਬਾਰ ਸਾਹਿਬ ਦੀ ਹਦੂਦ ਵਿੱਚ ਆਉਣਾ ਮਨ੍ਹਾ ਹੈ ।

? ਤੁਸੀਂ ਚੌਂਕ ਮਹਿਤਾ ਤੋਂ ਆਪਣੀਆਂ ਸਰਗਰਮੀਆਂ ਗੁਰੂ ਨਾਨਕ ਨਿਵਾਸ ਕਿਉਂ ਤਬਦੀਲ ਕੀਤੀਆਂ ?

– ਪਹਿਲਾਂ ਸਰਗਰਮੀਆਂ ਅੱਖਰ ਹੀ ਤੁਹਾਡਾ ਗਲਤ ਹੈ । ਪਹਿਲਾਂ ਆਪਣਾ ਪ੍ਰਸ਼ਨ ਸਹੀ ਕਰੋ।

? ਮੇਰਾ ਮਤਲਬ ਹੈ ਆਪਣੀਆਂ ਸੇਵਾਵਾਂ ਨਾਨਕ ਨਿਵਾਸ ਕਿਉਂ ਤਬਦੀਲ ਕੀਤੀਆਂ ?

– ਚੌਂਕ ਮਹਿਤਾ ਤੋਂ ਅਸੀਂ ਗੁਰੂ ਨਾਨਕ ਨਿਵਾਸ ਆਏ ਸੀ ਸਿੰਘਾਂ ਦੀ ਰਿਹਾਈ ਵਾਸਤੇ । ਮੈਂ ਬਹੁਤ ਬੀਮਾਰ ਸੀ । ਪੁਲੀਸ ਨੇ ਪਹਿਲਾਂ ਸਾਡੀ ਜੀਪ ਫੜੀ । ਜੀਪ ਵਿੱਚ ਫੜੇ ਸਿੰਘਾਂ ਦੀ ਰਿਹਾਈ ਲਈ ਪੈਰਵੀ ਕਰਨ ਲਈ ਜਦੋਂ ਭਾਈ ਅਮਰੀਕ ਸਿੰਘ ਅਤੇ ਬਾਬਾ ਠਾਹਰਾ ਸਿੰਘ ਨੂੰ ਭੇਜਿਆ ਤਾਂ ਪੁਲਿਸ ਨੇ ਉਨ੍ਹਾਂ ਨੂੰ ਵੀ ਗ੍ਰਿਫਤਾਰ ਕਰ ਲਿਆ । ਦੋ ਰਸਤੇ ਹਨ-ਇੱਕ ਸ਼ਾਂਤੀ ਦਾ ਜਾਂ ਫਿਰ ਗਰਮੀ ਦਾ । ਅਸੀ ਸ਼ਾਂਤੀ ਦਾ ਰਾਹ ਅਪਨਾਉਣਾ ਵਧੇਰੇ ਚੰਗਾ ਸਮਝਿਆ । ਇਸ ਲਈ ਅਸੀਂ ਮੋਰਚਾ ਲਗਾਉਣ ਲਈ ਇੱਥੇ ਆ ਗਏ ।

? ਤੁਸੀ ਹੋਰ ਕਿੰਨਾ ਚਿਰ ਇੱਥੇ ਠਹਿਰੋਗੇ ?

– ਜਿੰਨਾ ਚਿਰ ਮੋਰਚਾ ਚੱਲਦਾ ਹੈ ।

? ਕੀ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਗੁਰੂ ਨਾਨਕ ਨਿਵਾਸ ਨਾਲੋਂ ਵਧੇਰੇ ਸੁਰੱਖਿਅਤ ਨਹੀਂ ?

– ਸੁਰੱਖਿਆ ਤਾਂ ਜਿੱਥੇ ਵੀ ਗੁਰੂ-ਅਸਥਾਨ ਹੈ, ਉਹ ਠੀਕ ਹੈ ਪਰ ਹਰਿਮੰਦਰ ਸਾਹਿਬ ਇਸ ਹਾਲਤ ਵਿੱਚ ਸਭ ਤੋਂ ਮਹਾਨ ਹੈ ?

? ਕੀ ਤੁਸੀਂ ਗੁਰੂ ਨਾਨਕ ਨਿਵਾਸ ਤੋਂ ਬਾਹਰ ਕੋਈ ਖ਼ਤਰਾ ਮਹਿਸੂਸ ਕਰਦੇ ਹੋ ?

– ਨਹੀਂ, ਜਿਹੜਾ ਖ਼ਤਰਾ ਮਹਿਸੂਸ ਕਰਦੈ ਉਹ ਸਿੱਖ ਹੀ ਨਹੀਂ । ਸਿੱਖ ਕੀ ਅਤੇ ਡਰ ਕੀ !

? ਕੀ ਅਜਿਹਾ ਕੋਈ ਖ਼ਦਸ਼ਾ ਹੈ ਕਿ ਸਰਕਾਰ ਤੁਹਾਨੂੰ ਕੋਈ ਨੁਕਸਾਨ ਪਹੁੰਚਾਉਣਾ ਚਾਹੁੰਦੀ ਹੈ ਜਾਂ ਮਰਵਾਉਣਾ ਚਾਹੁੰਦੀ ਹੈ ?

– ਨੁਕਸਾਨ ਪਹੁੰਚਾਉਣ ਬਾਰੇ ਕੀ ਤੁਹਾਨੂੰ ਕੋਈ ਸ਼ੱਕ ਹੈ ?

? ਇਸ ਦਾ ਸਰਕਾਰ ਨੂੰ ਕੀ ਲਾਭ ਹੈ ?

– ਇਹ ਗੱਲ ਸਰਕਾਰ ਨੂੰ ਪੁੱਛੋ, ਮੈਥੋਂ ਕਿਉਂ ਪੁੱਛਦੇ ਹੋ ? ੭ ਹਜ਼ਾਰ ਦਾ ਘੇਰਾ ਚੰਦੋ ਕਲਾਂ ਪਾਉਣਾ, ੧੫ ਹਜ਼ਾਰ ਪੁਲੀਸ ਕਰਮਚਾਰੀਆਂ ਦਾ ਘੇਰਾ ਚੌਂਕ ਮਹਿਤੇ ਪਾਉਣਾ, ੩੦ ਹਜ਼ਾਰ ਪੁਲਸੀਆਂ ਦਾ ਘੇਰਾ ਬੰਬਈ ਚ ਪਾਉਣਾ, ਉਹ ਕਿਸ ਵਾਸਤੇ ਪਾਇਆ ਸੀ ? ਕੀ ਉਨ੍ਹਾਂ ਫੜ ਕੇ ਮੇਰਾ ਅਨੰਦ-ਕਾਰਜ ਕਰਨਾਂ ਸੀ ?

? ਵਿਰੋਧੀਆਂ ਦਾ ਕਹਿਣਾ ਹੈ ਕਿ ਧਰਮ-ਯੁੱਧ ਮੋਰਚਾ ਅਕਾਲੀਆਂ ਨੇ ਆਪਣੀ ਕੁਰਸੀ ਲਈ ਲਾਇਆ ਹੈ, ਸਿੱਖਾਂ ਲਈ ਨਹੀਂ । ਕੀ ਇਹ ਸੱਚ ਹੈ ?

– ਅਕਾਲੀ ਦਲ ਹੀ ਇੱਕੋ-ਇੱਕ ਸਿੱਖਾਂ ਦੀ ਨੁਮਾਇੰਦਾ ਰਾਜਨੀਤਕ ਜਥੇਬੰਦੀ ਹੈ । ਮੈਂ ਪੁੱਛਦਾ ਹਾਂ ਅਕਾਲੀਆਂ ਵੱਲੋਂ ਜੋ ਮੰਗਾਂ ਕੀਤੀਆਂ ਗਈਆਂ ਹਨ ਉਹ ਅਕਾਲੀਆਂ ਲਈ ਹਨ ਜਾਂ ਕੇਵਲ ਸਿੱਖਾਂ ਲਈ ਹਨ ਜਾਂ ਸਮੁੱਚੇ ਪੰਜਾਬੀਆਂ ਲਈ ? ਜੇ ਸਮੁੱਚੇ ਪੰਜਾਬੀਆਂ ਲਈ ਮੰਗਾਂ ਹਨ ਤਾਂ ਇਹ ਪ੍ਰਸ਼ਨ ਹੀ ਗਲਤ ਹੈ ।

? ਸਰਕਾਰ ਦਾ ਇਹ ਦੋਸ਼ ਹੈ ਕਿ ਸੰਤ ਭਿੰਡਰਾਂਵਾਲਾ ਕਾਨੂੰਨ ਨੂੰ ਆਪਣੇ ਹੱਥ ਵਿੱਚ ਲੈਂਦਾ ਹੈ ਜਦ ਕਿ ਬਾਕੀ ਲੀਡਰਸ਼ਿਪ ਤੇ ਇਹ ਦੋਸ਼ ਨਹੀਂ ਲੱਗਦਾ ?

– ਸਰਕਾਰ ਕੋਈ ਠੋਸ ਸਬੂਤ ਦੇਵੇ, ਜਿਸ ਵਿੱਚ ਮੈਂ ਕਾਨੂੰਨ ਨੂੰ ਆਪਣੇ ਹੱਥ ਲਿਆ ਹੋਵੇ । ਜੇਕਰ ਮੈਨੂੰ ਬਦਨਾਮ ਕਰਨ ਲਈ ਦੋਸ਼ ਲਗਾਉਂਦੀ ਹੈ ਤਾਂ ਮੈਂ ਕੀ ਕਰ ਸਕਦਾ ਹਾਂ ?

? ਕੀ ਤੁਸੀਂ ਅਦਾਲਤੀ ਨਿਆਂ ਵਿੱਚ ਵਿਸ਼ਵਾਸ ਰੱਖਦੇ ਹੋ ?

– ਅਦਾਲਤੀ ਨਿਆਂ ਵਿੱਚ ਵਿਸ਼ਵਾਸ ਰੱਖਦੇ ਹਾਂ ਜੇਕਰ ਅਦਾਲਤ ਹੋਵੇ । ਇੱਥੇ ਅਦਾਲਤ ਹੈ ਹੀ ਨਹੀਂ । ਭਾਰਤੀ ਨਿਆਂ ਸਿੱਖਾਂ ਲਈ ਨਹੀਂ ।

? ਸਰਕਾਰ ਦਾ ਇਹ ਦੋਸ਼ ਹੈ ਕਿ ਤੁਸੀ ਪੰਜਾਬ ਅਤੇ ਪੰਜਾਬ ਤੋਂ ਬਾਹਰ ਕੁਝ ਕਤਲਾਂ ਲਈ ਜ਼ਿੰਮੇਵਾਰ ਹੋ ਜਾਂ ਇੰਝ ਕਹਿ ਲਵੋ ਕਿ ਉਨ੍ਹਾਂ ਚ ਤੁਹਾਡਾ ਹੱਥ ਹੈ। ਕੀ ਇਹ ਸੱਚ ਹੈ ?

– ਮੈਂ ਪਹਿਲਾਂ ਕਹਿ ਚੁੱਕਿਅ ਹਾਂ ਕਿ ਇਹ ਦੋਸ਼ ਸਰਕਾਰ ਹੀ ਲਾਉਂਦੀ ਹੈ ਨਾ । ਹੋਰ ਤਾਂ ਕੋਈ ਨਹੀਂ ਲਾਉਂਦਾ। ਸਰਕਾਰ ਸਿੱਧ ਕਰੇ । ਜੇ ਕਤਲ ਲਈ ਜ਼ਿੰਮੇਵਾਰ ਸੀ ਤਾਂ ਮੈਨੂੰ ਲਾਲਾ ਜਗਤ ਨਾਰਾਇਣ ਕਤਲ ਕੇਸ ਚੋਂ ਬਰੀ ਕਿਉਂ ਕੀਤਾ ? ਮੈਨੂੰ ਛੱਡਿਆ ਕਿਉਂ ? ਜੇ ਮੈਂ ਮੁਜਰਿਮ ਸੀ, ਦੋਸ਼ੀ ਸੀ ਤਾਂ ਮੈਨੂੰ ਫਾਂਸੀ ਲਾਉਣ । ਮੈਂ ਤਾਂ ਕਹਿ ਕੇ ਗਿਆ ਸੀ ਕਿ ਮੈਨੂੰ ਵਿਆਹ* ਦਿਉ ।

? ਪੰਜਾਬ ਦੀ ਸਿਆਸਤ ਵਿੱਚ ਤੁਸੀ ਇਸ ਸਮੇਂ ਬਹੁਤ ਚਰਚਿਤ ਵਿਅਕਤੀ ਹੋ । ਕੋਈ ਤੁਹਾਨੂੰ ਅੱਤਵਾਦੀ ਆਖਦਾ ਹੈ ਅਤੇ ਕੋਈ ਵੱਖਵਾਦੀ....... ਅਸਲ ਵਿੱਚ ਤੁਸੀਂ ਕੀ ਹੋ....... ?

– ਮੈਂ ਤਾਂ ਕੇਵਲ ਗੁਰੂ ਦਾ ਸਿੱਖ ਹਾਂ । ਇਹ ਅਖ਼ਬਾਰ–ਨਵੀਸਾਂ ਦੀਆਂ ਕਲਮਾਂ ਦੀ ਮਿਹਰਬਾਨੀ ਹੈ ਕਿ ਉਹ ਮੈਨੂੰ ਤਰ੍ਹਾਂ–ਤਰ੍ਹਾਂ ਦੀਆਂ ਉਪਾਧੀਆਂ ਨਾਲ ਨਿਵਾਜਦੇ ਹਨ । ਮੇਰਾ ਕੰਮ ਹੈ ਅੰਮ੍ਰਿਤ ਛਕਾਉਣਾ, ਮੇਰਾ ਕੰਮ ਹੈ ਕਥਾ ਕਰਨੀ ਅਤੇ ਕੀਰਤਨ ਸੁਣਨਾ, ਕੰਮ ਹੈ ਬੇਗੁਰਿਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਉਣਾ, ਸਮੂਹ ਨਸ਼ਿਆ ਦਾ ਤਿਆਗ ਕਰਾਉਣਾ, ਸਿੱਖ ਨੂੰ (ਸਿੰਘ ਨਾਂ ਵਾਲੇ ਨੂੰ) ਕੇਸਰੀ ਨਿਸ਼ਾਨ ਥੱਲੇ ਇਕੱਤਰ ਕਰਨਾ, ਪੰਥ ਦੀ ਡਟ ਕੇ ਹਮਾਇਤ ਕਰਨੀ, ਸਤਿਗੁਰੂ ਗ੍ਰੰਥ ਸਾਹਿਬ ਦੇ ਲੜ ਲਾਉਣਾ, ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਹਰਿਮੰਦਰ ਸਾਹਿਬ ਨਾਲ ਜੋੜਨਾ, ਸਿੱਖ ਨੂੰ ਪੱਕਾ ਸਿੱਖ ਤੇ ਹਿੰਦੂ ਨੂੰ ਪੱਕਾ ਹਿੰਦੂ ਅਤੇ ਮੁਸਲਮਾਨ ਨੂੰ ਪੱਕਾ ਮੁਸਲਮਾਨ ਬਣਨ ਦੀ ਪ੍ਰੇਰਨਾ ਕਰਨੀ ਮੇਰਾ ਮੁੱਖ ਕੰਮ ਹੈ । ਐਸਾ ਕੰਮ ਕਰਨ ਵਾਲੇ ਨੂੰ ਗੌਰਮਿੰਟ ਜੋ ਵੀ ਖ਼ਿਤਾਬ ਦੇਵੇ ਮੈਂ ਸਵਿਕਾਰ ਕਰਦਾ ਹਾਂ । ਹੁਣ ਤੁਸੀਂ ਦੱਸੋ ਕਿ ਅਜਿਹਾ ਕੰਮ ਕਰਨ ਵਾਲੇ ਨਾਲ ਤੁਸੀ ਸਹਿਮਤ ਹੋ ?

? ਹਾਂ, ਬਿਲਕੁਲ ਸਹਿਮਤ ਹਾਂ ।

– ਫਿਰ ਤੁਸੀ ਵੀ ਅੱਤਵਾਦੀ ਹੋਏ ਨਾ ?

? ਇਸ ਹਿਸਾਬ ਨਾਲ ਤਾਂ ਹਰ ਉਹ ਸਿੱਖ, ਹਿੰਦੂ ਮੁਸਲਿਮ ਅਤੇ ਈਸਾਈ ਅੱਤਵਾਦੀ ਹੈ ਜੋ ਆਪਣੇ ਧਰਮ–ਮਾਰਗ ਤੇ ਚੱਲਦਾ ਹੈ ਅਤੇ ਜਿਹੜਾ ਉਸ ਦੀ ਹਮਾਇਤ ਕਰਦਾ ਹੈ, ਉਹ ਵੀ ਅੱਤਵਾਦੀ ਹੈ ।

– ਫਿਰ ਵੀ ਜੇਕਰ ਸਰਕਾਰ ਮੈਨੂੰ ਅੱਤਵਾਦੀ ਆਖਦੀ ਹੈ, ਕਿਉ ?..... ਇਸ ਲਈ ਕਿ ਸਰਕਾਰ ਨੂੰ ਸਿੱਖ–ਸਰੂਪ ਚੰਗਾ ਨਹੀਂ ਲਗਦਾ । ਇਸ ਦਾ ਸਬੂਤ ਹੈ ਏਸ਼ੀਆਈ ਖੇਡਾਂ । ਸਿੱਖ, ਚਾਹੇ ਉਹ ਕਿਸੇ ਵੀ ਪਾਰਟੀ ਨਾਲ ਸੰਬੰਧ ਰੱਖਦਾ ਸੀ ਜਾਂ ਕੋਈ ਕਾਰੋਬਾਰ ਕਰਦਾ ਸੀ, ਕਿਸੇ ਨੂੰ ਵੀ ਏਸ਼ੀਆਈ ਖਡਾਂ ਦੇ ਮੌਕੇ ਤੇ ਦਿੱਲੀ ਨਹੀਂ ਜਾਣ ਦਿੱਤਾ ਗਿਆ । ਰੋਕਾਂ ਲਾ ਕੇ ਬੱਸਾਂ ਖੜ੍ਹੀਆਂ ਕੀਤੀਆਂ ਗਈਆਂ ਅਤੇ ਪੱਗਾਂ ਵਾਲਿਆਂ ਨੂੰ ਚੁਣ–ਚੁਣ ਕੇ ਬੱਸਾਂ ਤੋਂ ਉਤਾਰਿਆ ਅਤੇ ਉਨ੍ਹਾਂ ਦੀ ਬੇਇਜ਼ਤੀ ਕੀਤੀ ਪਰ ਕਿਸੇ ਟੋਪੀ ਪਹਿਨਣ ਵਾਲੇ ਨੂੰ ਨਹੀਂ ਰੋਕਿਆ ਗਿਆ ।

? ਪਰ ਏਸ਼ੀਆਈ ਖੇਡਾਂ ਵਿੱਚ ਤਾਂ ਸਿੱਖਾਂ ਦਾ ਬੋਲ–ਬਾਲਾ ਰਿਹਾ ।

– ਕਾਹਦਾ ਬੋਲ-ਬਾਲਾ ਰਿਹਾ । ਜਿਨ੍ਹਾਂ ਸਿੱਖਾਂ ਦੀ ਤੁਸੀਂ ਗੱਲ ਕਰਦੇ ਹੋ, ਉਹ ਚੱਪਲਾਂ ਝਾੜਨ ਵਾਲੇ ਸਿੱਖ ਹਨ । ਕੀ ਉਨ੍ਹਾਂ ਨੂੰ ਨਹੀਂ ਸੀ ਪਤਾ ਏਸ਼ੀਆਈ ਖੇਡਾਂ ਦੇਖਣ ਤੋਂ ਸਿੱਖਾਂ ਨੂੰ ਬੈਰੀਅਰ ਲਾ ਕੇ ਰੋਕਿਆ ਜਾ ਰਿਹਾ ਹੈ । ਕੀ ਉਹਨਾਂ ਸਿੱਖਾਂ ਇਸ ਗੱਲ ਦਾ ਵਿਰੋਧ ਕੀਤਾ ?

? ਨਹੀਂ......... ?

– ਨਹੀਂ ਕੀਤਾ ਤਾਂ ਉਹ ਸਿੱਖ ਕਾਹਦੇ ?

? ਇਸ ਸਮੇਂ ਤੁਹਾਡੀ ਲੜਾਈ ਕੇਂਦਰ ਸਰਕਾਰ ਨਾਲ ਹੈ ਜਾਂ ਪੰਜਾਬ ਸਰਕਾਰ ਨਾਲ ?

– ਦੋਹਾਂ ਨਾਲ ।

? ਜੇਕਰ ਪੰਜਾਬ ਵਿੱਚ ਹਿੰਦੂ-ਸਿੱਖ ਫ਼ਸਾਦ ਹੋ ਜਾਣ ਤਾਂ ਪੰਜਾਬੋਂ ਬਾਹਰ ਰਹਿੰਦੇ ਸਿੱਖਾਂ ਦੀ ਸਥਿਤੀ ਕੀ ਹੋਵੇਗੀ ?

– ਉਹ ਮੌਕੇ ਤੇ ਦੱਸਾਂਗੇ ।

? ਕੀ ਬਾਹਰਲੇ ਸੂਬਿਆਂ ਦੇ ਘੱਟ-ਗਿਣਤੀ ਸਿੱਖਾਂ ਨੂੰ ਨੁਕਸਾਨ ਨਹੀਂ ਪੁੱਜੇਗਾ ?

– ਸ਼ੇਰਾਂ ਨੂੰ ਨੁਕਸਾਨ ਘੱਟ ਹੀ ਹੁੰਦਾ ਹੈ । ਨੁਕਸਾਨ ਭੇਡਾਂ ਬੱਕਰੀਆਂ ਦਾ ਹੁੰਦਾ ਹੈ, ਜੋ ਮਹਿਸੂਸ ਕਰਦੀਆਂ ਹਨ ।

? ਉਸ ਸਥਿਤੀ ਚ ਲੋਕ ਕੀ ਕਰਨਗੇ ?

– ਇਹ ਮੌਕਾ ਆਏਗਾ ਤਾਂ ਦੱਸਾਂਗੇ ਕਿ ਉਨ੍ਹਾਂ ਨੇ ਕੀ ਕਰਨਾ ਹੈ ।

? ਜਿੱਥੇ ਕਿਧਰੇ ਵੀ ਬੰਬ-ਧਮਾਕਾ ਜਾਂ ਅਣ-ਚੱਲਿਆ ਬੰਬ ਬਰਾਮਦ ਹੁੰਦਾ ਹੈ, ਉਸ ਨੂੰ ਸੰਤ ਭਿੰਡਰਾਂਵਾਲਾ ਜਾਂ ਚੌਕ-ਮਹਿਤਾ ਬੰਬ -ਘਟਨਾ ਨਾਲ ਜੋੜ ਦਿੱਤਾ ਜਾਂਦਾ ਹੈ । ਇਸ ਦਾ ਕੀ ਕਾਰਨ ਹੈ ?

– ਕੇਵਲ ਮੈਨੂੰ ਬਦਨਾਮ ਕਰਨ ਲਈ ।

? ਪਰ ਸਰਕਾਰ ਤੁਹਾਨੂੰ ਹੀ ਕਿਉਂ ਬਦਨਾਮ ਕਰਦੀ ਹੈ, ਹੋਰ ਕਿਸੇ ਨੂੰ ਕਿਉਂ ਨਹੀਂ ?

– ਹੋਰ ਏਨਾ ਅੰਮ੍ਰਿਤ ਨਹੀਂ ਕੋਈ ਛਕਾਉਂਦਾ, ਸਿੱਖਾਂ ਨੂੰ ਗੁਰੂ ਵਾਲੇ ਨਹੀਂ ਬਣਾਉਂਦਾ । ਜਿਹੜਾ ਵਿਅਕਤੀ ਸਿੱਖੀ ਪ੍ਰਚਾਰ ਕਰਦਾ ਅਤੇ ਅੰਮ੍ਰਿਤ ਛਕਾਉਂਦਾ ਹੈ, ਸਰਕਾਰ ਉਸ ਤੇ ਤਰ੍ਹਾਂ-ਤਰ੍ਹਾਂ ਦੇ ਦੋਸ਼ ਲਗਾ ਕੇ ਉਸ ਨੂੰ ਬਦਨਾਮ ਕਰਦੀ ਹੈ । ਸਿੱਖੀ ਪ੍ਰਚਾਰ ਹੀ ਮੇਰਾ ਸਭ ਤੋਂ ਵੱਡਾ ਗੁਨਾਹ ਹੈ-ਸਰਕਾਰ ਦੀਆਂ ਨਜ਼ਰ ਵਿੱਚ।

? ਕੀ ਤੁਸੀਂ ਖਿਆਲ ਕਰਦੇ ਹੋ ਕਿ ਪੁਲੀਸ ਕਦੇ ਵੀ ਦਰਬਾਰ ਸਾਹਿਬ ਵਿੱਚ ਦਾਖਲ ਹੋ ਸਕਦੀ ਹੈ ? ਜੇਕਰ ਹੁੰਦੀ ਹੈ ਤਾਂ ਤੁਸੀਂ ਕੀ ਕਰੋਗੇ ?

– ਜਦੋਂ ਦਾਖ਼ਲ ਹੋਵੇਗੀ, ਵੇਖਾਂਗੇ ਕੀ ਕਰਨਾ ਹੈ ।

? ਮਾਨਾਂਵਾਲਾ-ਕਾਂਡ ਬਾਰੇ ਤੁਹਾਡਾ ਕੀ ਵਿਚਾਰ ਹੈ ?

– ਉਹ ਸੋਚੀ-ਸਮਝੀ ਸਾਜਿਸ਼ ਅਧੀਨ ਕੀਤਾ ਗਿਆ । ਅਖਬਾਰਾਂ ਵਿੱਚ ਆਏ ਬਿਆਨ ਤੁਸੀਂ ਪੜ੍ਹੇ ਹੀ ਹੋਣਗੇ । ਪੁਲੀਸ ਅਫ਼ਸਰ ਕੁਝ ਕਹਿੰਦੇ ਹਨ ਅਤੇ ਦਰਬਾਰਾ ਸਿੰਘ ਕੁਝ ਆਖਦਾ ਹੈ । ਗੱਡੀ ਵਿੱਚੋ ਨਾ ਕੋਈ ਬੰਦਾ ਫੜਿਆ, ਨਾ ਕੋਈ ਹਥਿਆਰ ਅਤੇ ਨਾ ਗੱਡੀ ਦਾ ਪਿੱਛਾ ਕੀਤਾ, ਫਿਰ ਕਲੇਰਾਂ ਵਾਲੇ ਸੰਤਾਂ ਦੀ ਗੱਡੀ ਤੇ ਬਿਨਾ ਕਿਸੇ ਕਾਰਨ ਗੋਲੀ ਚਲਾ ਦਿੱਤੀ । ਅਸਲ ਚ ਸਾਰੀ ਖੇਡ ਮੈਨੂੰ ਅਤੇ ਦਰਬਾਰ ਸਾਹਿਬ ਨੂੰ ਬਦਨਾਮ ਕਰਨ ਲਈ ਖੇਡੀ ਗਈ ।

? ਮਰਜੀਵੜਿਆਂ ਦੀ ਭਰਤੀ ਜ਼ੋਰ-ਸ਼ੋਰ ਨਾਲ ਕੀਤੀ ਜਾ ਰਹੀ ਹੈ । ਇਨ੍ਹਾਂ ਪਾਸੋਂ ਕੀ ਸੇਵਾ ਲਵੋਗੇ ?

– ਇਹ ਗੱਲ ਮੈਂ ਨਹੀਂ, ਸਮਾਂ ਹੀ ਦੱਸੇਗਾ ਕਿ ਇਨ੍ਹਾਂ ਤੋਂ ਕਿਹੜੀ ਸੇਵਾ-ਲੈਣੀ ਹੈ ।

? ਕੀ ਤੁਹਾਡੀ ਆਪਣੀ ਵੱਖਰੀ ਭਰਤੀ ਵੀ ਕੀਤੀ ਜਾ ਰਹੀ ਹੈ ?

– ਵੱਖਰੀ ਨਹੀਂ, ਸਾਂਝੀ ਭਰਤੀ ਕਹੀ ਜਾ ਸਕਦੀ ਹੈ । ਜਿਹੜੇ ਉੱਥੇ ਨਾਮ ਨਹੀਂ ਲਿਖਾਉਂਦੇ ਉਹ ਮੇਰੇ ਪਾਸ ਨਾਮ ਲਿਖਾ ਜਾਂਦੇ ਹਨ । ਇਸ ਨੂੰ ਵੱਖ-ਵੱਖ ਭਰਤੀ ਨਹੀਂ ਕਿਹਾ ਜਾ ਸਕਦਾ।

? ਸੰਤ ਲੌਂਗੋਵਾਲ ਦਾ ਕਹਿਣਾ ਹੈ ਕਿ ਆਪਾ-ਵਾਰੂ ਦਲ ਸ਼ਾਂਤਮਈ ਰਹਿੰਦਿਆਂ ਮੋਰਚੇ ਚ ਹਿੱਸਾ ਲਵੇਗਾ । ਮਰਜੀਵੜੇ ਅਤੇ ਸ਼ਾਂਤਮਈ-ਦੋਵੇਂ ਗੱਲਾਂ ਆਪਾ-ਵਿਰੋਧੀ ਹਨ । ਤੁਹਾਡਾ ਕੀ ਵਿਚਾਰ ਹੈ ?

– ਇਹ ਗੱਲ ਤੁਸੀ ਸੰਤ ਲੌਂਗੋਵਾਲ ਨੂੰ ਪੁੱਛੋ ਕਿ ਮਰਜੀਵੜੇ ਸ਼ਾਂਤਮਈ ਕਿਵੇਂ ਰਹਿਣਗੇ ? ਮੈਂ ਤਾਂ ਉਨ੍ਹਾਂ ਬਾਰੇ ਕੁਝ ਨਹੀਂ ਕਿਹਾ।

? ਹੁਣ ਤਕ ਮੋਰਚੇ ਤੋਂ ਕੀ ਪ੍ਰਾਪਤੀ ਹੋਈ ਹੈ । ਜੇ ਕੁਝ ਪ੍ਰਾਪਤੀ ਹੋਈ ਹੈ ਤਾਂ ਕੀ ਤੁਸੀ ਉਸ ਤੋਂ ਸੰਤੁਸ਼ਟ ਹੋ ?

– ਹਾਂ, ਬੜੀ ਠੋਸ ਪ੍ਰਾਪਤੀ ਹੋਈ ਹੈ । ਇੱਕ ਤਾਂ ਸਮੁੱਚੀ ਸਿੱਖ ਕੋਮ ਇੱਕ ਝੰਡੇ ਥੱਲੇ ਮਜ਼ਬੂਤੀ ਨਾਲ ਇਕੱਤਰ ਹੋਈ ਹੈ । ਸਮੂਹ ਸਿੱਖਾਂ ਵਿੱਚ ਇਸ ਗੱਲ ਦੀ ਜਾਗ੍ਰਿਤੀ ਆਈ ਹੈ ਕਿ ਆਜ਼ਾਦ ਭਾਰਤ ਵਿੱਚ ਅਸੀ ਗੁਲਾਮ ਹਾਂ । ਇਹ ਪ੍ਰਾਪਤੀ ਬੜੀ ਵੱਡੀ ਪ੍ਰਾਪਤੀ ਆਖੀ ਜਾ ਸਕਦੀ ਹੈ । ਕਿਸੇ ਕੌਮ ਦਾ ਕੌਮੀ ਅਹਿਸਾਸ ਜਾਗਣਾ ਛੋਟੀ ਜਿਹੀ ਗੱਲ ਨਹੀਂ ।

? ੪ ਅਪ੍ਰੈਲ ਨੂੰ ਰਸਤਾ ਰੋਕੂ ਅੰਦੋਲਨ ਦਾ ਸਿੱਖਾਂ ਨੂੰ ਕੀ ਲਾਭ ਹੋਇਆ ?

– ਸਿੱਖ-ਕੌਮ ਨੇ ਏਕਤਾ ਦਾ ਸਬੂਤ ਦਿੰਦਿਆਂ ਇਸ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਿਆ । ਸਰਕਾਰ ਨੂੰ ਆਪਣੀ ਮਸ਼ੀਨਰੀ ਅਤੇ ਸਿੱਖ-ਕੌਮ ਨੂੰ ਆਪਣੀ ਏਕਤਾ ਦੇ ਬਲ ਦਾ ਅੰਦਾਜ਼ਾ ਹੋਇਆ । ਇਸ ਸਫਲ ਅੰਦੋਲਨ ਨੇ ਕੇਂਦਰ ਨੂੰ ਪੰਜਾਬ ਸਮੱਸਿਆ ਬਾਰੇ ਗੰਭੀਰਤਾ ਨਾਲ ਸੋਚ-ਵਿਚਾਰ ਕਰਨ ਲਈ ਮਜਬੂਰ ਕੀਤਾ ।

? ਅਖ਼ਬਾਰਾਂ ਵਿੱਚ ਲਿਖਿਆ ਹੈ ਕਿ ਪ੍ਰਣ-ਪੱਤਰ ਭਰਵਾ ਕੇ ਸੰਤ ਲੌਂਗੋਵਾਲ ਨੇ ਤੁਹਾਨੂੰ ਆਪਣੀ ਪਕੜ ਵਿੱਚ ਲੈ ਲਿਆ ?

– ਅਖ਼ਬਾਰਾਂ ਵਿੱਚ ਹੀ ਹੈ । ਮੈਨੂੰ ਪਕੜ ਗੁਰੂ ਗ੍ਰੰਥ ਸਾਹਿਬ ਦੀ ਹੀ ਹੈ, ਹੋਰ ਕਿਸੇ ਦੀ ਪਕੜ ਨਹੀਂ । ਪ੍ਰਣ-ਪੱਤਰ ਵਿੱਚ ਲਿਖਿਆ ਹੈ ਕਿ ਮੈਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਦੇ ਹੁਕਮ ਅਨੁਸਾਰ ਪੰਥ ਦੀ ਚੜ੍ਹਦੀ ਕਲਾ ਲਈ ਹਰ ਕੁਰਬਾਨੀ ਕਰਾਂਗਾ । ਜਿਹੜੇ ਅਖ਼ਬਾਰ ਕਹਿੰਦੇ ਹਨ ਪਕੜ ਵਿੱਚ ਲੈ ਲਿਆ, ਮੈਂ ਉਹਨਾਂ ਅਖਬਾਰਾਂ ਨੂੰ ਕਹਿਨਾਂ ਕਿ ਮੈਂ ਪ੍ਰਣ-ਪੱਤਰ ਪੜ੍ਹਨ ਲੱਗਿਆ ਤਾਂ ਲੌਂਗੋਵਾਲ ਨੂੰ ਆਪਣਾ ਪ੍ਰਧਾਨ ਮੰਨਿਆ। ਪਰ ਉਹੀ ਪ੍ਰਣ-ਪੱਤਰ ਲੌਂਗੋਵਾਲ ਨੇ ਮੇਰੇ ਖੱਬੇ ਪਾਸੇ ਖੜ੍ਹ ਕੇ ਪੜ੍ਹਿਆ, ਫਿਰ ਲੋਂਗੋਵਾਲ ਨੇ ਕਿਸ ਨੂੰ ਆਪਣਾ ਪ੍ਰਧਾਨ ਮੰਨਿਆ ?

? ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ, ਆਪਣੇ ਇਸ਼ਟ ਨੂੰ ।

– ਕੀਂ ਮੈਂ ਆਪਣੇ ਇਸ਼ਟ ਤੋਂ ਬੇਮੁਖ ਹਾਂ ? ਇਸ਼ਟ ਕੇਵਲ ਅਕਾਲੀ ਦਲ ਦਾ ਹੀ ਨਹੀਂ, ਸਮੁੱਚੇ ਸਿੱਖ-ਜਗਤ ਦਾ ਪ੍ਰਧਾਨ ਹੈ । ਇਸ ਲਈ ਮੈਂ ਤਾਂ ਸੰਤ ਲੌਂਗੋਵਾਲ ਨੂੰ ਆਪਣਾ ਪ੍ਰਧਾਨ ਮੰਨਿਆ, ਸੰਤ ਲੌਂਗੋਵਾਲ ਨੇ ਆਪਣਾਂ ਪ੍ਰਧਾਨ ਕਿਸ ਨੂੰ ਮੰਨਿਆ ? ਬੱਸੋ ਇਹੀ ਤਾਂ ਸਮਝਣ ਦੀ ਗੱਲ ਹੈ.... ।

? ਕੁਝ ਲੋਕ ਸਮਝਦੇ ਹਨ ਕਿ ਸੰਤ ਭਿੰਡਰਾਂਵਾਲਾ ਕੇਂਦਰ-ਅਕਾਲੀ ਸਮਝੌਤੇ ਵਿਚਾਲੇ ਵੱਡੀ ਰੁਕਾਵਟ ਹੈ । ਇਹ ਕਿੱਥੋਂ ਤੱਕ ਸੱਚ ਹੈ ?

– ਜਿਹੜੇ ਸਮਝਦੇ ਨੇ ਇਹ ਉਨ੍ਹਾਂ ਦੇ ਦਿਮਾਗ ਦੀ ਕਾਢ ਹੀ ਹੈ । ਮੈਂ ਕੋਈ ਅੜਿੱਕਾ ਨਹੀਂ । ਮੰਗਾਂ ਸਮੁੱਚੇ ਸਿੱਖ–ਪੰਥ ਦੀਆਂ ਹਨ । ਮੇਰੀ ਕੋਈ ਵੱਖਰੀ ਮੰਗ ਨਹੀਂ । ਸਮਝੌਤੇ ਲਈ ਤਾਂ ਕੇਂਦਰ ਸਰਕਾਰ ਆਪ ਰੁਕਾਵਟ ਹੈ, ਮੈਂ ਨਹੀਂ ।

? ਖ਼ਾਲਿਸਤਾਨ ਦੇ ਮੁਦੱਈ ਡਾਕਟਰ ਜਗਜੀਤ ਸਿੰਘ ਬਾਰੇ ਤੁਹਾਡਾ ਕੀ ਵਿਚਾਰ ਹੈ ?

– ਮੈਂ ਸਮਝਦਾ ਉਹ ਸਿੱਖ ਹੈ ਅਤੇ ਸਿੱਖੀ ਦੀ ਚੜ੍ਹਦੀ ਕਲਾ ਲਈ ਆਪਣੇ ਤੌਰ ਤੇ ਉੱਦਮ ਕਰ ਰਿਹਾ ਹੈ ।

? ਕੀ ਤੁਸੀਂ ਉਸ ਨੂੰ ਕੋਈ ਚਿੱਠੀ ਲਿਖੀ ਹੈ ?

– ਜ਼ਰੂਰ ਲਿਖੀ ਸੀ ।

? ਉਸ ਚਿੱਠੀ ਦਾ ਅਖ਼ਬਾਰਾਂ ਅਤੇ ਕੇਂਦਰ ਵਿੱਚ ਬੜਾ ਸ਼ੋਰ–ਸ਼ਰਾਬਾ ਹੋਇਆ ਸੀ ।

– ਹਾਂ, ਮੈਂ ਕੇਂਦਰ ਨੂੰ ਦੋ ਲਾਈਨਾਂ ਦਾ ਜਵਾਬ ਭੇਜਿਆ ਸੀ, ਉਹ ਚੁੱਪ ਕਰ ਗਏ । ਮੈਂ ਲਿਖਿਆ ਸੀ ਕਿ ਦੱਸੋ ਤੁਹਾਡੇ ਵਿਧਾਨ ਵਿੱਚ ਕਿੱਥੇ ਇਹ ਗੱਲ ਲਿਖੀ ਹੈ ਕਿ ਇੱਕ ਸਿੱਖ ਕਿਸੇ ਹੋਰ ਸਿੱਖ ਨੂੰ ਖ਼ਤ ਨਹੀਂ ਲਿਖ ਸਕਦਾ ? ਇੰਦਰਾ ਪਾਸ ਇਸ ਦਾ ਕੋਈ ਉੱਤਰ ਨਹੀਂ ।

? ਸਰਕਾਰੀਆ ਕਮਿਸ਼ਨ ਬਾਰੇ ਤੁਹਾਡਾ ਕੀ ਵਿਚਾਰ ਹੈ ?

– ਉਸ ਬਾਰੇ ਮੈਂ ਕੁਝ ਨਹੀਂ ਕਹਿੰਦਾ ।

? ਧਰਮ–ਯੁੱਧ ਮੋਰਚਾ ਤੁਸੀਂ ਸ਼ੁਰੂ ਕੀਤਾ ਸੀ ਕਿ ਅਕਾਲੀ ਦਲ ਨੇ ?

– ਮੈਂ ਇਸ ਅੰਦੋਲਨ ਨੂੰ ਧਰਮ–ਯੁੱਧ ਦਾ ਨਾਂ ਨਹੀਂ ਸੀ ਦਿੱਤਾ । ਮੈਂ, ਤਾਂ ਕੇਵਲ ਰੋਸ ਪ੍ਰਗਟ ਕਰਨ ਲਈ ਗ੍ਰਿਫਤਾਰੀਆਂ ਦੇਣ ਦਾ ਸਿਲਸਿਲਾ ਸ਼ੁਰੂ ਕੀਤਾ ਸੀ, ਜਿਸ ਨੂੰ ਅਕਾਲੀ ਦਲ ਨੇ ਅਪਣਾ ਕੇ ਧਰਮ–ਯੁੱਧ ਮੋਰਚੇ ਦਾ ਨਾਂ ਦਿੱਤਾ । ਮੇਰੇ ਤੋਂ ਪਹਿਲਾਂ ਜਥੇਦਾਰ ਤਲਵੰਡੀ ਨੇ ਦਿੱਲੀ ਵਿੱਚ ਅਨੰਦਪੁਰ ਮਤੇ ਤੇ ਆਪਣੀ ਗ੍ਰਿਫ਼ਤਾਰੀ ਦੇਣ ਦਾ ਸਿਲਸਿਲਾ ਸ਼ੁਰੂ ਕੀਤਾ ਸੀ । ਹੁਣ ਮੋਰਚਾ ਸਾਂਝਾ ਹੈ ।

? ਤੁਸੀਂ ਇਹ ਦੱਸੋ ਕਿ ਤੁਸੀਂ ਚੰਦੋ ਕਲਾਂ ਤੋਂ ਚੌਕ ਮਹਿਤੇ ਕਿਵੇਂ ਆਏ ਸੀ ?

– ਅਸੀਂ ਚੰਦੋ ਕਲਾਂ ਤੋਂ ਚੌਂਕ ਮਹਿਤੇ ਗੁਰੂ ਕਿਰਪਾ ਰੂਪੀ ਸਵਾਰੀ ਦੀ ਸਵਾਰੀ ਕਰਕੇ ਆਏ; ਰਸਤੇ ਆਏ ਆਂ ਧਰਤੀ ਦੇ, ਸੁੱਕੇ–ਸੁੱਕੇ, ਪਾਣੀ ਵਿੱਚ ਕਿਤੇ ਨਹੀਂ ਗਏ । ਪੁਲੀਸ ਨੇ ਮੈਥੋਂ ਪੁੱਛਿਆ ਸੀ ਕਿ ਤੁਸੀ ਕਿਹੜੇ ਟਾਈਮ ਨਾਲ ਚੱਲੇ ਸੀ ? ਉਸ ਦਾ ਉੱਤਰ ਹੈ : ਪਹਿਲੀ ਰਾਤ ਦਾ ਉਸ ਵੇਲੇ ਦਾ ਟਾਈਮ ਸੀ, ਉਸ ਵੇਲੇ ਚੱਲਿਆ ਸਾਂ । ਉਨ੍ਹਾਂ ਕਿਹਾ ਕਿ ਇਹ ਕੀ ਉੱਤਰ ਹੈ ? ਮੈਂ ਕਿਹਾ ਜਿਵੇਂ ਤੁਹਾਡਾ ਪ੍ਰਸ਼ਨ ਹੈ ।

? ਬੰਬਈ ਦੇ ਪੁਲੀਸ ਘੇਰੇ ਵਿੱਚੋਂ ਤੁਸੀਂ ਕਿਵੇਂ ਨਿਕਲੇ ਸੀ ?

– ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾ ਨਾਲ ।

? ਲਾਲ ਜਗਤ ਨਾਰਾਇਣ ਕਤਲ ਕੇਸ ਵਿੱਚ ਤੁਹਾਨੂੰ ਕਿੰਨੇ ਦਿਨ ਅਤੇ ਕਿੰਨੀਆਂ ਰਾਤਾਂ ਪੁੱਛ–ਗਿੱਛ ਕੀਤੀ ਗਈ ਅਤੇ ਕੀ–ਕੀ ਸਵਾਲ ਪੁੱਛੇ ਗਏ ?

– ਮੈਂ ਗਿਣੇ ਨਹੀਂ ਕਦੇ, ਪਰ ਪੁੱਛ–ਗਿੱਛ ।ਠ ਦਿਨ ਤੱਕ ਹੁੰਦੀ ਰਹੀ ਅਤੇ ਸਵਾਲ ਕੀਤੇ ਗਏ ਕੋਈ ਚਾਰ ਸੌ । ਇਸ ਬਾਰੇ ਵਿਸਥਾਰ ਨਾਲ ਮੇਰੀ ਜੀਵਨੀ ਪੜ੍ਹ ਲੈਣਾ ।

? ਭਾਈ ਅਮਰੀਕ ਸਿੰਘ ਦੇ ਫੜਨ ਤੇ ਮੋਰਚਾ ਕਿਉਂ ਲਾਇਆ, ਬਾਕੀਆਂ ਨੂੰ ਫੜਨ ਤੇ ਕਿਉਂ ਨਹੀਂ ਲੱਗਾ ?

– ਪਹਿਲਾਂ ਗ੍ਰਿਫ਼ਤਾਰੀਆਂ ਸਮੇਂ ਸਰਕਾਰ ਨੇ ਸਾਨੂੰ ਕੇਸਾਂ ਦੀ ਪੈਰਵੀ ਕਰਨ ਤੋਂ ਨਹੀਂ ਰੋਕਿਆ ਪਰ ਅਮਰੀਕ ਸਿੰਘ ਦੀ ਗ੍ਰਿਫ਼ਤਾਰੀ ਦਾ ਮਤਲਬ ਸਾਨੂੰ ਕੇਸਾਂ ਦੀ ਪੈਰਵੀ ਤੋਂ ਰੋਕਣਾ ਸੀ । ਇਸ ਕਰਕੇ ਮੋਰਚਾ ਲਾਉਣਾ ਪਿਆ ।

? ਲਾਲਾ ਜਗਤ ਨਾਰਾਇਣ ਕਤਲ ਕੇਸ ਚੋਂ ਬਾਇੱਜ਼ਤ ਬਰੀ ਕਰਨ ਦੇ ਬਾਵਜੂਦ ਵੀ ਸਰਕਾਰ ਤੁਹਾਨੂੰ ਸ਼ੱਕ ਦੀ ਨਿਗਾਹ ਨਾਲ ਕਿਉਂ ਵੇਖਦੀ ਹੈ ?

– ਸਰਕਾਰ ਦੀ ਅੱਖ ਖ਼ਰਾਬ ਹੋਈ ਹੋਣੀ ਹੈ । ਸਰਕਾਰ ਨੂੰ ਚਾਹੀਦੈ, ਉਹ ਇਸ ਬਾਰੇ ਸੋਚੇ । ਜੇਕਰ ਉਹ ਨਹੀਂ ਸੋਚਦੀ ਤਾਂ ਮੈਂ ਕੀ ਕਰ ਸਕਦਾ ਹਾਂ ।

? ਹੁਣ ਸਭ ਤੋਂ ਆਖ਼ਰੀ ਸਵਾਲ ਕਿ ਡੀ.ਆਈ.ਜੀ. ਸਰਦਾਰ ਅਵਤਾਰ ਸਿੰਘ ਅਟਵਾਲ ਨਾਲ ਤੁਹਾਡੀ ਕੀ ਦੁਸ਼ਮਣੀ ਸੀ ? ਉਸ ਦੀ ਹੱਤਿਆ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ ?

– ਮੇਰੀ ਅਟਵਾਲ ਨਾਲ ਕੋਈ ਜਾਤੀ ਦੁਸ਼ਮਣੀ ਨਹੀਂ ਸੀ । ਉਹ ਸਰਕਾਰ ਦਾ ਇੱਕ ਚੰਗਾ ਅਫ਼ਸਰ ਸੀ । ਉਸ ਦੀ ਹੱਤਿਆ ਬਾਰੇ ਮੈਂ ਪਹਿਲਾਂ ਅਖ਼ਬਾਰਾਂ ਵਿੱਚ ਦੱਸ ਚੁੱਕਾ ਹਾਂ ਕਿ ਸਿੱਖ ਕਦੇ ਵੀ ਹਿੰਸਾ ਵਿੱਚ ਵਿਸ਼ਵਾਸ ਨਹੀ ਰੱਖਦਾ, ਖਾਸ ਕਰ ਕੇ ਦਰਬਾਰ ਸਾਹਿਬ ਦੀ ਹੱਦ ਵਿੱਚ ਅਜਿਹੀ ਘਟਨਾ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ ਥੋੜ੍ਹੀ ਹੈ । ਇਹ ਘਟਨਾ ਸਰਕਾਰ ਦੀ ਡੂੰਘੀ ਸਾਜ਼ਿਸ਼ ਦਾ ਸਿੱਟਾ ਹੈ ਅਤੇ ਕੇਵਲ ਸਿੱਖ-ਪੰਥ ਅਤੇ ਦਰਬਾਰ ਸਾਹਿਬ ਦੀ ਮਹਾਨਤਾ ਨੂੰ ਛੁਟਿਆਉਣ ਅਤੇ ਅਕਾਲੀ ਆਗੂਆਂ ਵੱਲੋਂ ਲਾਏ ਮੋਰਚੇ ਨੂੰ ਬਦਨਾਮ ਕਰਨ ਲਈ ਕੋਝੀ ਹਰਕਤ ਹੈ ।

? ਸੰਤ ਜੀ, ਇੱਕ ਪ੍ਰਸ਼ਨ ਮੈਂ ਤੁਹਾਡੇ ਨਿੱਜੀ ਜੀਵਨ ਬਾਰੇ ਪੁੱਛਣਾ ਚਾਹਵਾਂਗਾ । ਉਮੀਦ ਹੈ ਤੁਸੀ ਕਿਰਤਾਰਥ ਕਰੋਗੇ । ਕੀ ਤੁਹਾਡੀ ਆਪਣੀ ਧਰਮ-ਪਤਨੀ ਅਤੇ ਬੱਚਿਆਂ ਬਾਰੇ ਕੁਝ ਚਾਨਣਾ ਪਾਉਣ ਦੀ ਖੇਚਲ ਕਰੋਗੇ ?

– ਸੰਖੇਪ ਵਿੱਚ ਮੈਂ ਇਹ ਹੀ ਦੱਸਣਾ ਚਾਹਾਂਗਾ ਕਿ ਸਿੰਘਣੀ ਤੋਂ ਇਲਾਵਾ ਦੋ ਭੁਝੰਗੀ ਅਤੇ ਭਰਾ ਹਨ । ਉਹ ਕੀ ਕਰਦੇ ਹਨ, ਕਿੱਥੇ ਰਹਿੰਦੇ ਹਨ ਅਤੇ ਕੀ ਖਾਂਦੇ ਹਨ, ਇਹ ਤਾਂ ਸੱਚੇ ਪਾਤਸ਼ਾਹ ਨੂੰ ਹੀ ਪਤਾ ਹੈ ।

? ਆਖ਼ਰ ਵਿੱਚ ਕੀ ਤੁਸੀਂ ਸਮੂਹ ਸਿੱਖ-ਜਗਤ ਅਤੇ ਪਾਠਕਾਂ ਨੂੰ ਕੁਝ ਕਹਿਣਾ ਚਾਹੋਗੇ ?

– ਮੇਰੀ ਸਮੂਹ ਸਿੱਖ-ਜਗਤ, ਵਿਸ਼ੇਸ਼ ਕਰ ਪੰਜਾਬੀ ਪੱਤਰਕਾਰਾਂ ਅਤੇ ਐਡੀਟਰਾਂ ਨੂੰ ਅਪੀਲ ਹੈ ਕਿ ਉਹ ਅੰਮ੍ਰਿਤ ਛਕ ਕੇ ਸੰਪੂਰਨ ਸਿੰਘ ਸਜ ਜਾਣ ਅਤੇ ਘੋਲ ਲਈ ਤਿਆਰ-ਬਰ-ਤਿਆਰ ਰਹਿਣ । ਵਕਤ ਦੀ ਇਹੋ ਮੰਗ ਹੈ ।

# ਕਤਲੇਆਮ ਦੇ ਮੁਜਰਿਮ ਗ੍ਰਿਫ਼ਤਾਰ ਕਰੋ*

*– ਸੰਤ ਜਰਨੈਲ ਸਿੰਘ*

ਹਿੰਦੁਸਤਾਨ ਵਿੱਚ ਬੇਅੰਤ ਧਰਮ ਹਨ ਅਤੇ ਸਭ ਧਰਮ ਆਪਣੇ-ਆਪਣੇ ਅਸੂਲਾਂ ਦਾ ਪ੍ਰਚਾਰ ਕਰਦੇ ਹਨ ਜਿਸ ਵਿੱਚ ਕਿਸੇ ਦੂਸਰੇ ਨੂੰ ਕੋਈ ਰੋਸ ਨਹੀਂ ਹੋ ਸਕਦਾ । ਇੱਕ ਡੈਮੋਕਰੇਟਿਕ ਦੇਸ਼ ਵਿੱਚ ਇੱਕ-ਦੂਸਰੇ ਦੇ ਧਰਮ ਚ ਦਖ਼ਲ ਦੇਣ ਦਾ ਕੋਈ ਹੱਕ ਨਹੀਂ ਹੋਣਾ ਚਾਹੀਦਾ । ਦੂਜੇ ਧਰਮਾਂ ਤੋਂ ਇਲਾਵਾ ਨਿਰੰਕਾਰੀ ਇੱਕ ਐਸਾ ਮੱਤ ਹੈ ਜੋ ਕਿ ਗੁਰੂ ਸਾਹਿਬਾਂ ਦੀ ਰਚੀ ਹੋਈ ਗੁਰਬਾਣੀ ਦੀਆਂ ਪੰਕਤੀਆਂ ਲੈ ਕੇ ਪ੍ਰਚਾਰ ਕਰਦੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਉਹ ਪੰਕਤੀਆਂ ਜੋ ਸਤਿਗੁਰੂ ਸ਼ਬਦ ਤੋਂ ਸ਼ੁਰੂ ਹੁੰਦੀਆਂ ਹਨ, ਲੈ ਕੇ ਗੁਰਬਚਨ ਸਿੰਘ ਉੱਤੇ ਢੁਕਾਈਆਂ ਜਾਂਦੀਆ ਹਨ ਅਤੇ ਆਪਣੇ ਮਤਲਬ ਅਨੁਸਾਰ ਅਰਥ ਕੱਢੇ ਜਾਂਦੇ ਹਨ ।

੧ 'ਪੋਥੀ ਪਰਮੇਸਰ ਕਾ ਥਾਨੁ', ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗੁਰੂ ਹਨ । ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਜਿਨ੍ਹਾਂ ਨੇ ਸਾਰੀ ਗੁਰਬਾਣੀ ਇਕੱਤਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਕੀਤਾ, ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਨੀਵੇਂ ਬੈਠਦੇ ਰਹੇ । ਹੁਣ ਨਿਰੰਕਾਰੀ ਆਗੂ ਆਪ ਚਾਰ ਫੁਟ ਉੱਚੇ ਤਖ਼ਤ ਤੇ ਬੈਠ ਕੇ ਪੈਰਾਂ ਵਿੱਚ ਨੀਵੇਂ ਥਾਂ ਪੋਥੀ ਪ੍ਰਕਾਸ਼ ਕਰਾਉਂਦਾ ਹੈ ਅਤੇ ਗਲਤ ਅਰਥ ਕੱਢ ਕੇ ਸੰਗਤਾਂ ਨੂੰ ਕੁਰਾਹੇ ਪਾਉਂਦਾ ਹੈ ।

੨ ਛੇਵੇਂ ਪਾਤਸ਼ਾਹ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਸ੍ਰੀ ਸਾਹਿਬਾਂ ਪਹਿਨੀਆਂ ਪਰ ਆਪ ਮੀਰੀ-ਪੀਰੀ ਦੇ ਮਾਲਕ ਨਹੀਂ ਅਖਵਾਇਆ । ਇਨ੍ਹਾਂ ਦੀ ਇੱਕ ਅਵਤਾਰ ਬਾਣੀ ਨਾਮੀ ਪੁਸਤਕ ਵਿੱਚ ਲਿਖਿਆ ਹੈ ਕਿ ਗੁਰਬਚਨ ਸਿੰਘ ਮੀਰੀ-ਪੀਰੀ ਦਾ ਮਾਲਕ ਹੈ ।

੩ ਸਰੋਵਰ ਦੀ ਕਾਰ-ਸੇਵਾ ਨੂੰ ਗੁਰਬਚਨ ਸਿੰਘ ਨੇ ਬੇਕਾਰ ਸੇਵਾ ਆਖਿਆ ।

੪ ਗੁਰਬਚਨ ਸਿੰਘ ਦੇ ਘਰ ਵਾਲੀ, ਜਿਸ ਨੂੰ ਰਾਜ-ਮਾਤਾ ਕਹਿੰਦੇ ਹਨ, ਨੇ ਆਖਿਆ ਕਿ ਗੁਰਬਾਣੀ ਪੜ੍ਹਨ ਦੀ ਅਤੇ ਅੰਮ੍ਰਿਤ ਛਕਣ ਦੀ ਕੋਈ ਲੋੜ ਨਹੀਂ।

੫ ਦਸ ਗੁਰੂ ਚਲੇ ਗਏ ਹਨ, ਮੈਂ ਤੁਹਾਡੇ ਸਾਹਮਣੇ ਪਰਤੱਖ ਅਤੇ ਜਿਊਂਦਾ ਗੁਰੂ ਹਾਂ, ਮੈਨੂੰ ਮੰਨੋ।

੬ ਗੁਰੂ-ਘਰ ਦੇ ਸਰੋਵਰਾਂ ਨੂੰ ਛੱਪੜ ਦੱਸਦਾ ਹੈ ਜੋ ਕਿ ਪੂਰ ਦੇਣੇ ਚਾਹੀਦੇ ਹਨ ।

੭ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇਵਲ ਕਾਗਜ਼ ਹਨ, ਇਸ ਨੂੰ ਨਾ ਮੰਨੋ ।

੮ ਆਪਣੇ ਚੇਲਿਆਂ ਦੇ ਨਾਮ ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ, ਭਾਈ ਮਤੀ ਦਾਸ ਜੀ, ਭਾਈ ਦਿਆਲ ਦਾਸ ਜੀ ਅਤੇ ਬਾਬਾ ਬੁੱਢਾ ਜੀ ਰੱਖ ਕੇ ਉਹ ਪਦਵੀਆਂ ਦੇ ਕੇ ਆਪਣੇ ਦਰਬਾਰ ਵਿੱਚ ਰੱਖਦਾ ਹੈ।

੯ ਕੋਈ ਧਰਮ ਆਪਣੇ ਪੈਰੋਕਾਰਾਂ ਨੂੰ ਬਦਫੈਲੀਆਂ ਜਾਂ ਆਚਰਣਹੀਣ ਕਾਰਵਾਈਆਂ ਕਰਨ ਦੀ ਇਜਾਜ਼ਤ ਨਹੀਂ ਦਿੰਦਾ ਪ੍ਰੰਤੂ ਇਨ੍ਹਾਂ ਵੱਲੋਂ ਸਭ ਕੁਝ ਕਰਨ ਲਈ ਖੁੱਲ੍ਹ ਦਿੱਤੀ ਜਾਂਦੀ ਹੈ।

* ਇਹ ਲੇਖ ਰੋਜ਼ਾਨਾ ਅਕਾਲੀ ਪੱਤ੍ਰਕਾ ਚ ਅਪ੍ਰੈਲ ੨੦, ੧੯੭੮ ਨੂੰ ਛਪਿਆ ।

੧੦ ਨਿਰੰਕਾਰੀਆਂ ਵਿੱਚੋਂ ਇੱਕ ਆਦਮੀ ਪੱਟੀ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਬਣ ਬੈਠਾ, ਉੱਥੇ ਤਖ਼ਤ ਲਾਉਂਦਾ ਰਿਹਾ-ਜਿਸ ਨੂੰ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ (ਭਿੰਡਰਾਂ-ਮਹਿਤਾ ਵਾਲਿਆਂ) ਨੇ ਰੋਕਿਆ ਸੀ ।

ਅਖ਼ੀਰ ਹੀ ਹੋ ਗਈ ਕਿ ਵੈਸਾਖੀ ਵਾਲੇ ਦਿਨ, ਜਿਸ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰੇ ਸਾਜ ਕੇ ਖ਼ਾਲਸਾ ਪੰਥ ਦੀ ਸਿਰਜਨਾ ਕੀਤੀ ਸੀ, ਉਸੇ ਦਿਨ ਨਿਰੰਕਾਰੀ ਆਗੂ ਨੇ ਆਖਿਆ ਕਿ ਮੈਂ ਗੁਰੂ ਗੋਬਿੰਦ ਸਿੰਘ ਤੋਂ ਵੱਡਾ ਹਾਂ ਤਾਂ ਸੱਤ ਪਿਆਰੇ ਸਾਜੇ ਹਨ ।

ਸਾਰੇ ਪੰਜਾਬ ਵਿੱਚ ਉਹ ਥਾ-ਪੁਰ-ਥਾਂ ਸਮਾਗਮ ਕਰਦੇ ਅਤੇ ਜਲੂਸ ਕੱਢਦੇ ਹਨ ਪਰੰਤੂ ਬਹੁਤ ਅਫ਼ਸੋਸ ਦੀ ਗੱਲ ਹੈ ਕਿ ਪਿਛਲੀ ਵੈਸਾਖੀ ਤੇ ਸਾਰੇ ਲੀਡਰ ਅੰਮ੍ਰਿਤਸਰ, ਜਥਾ ਵੀ ਅੰਮ੍ਰਿਤਸਰ ਸੀ ਅਤੇ ਇਨ੍ਹਾਂ ਨੇ ਅਨੰਦਪੁਰ ਸਾਹਿਬ, ਕੇਸਗੜ੍ਹ ਦੇ ਬਿਲਕੁਲ ਨਾਲ ਹੀ ਸਮਾਗਮ ਕੀਤਾ ਅਤੇ ਗੁਰੂ-ਘਰ ਦੀ ਨਿੰਦਿਆ ਕੀਤੀ। ਜਥੇ ਦੇ ਕੁਝ ਸਿੰਘਾਂ ਨੇ ਇਨ੍ਹਾਂ ਨੂੰ ਜਾ ਕੇ ਕਿਹਾ ਕਿ ਇਹ ਅਨੰਦਪੁਰ, ਕੇਸਗੜ ਸਾਹਿਬ, ਸਿੰਘਾਂ ਦੀ ਜਨਮ ਭੂਮੀ ਹੈ, ਇਸ ਦਿਹਾੜੇ ਤੇ ਤੁਸੀਂ ਸਾਨੂੰ ਚਿੜਾਉਣ ਵਾਸਤੇ ਸਮਾਗਤ ਕੀਤਾ ਹੈ, ਤੁਹਾਨੂੰ ਗੁਰੂ ਸਾਹਿਬ ਦੀ ਨਿੰਦਿਆਂ ਨਹੀਂ ਕਰਨੀ ਚਾਹੀਦੀ, ਪਰ ਇਹ ਨਾ ਰੁਕੇ । ਹੁਣ ਇਸ ਵੈਸਾਖੀ ਤੇ ਇਨ੍ਹਾਂ ਨੇ ਅੰਮ੍ਰਿਤਸਰ ਸਮਾਗਮ ਰੱਖਿਆ, ਸਾਰੇ ਭਾਰਤ ਵਿੱਚੋਂ ਆਪਣੇ ਆਦਮੀਆਂ ਦੇ ਟਰੱਕ ਭਰ-ਭਰ ਕੇ ਮੰਗਵਾਏ, ਬਹੁਤ ਵੱਡਾ ਇਕੱਠ ਕੀਤਾ ।ਅੰਮ੍ਰਿਤਸਰ ਵਿੱਚ ਪਹਿਲਾਂ ਮੀਟਿੰਗ ਕਰ ਕੇ ਆਪਣੇ ਵਾਲੰਟੀਅਰਾਂ ਨੂੰ ਹਥਿਆਰਬੰਦ ਹੋ ਕੇ ਪੂਰੀ ਤਿਆਰੀ ਲਈ ਆਉਣ ਵਾਸਤੇ ਹੁਕਮ ਕੀਤਾ । ਬਹੁਤ ਵੱਡਾ ਪੰਡਾਲ ਲਾਇਆ ਗਿਆ । ਇਹ ਸਾਰਾ ਕੁਝ ਸਿੱਖਾਂ ਉੱਤੇ ਬਹੁਤ ਵੱਡਾ ਪ੍ਰਭਾਵ ਪਾਉਣ ਵਾਸਤੇ ਕੀਤਾ ਕਿ ਸਿੱਖੋ ਅਸੀਂ ਦਿੱਲੀਉਂ ਪੰਜਾਬ ਦੇ ਪਿੰਡਾਂ ਵਿੱਚ, ਵੱਖ-ਵੱਖ ਸ਼ਹਿਰਾਂ ਵਿੱਚ ਅਤੇ ਹੁਣ ਜਿੱਥੇ ਤੁਹਾਡਾ ਘਰ ਹੈ, ਤੁਹਾਡਾ ਸਭ ਤੋਂ ਵੱਡਾ ਕੇਂਦਰ ਅਤੇ ਸਿੱਖਾਂ ਦਾ ਗੜ੍ਹ ਹੈ, ਇੱਥੇ ਪਹੁੰਚ ਗਏ ਹਾਂ-ਇਹ ਦੱਸਣ ਲਈ ਕਿ ਅਸੀਂ ਤੁਹਾਡੇ ਪਾਸ਼ੋਂ ਡਰਦੇ ਨਹੀਂ । ਜੇਕਰ ਇਹ ਸਮਾਗਮ ਅਤੇ ਇਨ੍ਹਾਂ ਨੂੰ ਰੋਕਣ ਦਾ ਉਪਰਾਲਾ ਨਾ ਕੀਤਾ ਜਾਂਦਾ ਤਾਂ ਇਨ੍ਹਾਂ ਨੇ ਅਗਲੀ ਵੈਸਾਖੀ ਤੇ ਆਪਣਾ ਸਮਾਗਮ ਹਰਿਮੰਦਰ ਸਾਹਿਬ ਕਰਨ ਦੀ ਕੋਸ਼ਿਸ਼ ਕਰਨੀ ਸੀ ।

ਸਾਡੀ ਲੜਨ ਦੀ ਕੋਈ ਸਲਾਹ ਹੁੰਦੀ ਤਾਂ ਸ੍ਰੀ ਮੰਜੀ ਸਾਹਿਬ ਵਿਖੇ ਲੱਖਾਂ ਸੰਗਤਾਂ ਦਾ ਇਕੱਠ ਸੀ, ਭੜਕਾ ਕੇ ਉਹ ਵੀ ਨਾਲ ਲਿਆ ਜਾ ਸਕਦਾ ਸੀ। ਇਸ ਵਾਸਤੇ ਧੰਨ ਹਨ ਉਹ ਸਿੰਘ ਜੋ ਗੁਰੂ ਸਾਹਿਬ ਦੀ ਨਿਰਾਦਰੀ ਨੂੰ ਨਾ ਸਹਾਰਦੇ ਹੋਏ ਹੱਸਦੇ, ਸ਼ਾਂਤਮਈ ਰਹਿ ਕੇ ਸ਼ਹੀਦੀਆਂ ਪਾ ਗਏ । ਉਹ ਸਿੱਖ ਕੌਮ ਵਾਸਤੇ ਆਪਣੇ ਫ਼ਰਜ਼ ਅਦਾ ਕਰਕੇ ਸੁਰਖਰੂ ਹੋ ਗਏ । ਹੁਣ ਸਾਰੀ ਸਿੱਖ ਕੌਮ ਦਾ ਫ਼ਰਜ਼ ਬਣਦਾ ਹੈ ਕਿ ਉਨ੍ਹਾਂ ਸ਼ਹੀਦਾਂ ਦੇ ਪੂਰਨਿਆਂ ਤੇ ਚੱਲ ਕੇ ਗੁਰੂ ਸਾਹਿਬ ਦੇ ਅਦਬ ਸਤਿਕਾਰ ਨੂੰ ਕਾਇਮ ਰੱਖਣ ਵਾਸਤੇ ਵੱਧ ਤੋਂ ਵੱਧ ਸਹਿਯੋਗ ਦੇਈਏ । ਅੱਜ ਸਾਰੀ ਸਿੱਖ ਕੌਮ ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਤੋਂ ਮੰਗ ਕਰਦੀ ਹੈ ਕਿ ਵੈਸਾਖੀ ਤੇ ਹੋਏ ਖ਼ੂਨੀ ਸਾਕੇ ਦੇ ਮੁਲਾਜ਼ਮ ਗੁਰਬਚਨ ਸਿੰਘ ਨੂੰ ਅਤੇ ਹੋਰ ਦੋਸ਼ੀਆਂ ਨੂੰ ਗ੍ਰਿਫਤਾਰ ਕਰਕੇ ਕਤਲ ਦਾ ਮੁਕੱਦਮਾ ਚਲਾਇਆ ਜਾਵੇ ।

# ਭੇਦ ਭਰਿਆ ਪ੍ਰਗਟਾਵਾ*

*– ਉਜਾਗਰ ਸਿੰਘ*

ਮੈਂ ਇਸ ਮਹਾਨ ਪਵਿੱਤਰ ਹਸਤੀ, ਜਿਸ ਨੂੰ ਹਿੰਦੂ ਰਾਮ ਜਾਂ ਭਗਵਾਨ ਅਤੇ ਮੁਸਲਮਾਨ ਭਰਾ ਅੱਲਾ ਅਤੇ ਸਿੱਖ ਵੀਰ ਵਾਹਿਗੁਰੂ ਕਹਿੰਦੇ ਹਨ ਅਤੇ ਨਿਰੰਕਾਰੀ ਨਿਰੰਕਾਰ ਕਹਿੰਦੇ ਹਨ, ਦੀ ਕਸਮ ਖਾਂਦਾ ਹਾਂ ਕਿ ਜੋ ਕੁਝ ਅੱਖਾਂ ਨਾਲ ਵੇਖਿਆ ਹੈ, ਉਹ ਬਿਲਕੁਲ ਸੱਚ ਲਿਖ ਰਿਹਾ ਹਾਂ । ਫਿਰ ਵੀ ਜਿਸ ਸੰਸਥਾ ਨੂੰ ਮੇਰੇ ਤੇ ਇਤਬਾਰ ਨਾ ਆਵੇ, ਉਹ ਭਰੀ ਸੰਗਤ ਵਿੱਚ ਮੇਰੇ ਪਾਸੋਂ ਮਨਮਰਜ਼ੀ ਦੀ ਕਸਮ ਲੈ ਸਕਦਾ ਹੈ । ਜਿੱਥੇ ਇਨ੍ਹਾਂ ਨਿਰੰਕਾਰੀਆਂ ਨੇ ਗੁਰਬਚਨ ਦੇ ਹੇਠਾਂ ਬਹਿ ਕੇ ਸਤਸੰਗ ਕਰਨਾ ਸੀ ਉੱਥੇ ਮੈਂ ਖੁਦ ਮੌਜੂਦ ਸੀ । ਮੇਰੇ ਸਾਹਮਣੇ ਐਸ.ਡੀ.ਓ. (ਬਿਜਲੀ) ਵਾਸਦੇਵ ਸਿੰਘ, ਮੰਡੀ ਗੋਬਿੰਦਗੜ੍ਹ, ਜਿਹੜੇ ਕਿ ਨਿਰੰਕਾਰੀ ਹਨ ਅਤੇ ਗੁਰਬਚਨ ਦੀ ਭੈਣ ਰਾਜ ਨਾਲ ਵਿਆਹੇ ਹੋਏ ਹਨ, ਨੇ ਸਾਰੇ ਨਿਰੰਕਾਰੀਆਂ ਨੂੰ ਕਿਹਾ ਕਿ ਸਿੱਖ ਹਮਲਾ ਕਰਨ ਲਈ ਆ ਰਹੇ ਹਨ । ਮੈਨੂੰ ਕਿਸੇ ਨਿਰੰਕਾਰੀ ਨੇ ਇਹ ਇਤਲਾਹ ਦਿੱਤੀ ਹੈ ਅਤੇ ਤੁਸੀ ਸਭ ਨਿਰੰਕਾਰੀ ਪੰਡਾਲ ਵਿੱਚ ਜਾ ਬੈਠ ਜਾਓ । ਇਹ ਵਾਸਦੇਵ ਖੁਦ ਵੀ ਪੰਡਾਲ ਵਿੱਚ ਜਾ ਕੇ ਬੈਠ ਗਿਆ ਪ੍ਰੰਤੂ ਇਹ ਝਗੜੇ ਵਿੱਚ ਸ਼ਾਮਲ ਨਹੀਂ ਹੋਇਆ। ਮੈਂ ਵੇਖਿਆ ਕਿ । ੨੦-੨੫ ਸਿੰਘ ਬਾਹਰ ਸੜਕ ਦੇ ਉਪਰ ਪੰਡਾਲ ਤੋਂ ਤਕਰੀਬਨ ੪੦੦ ਗਜ਼ ਦੂਰ ਖੜ੍ਹੇ ਸਨ ਅਤੇ ਇਹ ਨਾਅਰੇ ਲਗਾ ਰਹੇ ਸਨ : ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ; ਦੇਗ ਤੇਗ ਫਤਹਿ; ਪੰਥ ਕੀ ਜੀਤ; ਬਾਣੀ ਦੀ ਬੇਅਦਬੀ ਕਰਨ ਵਾਲਿਓ ਬਾਜ ਆਉ ਅਤੇ ਇੰਦਰਾ ਕਾਂਗਰਸ ਦੇ ਏਜੰਟੋ ਹੋਸ਼ ਵਿੱਚ ਆਓ, ਲੇਕਿਨ ਉਨ੍ਹਾਂ ਸਿੰਘਾਂ ਨੇ ਕੋਈ ਹਮਲਾ ਨਹੀਂ ਕੀਤਾ । ਉਹ ਬਿਲਕੁਲ ਪੁਰਅਮਨ ਸਨ ।

ਮੇਰੀਆਂ ਅੱਖਾਂ ਦੇ ਸਾਹਮਣੇ ਖਾਕੀ ਵਰਦੀ ਪਹਿਨੇ ਹੋਏ ਇੱਕ ਹਜ਼ਾਰ ਦੇ ਕਰੀਬ ਨਿਰੰਕਾਰੀ ਵਲੰਟੀਅਰ ਲਾਲ ਡਾਂਗਾਂ ਅਤੇ ਤਲਵਾਰਾਂ ਨਾਲ ਪ੍ਰਤਾਪ ਸਿੰਘ, ਕਮਾਂਡਰ-ਇਨ-ਚੀਫ਼ ਨਿਰੰਕਾਰੀ ਦੀ ਅਗਵਾਈ ਦੇ ਥੱਲੇ ਸਿੰਘਾਂ ਉੱਤੇ ਹਮਲਾਵਰ ਹੋਏ ਅਤੇ ਨਾਲ ਹੀ ਤੰਬੂਆਂ ਵਿੱਚ ਛੁਪ ਕੇ ਨਿਰੰਕਾਰੀਆਂ ਨੇ ਦੋ ਰਾਈਫ਼ਲਾਂ ਦੇ ਨਾਲ ਫ਼ਾਇਰਿੰਗ ਕੀਤੀ, ਨਾਲ ਹੀ ਪਿਛਲੇ ਪਾਸਿਓ ਸਿੰਘਾਂ ਦੇ ਉੱਤੇ ਹੰਝੂ ਗੋਲੇ ਪੁਲੀਸ ਨੇ ਕੁਦਰਤੀ ਛੱਡ ਦਿੱਤੇ । ਸਿੱਖ ਧੋਖਾ ਖਾ ਗਏ ਕਿ ਸਭ ਕੰਮ ਸਾਡੇ ਉਪਰ ਪੁਲੀਸ ਨੇ ਕੀਤਾ ਹੈ । ਉਨ੍ਹਾਂ ਨੇ ਉਸ ਵਕਤ ਕੋਈ ਮੁਕਾਬਲਾ ਨਹੀਂ ਕੀਤਾ । ਫਿਰ ਸਿੱਖ ਮਰ ਵੀ ਗਏ ਅਤੇ ਬੁਰੀ ਤਰ੍ਹਾਂ ਘਾਇਲ ਵੀ ਹੋਏ । ਇਸ ਤੋਂ ਬਾਅਦ ਜਿਹੜੀ ਦੂਸਰੀ ਪਾਰਟੀ ਪਿੱਛੋਂ ਸਿੱਖਾਂ ਦੀ ਸੀ, ਉਨ੍ਹਾਂ ਨੂੰ ਪਤਾ ਲੱਗਾ ਕਿ ਇਹ ਪੁਲੀਸ ਨਹੀਂ ਹੈ, ਇਹ ਨਿਰੰਕਾਰੀ ਵਲੰਟੀਅਰ ਹਨ ਅਤੇ ਮੁਕਾਬਲਾ ਆਹਮੋ-ਸਾਹਮਣੇ ਹੋਇਆ ਹੈ, ਕਾਫੀ ਜ਼ਖ਼ਮੀ ਹੋਏ ਹਨ ਅਤੇ ਦੋ-ਤਿੰਨ ਨਿਰੰਕਾਰੀ ਮਰੇ ਵੀ ਹਨ ਅਤੇ ਜ਼ਖ਼ਮੀ ਵੀ ਹੋਏ ਹਨ ਅਤੇ ਨਾਲ ਹੀ ਸਿੱਖ, ਇੱਕ-ਦੋ, ਮਰੇ ਵੀ ਹਨ ਅਤੇ ਜ਼ਖ਼ਮੀ ਵੀ ਹੋਏ ਹਨ । ਜੋ ਇੱਕ

* ਇਹ ਲੇਖ ਰੋਜ਼ਾਨਾ ਅਕਾਲੀ ਪੱਤ੍ਰਕਾ ਵਿਚ ਅਪ੍ਰੈਲ 22, 1978 ਨੂੰ – ਇੱਕ ਸਾਬਕਾ ਨਿਰੰਕਾਰੀ ਦਾ ਭੇਦ ਭਰਿਆ ਪ੍ਰਗਟਾਵਾ – ਸਿਰਲੇਖ ਹੇਠ ਛਪਿਆ।

ਨਿਰੰਕਾਰੀ ਗੋਲੀ ਨਾਲ ਮਰਿਆ ਹੈ ਉਹ ਗੋਲੀ ਪੁਲੀਸ ਦੀ ਫ਼ਾਇਰਿੰਗ ਦੀ ਹੈ ਜਦ ਕਿ ਉਹ ਟਰੱਕ ਵਿੱਚ ਖੜ੍ਹਾ ਸੀ। ਸਿੱਖਾਂ ਕੋਲ ਕੋਈ ਵੀ ਬੰਦੂਕਾਂ ਨਹੀਂ ਸਨ-ਇਹ ਸਭ ਝੂਠ ਹੈ, ਬਰਛੇ ਅਤੇ ਕਿਰਪਾਨਾਂ ਜਰੂਰ ਸਨ ਅਤੇ ਨਿਰੰਕਾਰੀ ਵਲੰਟੀਅਰ ਮੈਂ ਖੁਦ ਆਪਣੇ ਕੰਨ ਨਾਲ ਇਹ ਕਹਿੰਦੇ ਸੁਣੇ ਹਨ ਕਿ ਅੱਜ ਅਸੀਂ ਸਾਰੇ ਬਦਲੇ ਲੈ ਕੇ ਰਹਾਂਗੇ, ਪਲਾਨਿੰਗ ਬਹੁਤ ਕਾਮਯਾਬ ਹੈ । ਹੋਇਆ ਵੀ ਸੱਚ ਹੈ ਕਿ ਸਿੱਖਾਂ ਨੂੰ ਚਾਰੇ ਪਾਸਿਓਂ ਘੇਰ ਲਿਆ ਸੀ । ਨਿਰੰਕਾਰੀਆਂ ਦੇ ਇਹ ਵਲੰਟੀਅਰ ਹਿੰਦੁਸਤਾਨ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਹਨ । ਇਹ ਸਾਰੇ ਹੀ ਟਰੇਨਿੰਗ-ਸ਼ੁਦਾ ਹਨ । ਇਹ ਲੜਾਈ ਨਿਰੰਕਾਰੀਆਂ ਨੇ ਬਕਾਇਦਾ ਸੋਚੀ-ਸਮਝੀ ਸਕੀਮ ਦੇ ਥੱਲੇ ਲੜੀ ਹੈ । ਇਹ ਮਿਸ਼ਨ ਸੰਤ ਮਿਸ਼ਨ ਨਹੀਂ ਹੈ ਬਲਕਿ ਸਿਆਸੀ ਮਿਸ਼ਨ ਹੈ । ਮੈਂ ਇਹਨਾਂ ਵਿੱਚ ਛੇ ਸਾਲ ਤੋਂ ਨਿਰੰਕਾਰੀ ਹਾਂ । ਇਸ ਮਿਸ਼ਨ ਵਿੱਚ ਕਾਂਗਰਸ (ਆਈ) ਦੇ ੯੦ ਫ਼ੀਸਦੀ ਲੋਕ ਹਨ ਅਤੇ ਨਾਲ ਹੀ ਐਸੇ ਮੈਂਬਰ ਵੀ ਹਨ ਜੋ ਕਾਂਗਰਸ ਦੇ ਟਿਕਟ ਤੇ ਖੜ੍ਹੇ ਸਨ । ਮੈਂ ੧੯੭੨ ਤੋਂ ਨਿਰੰਕਾਰੀ ਮਿਸ਼ਨ ਦਾ ਮੈਂਬਰ ਚੱਲਿਆ ਆ ਰਿਹਾ ਹਾਂ ।

ਮੈਂ ਖ਼ੁਦਾਏ ਵਾਹਿਦ ਦੀ ਕਸਮ ਖਾਂਦਾ ਹਾਂ ਕਿ ਅੱਜ ਤਕ ਮੈਂ ਇਨ੍ਹਾਂ ਨਿਰੰਕਾਰੀਆਂ ਦਾ ਸੱਚਾ ਮੈਂਬਰ ਰਿਹਾ ਹਾਂ ਪਰ ਇਹ ਬਹੁਤ ਗੰਦੀ ਹਰਕਤ ਵੇਖ ਕੇ, ਜਿਹੜੀ ਕਿ ਇਨ੍ਹਾਂ ਅੰਮ੍ਰਿਤਸਰ ਵਿੱਚ ਕੀਤੀ ਹੈ, ਮੈਂ ਇਸ ਮਿਸ਼ਨ ਤੋਂ ਅਸਤੀਫ਼ਾ ਦਿੰਦਾ ਹਾਂ । ਮੇਰਾ ਇਹਨਾਂ ਕੁਕਰਮੀਆਂ ਤੋਂ ਵਿਸ਼ਵਾਸ ਉੱਠ ਗਿਆ ਹੈ ਕਿਉਂਕਿ ਇਹ ਸਟੇਜ ਤੇ ਬੋਲਦੇ ਕੁਝ ਹਨ ਅਤੇ ਅਸਲ ਕੁਝ ਹੋਰ ਹੀ ਕਰਦੇ ਹਨ ।

ਮੈਂ ਸਮੁੰਦਰੀ ਫ਼ੌਜ ਵਿੱਚ ਔਫ਼ੀਸਰ ਸਾਂ । ਮੇਰਾ ਨੰਬਰ ੩੨੯੨੫ ਸੀ। ਹਿਮਾਲੀਆ ਜਜ਼ੀਰਾ, ਕਰਾਚੀ ਦੇ ਅੰਦਰ ਸਮੁੰਦਰੀ ਫ਼ੌਜ ਦੀ ਬਗਾਵਤ ਦੇ ਵੇਲੇ ਯੂਨੀਅਨ ਜੈਕ ਝੰਡੇ ਨੂੰ ਉਤਾਰ ਕੇ ਕਾਂਗਰਸ ਦੇ ਝੰਡੇ ਨੂੰ ਚੜ੍ਹਾਉਣ ਦਾ ਫ਼ਖਰ ਮੈਨੂੰ ਹਾਸਲ ਹੋਇਆ । ਜੋ ਮੁਸੀਬਤਾਂ ਮੈਂ ਬਰਦਾਸ਼ਤ ਕੀਤੀਆਂ ਹਨ ਉਹ ਮੇਰੀ ਆਤਮਾ ਨੂੰ ਹੀ ਪਤਾ ਹੈ । ਅੱਜ ਤੱਕ ਫ਼ਰੀਡਮ ਫ਼ਾਈਟਰਜ਼ ਦੀ ਪੈਨਸ਼ਨ ਨਹੀਂ ਲਈ। ਪਾਰਲੀਮੈਂਟ ਇਲੈਕਸ਼ਨ ਦੇ ਅੰਦਰ ਮੈਂ ਅਕਾਲੀ-ਜਨਤਾ ਪਾਰਟੀ ਦਾ ਵੱਡਾ ਸਪੋਟਰ (ਸਮਰਥਕ) ਰਿਹਾ ਹਾਂ । ਚੌਧਰੀ ਬਲਬੀਰ ਸਿੰਘ ਅਤੇ ਮਾਧੋ ਸਿੰਘ ਦੀ ਤਨ-ਮਨ ਨਾਲ ਮਦਦ ਕੀਤੀ ਹੈ । ਹਲਕੇ ਦੇ ਐਮ.ਐਲ.ਏ., ਮੈਂਬਰ ਪਾਰਲੀਮੈਂਟ ਅਤੇ ਮਨਿਸਟਰ ਸਾਹਿਬਾਨ ਜਾਣਦੇ ਹਨ । ਐਮਰਜੈਂਸੀ ਸਮੇਂ ਪੁਲੀਸ ਦੀ ਵਜ੍ਹਾ ਨਾਲ ੫੫ ਦਿਨ ਰੂਪੋਸ਼ ਰਿਹਾ ਹਾਂ ।

ਮੈਂ ਇਹਨਾਂ ਨਿਰੰਕਾਰੀਆਂ ਦੇ ਉੱਤੇ ਸ਼ੈਤਾਨੀ ਪੰਥ ਦੇ ਨਾਂ ਤੇ ਇੱਕ ਕਿਤਾਬ ਲਿਖੀ ਜਿਹੜੀ ਕਿ ੨੦੦ ਸਫ਼ੇ ਦੀ ਹੈ । ਮੈਂ ਇਸ ਕਿਤਾਬ ਵਿੱਚ ਸਾਫ਼ ਸਾਬਤ ਕਰ ਦਿੱਤਾ ਹੈ ਕਿ ਹਿੰਦੂ, ਮੁਸਲਮਾਨ, ਸਿੱਖ ਨਾਲ ਇਹ ਕਿਵੇਂ ਵਾਧਾ ਕਰ ਰਹੇ ਹਨ, ਮੈਂ ਗੁਰਬਾਣੀ ਰਾਹੀਂ ਅਤੇ ਦਸਮ ਗ੍ਰੰਥ ਰਾਹੀਂ ਸਾਬਤ ਕਰ ਦਿੱਤਾ ਹੈ ਕਿ ਇਹ ਸ਼ੈਤਾਨ ਜਾਂ ਕਾਲ ਦਾ ਅਵਤਾਰ ਹੈ ਅਤੇ ਇਹ ਕੁਕਰਮੀਆਂ ਅਤੇ ਬੇਗੁਰਿਆਂ ਦੀ ਗੱਦੀ ਹੈ । ਮੇਰੇ ਪਾਸ ਸਬੂਤ ਦੇ ਤੌਰ ਤੇ ਇਨ੍ਹਾਂ ਨਿਰੰਕਾਰੀਆਂ ਦੀ ਅਵਤਾਰ ਬਾਣੀ ਕਿਤਾਬ ਮੌਜੂਦ ਹੈ ਜਿਸ ਦੇ ਵਿੱਚ ਇਨ੍ਹਾਂ ਨੇ ਵਾਹਿਗੁਰੂ ਨਾਮ ਦੀ, ਰਾਮ-ਨਾਮ ਦੀ, ਅੱਲਾ ਦੀ, ਗੁਰੂ ਗ੍ਰੰਥ ਸਾਹਿਬ ਦੀ, ਕੁਰਾਨ ਦੀ, ਵੇਦਾਂ ਦੀ, ਗੁਰਬਾਣੀ ਦੀ, ਰਹਿਰਾਸ ਦੀ, ਸੁਖਮਨੀ ਸਾਹਿਬ ਦੀ, ਅਖੰਡ ਪਾਠ ਦੀ, ਅੰਮ੍ਰਿਤਸਰ ਤੀਰਥ ਦੀ, ਤਰਨ ਤਾਰਨ ਦੀ ਹਜ਼ੂਰ ਸਾਹਿਬ ਦੀ ਬੇਅਦਬੀ ਕੀਤੀ ਹੋਈ ਹੈ ਅਤੇ ਨਾਲ ਹੀ ਲਿਖਿਆ ਹੋਇਆ ਹੈ ਕਿ ਇਹ ਕੁਝ ਵੀ ਨਹੀਂ, ਕੇਵਲ ਅਵਤਾਰ ਸਿੰਘ ਹੀ ਸਭ ਤੋਂ ਵੱਡਾ ਹੈ ਜੋ ਕਿ ਇਸ ਗੁਰਬਚਨ ਦਾ ਬਾਪ ਸੀ । ਜੋ ਇਹ ਖੁਫ਼ੀਆ ਮੀਟਿੰਗ ਅੰਦਰ ਗੁਰਾਂ ਦੀ ਬੇਅਦਬੀ ਕਰਦੇ ਹਨ ਉਹਨਾਂ ਸਾਰੀਆਂ ਗੱਲਾਂ ਦੀ ਵਾਕਫ਼ੀਅਤ ਵੀ ਮੈਨੂੰ ਹੈ । ਇਹ ਹਮਲਾ ਬਾਕਾਇਦਾ ਸੰਤ ਨਿਰੰਕਾਰੀ ਮੰਡਲ ਅਤੇ ਕਾਂਗਰਸ (ਆਈ) ਅਤੇ ਗੁਰਬਚਨ ਦੇ ਸਮਝੌਤੇ ਨਾਲ ਹੋਇਆ ਹੈ । ਅਗਰ ਤੁਸੀਂ ਮੈਥੋਂ ਇਹ ਗੱਲ ਪੁੱਛੋ ਕਿ ਤੈਨੂੰ ਕਿਵੇਂ ਪਤਾ ਲੱਗਾ ਤਾਂ ਮੈਂ ਦੱਸ ਸਕਦਾ ਹਾਂ।

ਇਹ ਵਾਕਿਆ ਹੋਣ ਸਮੇਂ ਨਿਰੰਕਾਰੀ ਵਾਲੰਟੀਅਰਾਂ, ਜੋ ਕਿ ਬਹੁਤ ਹੀ ਗਿਣਤੀ ਵਿੱਚ ਸਨ, ਨੇ ਅਖ਼ਬਾਰੀ ਨਾਮਾਨਿਗਾਰਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਆਪਣੇ ਟੈਂਟਾਂ ਉੱਤੇ ਖ਼ੁਦ ਹਜ਼ਾਰਾਂ ਦੀ ਤਾਦਾਦ ਵਿੱਚ ਪੱਥਰ ਆਪ ਸੁੱਟੇ ਸਨ ਤਾਂ ਜੋ ਇੰਝ ਲੱਗ ਸਕੇ ਕਿ ਸਿੱਖਾਂ ਨੇ ਹਮਲਾ ਕੀਤਾ ਹੈ । ਇਹ ਬਿਆਨ ਅੱਖੀਂ ਦੇਖਿਆ ਹੋਇਆ ਹੈ ।

# ਸ਼ਹੀਦ ਜਨਰਲ ਸ਼ੁਬੇਗ ਸਿੰਘ*

## (ਇੱਕ ਭੇਂਟ-ਵਾਰਤਾ)

*- ਤਵਲੀਨ ਸਿੰਘ*

**ਸਵਾਲ : ਤੁਸੀਂ ਫ਼ੌਜ ਵਿੱਚੋਂ ਕਿਉਂ ਕੱਢੇ ਗਏ ?**

ਜਵਾਬ : ਇਹ ਤੁਸੀਂ ਫ਼ੌਜ ਦੇ ਪ੍ਰਸ਼ਾਸਨ ਨੂੰ ਪੁੱਛੋ । ਹੋਰ ਕਈ ਵੱਡੇ ਅਫ਼ਸਰਾਂ ਨੂੰ ਜਦੋਂ ਵੀ ਕੱਢਿਆ ਗਿਆ, ਉਹਨਾਂ ਤੇ ਦੋਸ਼ ਲਗਾ ਕੇ ਕੇਸ ਚਲਾਇਆ ਗਿਆ ਪਰ ਮੇਰੇ ਉੱਤੇ ਤਾਂ ਕੋਈ ਮੁਕੱਦਮਾ ਵੀ ਨਹੀਂ ਚਲਾਇਆ ਗਿਆ ।

**ਸਵਾਲ : ਉਨ੍ਹਾਂ ਨੇ ਮੁਕੱਦਮਾ ਕਿਉਂ ਨਹੀਂ ਚਲਾਇਆ ?**

ਜਵਾਬ : ਕਿਉਂਕਿ ਉਨ੍ਹਾਂ ਪਾਸ ਮੇਰੇ ਖ਼ਿਲਾਫ਼ ਕੋਈ ਸਬੂਤ ਨਹੀਂ ਸੀ । ਉਨ੍ਹਾਂ ਮੈਨੂੰ

ਸਿਰਫ਼ ਬਾਹਰ ਕੱਢਣਾ ਸੀ । ਇਸ ਲਈ ਕਾਨੂੰਨ ਵਿੱਚ ਇੱਕ ਸਪੈਸ਼ਲ ਮੱਦ ਹੈ, ਜਿਸ ਅਨੁਸਾਰ ਅਫ਼ਸਰ ਨੂੰ ਫ਼ੌਜ ਵਿੱਚੋਂ ਬਾਹਰ ਕੱਢਣ ਦੀ ਵਿਵਸਥਾ ਹੈ । ਇਸ ਮੱਦ ਦੀ ਵਰਤੋਂ ਅੰਗਰੇਜ਼ ਸਰਕਾਰ ਦੇ ਸਮੇਂ ਵੀ ਕਿਸੇ ਅਫ਼ਸਰ ਤੇ ਕਦੇ ਨਹੀਂ ਕੀਤੀ ਗਈ ਸਗੋਂ ਸਾਡੀ ਭਾਰਤ ਸਰਕਾਰ ਵੱਲੋਂ ਪਹਿਲੀ ਵਾਰ ਮੇਰੇ ਉੱਤੇ ਹੀ ਇਸ ਕਾਨੂੰਨੀ ਮੱਦ ਦੀ ਦੁਰਵਰਤੋਂ ਕੀਤੀ ਗਈ । ਇਸ ਕਾਨੂੰਨ ਅਨੁਸਾਰ ਫ਼ੌਜ ਦੇ ਮੁਖੀ ਕੋਲ ਹੀ ਇਹ ਵਿਵਸਥਾ ਹੈ । ਮੇਰੀ ਆਪਣੀ ਸੇਵਾ-ਮੁਕਤੀ ਤੋਂ ਕੇਵਲ ਇੱਕ ਦਿਨ ਪਹਿਲਾਂ ਹੀ ਇਸੇ ਮੱਦ ਅਨੁਸਾਰ ਮੈਨੂੰ ਸੇਵਾ-ਮੁਕਤ ਕਰ ਦਿੱਤਾ । ਇੱਥੇ ਹੀ ਬੱਸ ਨਹੀਂ, ਇਨ੍ਹਾਂ ਨੇ ਮੇਰੇ ਖ਼ਿਲਾਫ਼ ਦੋ ਮੁਕੱਦਮੇ ਹੋਰ ਦਰਜ ਕਰ ਦਿੱਤੇ । ਪਹਿਲਾ ਇਹ ਸੀ ਕਿ ਮੈਂ ਕਿਸੇ ਹੋਰ ਨਾਂ ਤੇ ਟਰੱਕ ਖ਼ਰੀਦ ਰੱਖਿਆ ਸੀ, ਦੂਜਾ ਮੁਕੱਦਮਾ ਇਹ ਸੀ ਕਿ ਮੈਂ ਨੌਂ ਲੱਖ ਦਾ ਇੱਕ ਮਕਾਨ ਬਣਾਇਆ। ਮੈਂ ਉਨ੍ਹਾਂ ਨੂੰ ਸਪਸ਼ਟ ਕੀਤਾ ਕਿ ਮੈਂ ਮਕਾਨ ਸਿਰਫ ੧.੭੫ ਲੱਖ ਦਾ ਬਣਵਾਇਆ ਸੀ ਪਰ ਵਿਜੀਲੈਂਸ ਵਿਭਾਗ ਨੇ ਇਸ ਦੀ ਕੀਮਤ ੧.੮੦ ਲੱਖ ਲਗਾਈ । ਅਖ਼ੀਰ ਕਚਹਿਰੀ ਵਿੱਚ ਵੀ ਇਹ ਮਕਾਨ ੧.੭੫ ਲੱਖ ਦਾ ਸਾਬਤ ਹੋਇਆ ।

**ਸਵਾਲ : ਸੋ ਤੁਸੀਂ ਕੇਸ ਜਿੱਤ ਗਏ ?**

ਜਵਾਬ : ਹਾਂ, ਮੈਂ ਕੇਸ ਜਿੱਤ ਲਏ ਪਰ ਇਹ ਸਭ ਕੁਝ ਮੇਰੇ ਨੌਕਰੀ ਛੱਡਣ ਮਗਰੋਂ ਹੋਇਆ । ਪਰ ਮੈਨੂੰ ਨੌਕਰੀ ਤੋਂ ਕੱਢਣ ਦੇ ਇਹ ਕਾਰਨ ਨਹੀਂ ਸਨ। ਹੋਇਆ ਇੰਞ ਕਿ ਉਨ੍ਹਾਂ ਨੇ ਤਿੰਨ ਸਾਲ ਬਾਅਦ ਮੇਰਾ ਕੇਸ ਵਿਜੀਲੈਂਸ ਨੂੰ ਦੇ ਦਿੱਤਾ । ਇਸ ਤਰ੍ਹਾਂ ਤਕਰੀਬਨ ਪੰਜ ਸਾਲ ਮੈਂ ਕਚਹਿਰੀ ਦੇ ਚੱਕਰ ਵਿੱਚ ਰਿਹਾ ਅਤੇ ਮੈਨੂੰ ਜ਼ਲੀਲ ਕੀਤਾ ਗਿਆ । ਮੈਂ ਸਮਝ ਗਿਆ ਕਿ ਉਹ ਜਾਣ-ਬੁੱਝ ਕੇ ਮੁਕੱਦਮੇ ਵਿੱਚ ਦੇਰੀ ਕਰ ਰਹੇ ਹਨ । ਮੈਂ ਉਸ ਵੇਲੇ ਦੇ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਕੋਲ ਗਿਆ ਅਤੇ ਉਸ ਨੇ ਮੈਨੂੰ ਇਨਸਾਫ਼ ਦੇਣ ਦਾ ਵਚਨ ਕੀਤਾ । ਮੈਂ ਉਸ ਸਮੇਂ ਦੇ ਆਪਣੇ ਮਿੱਤਰ ਐਡਵੋਕੇਟ ਜਨਰਲ ਨੂੰ ਨਾਲ ਲੈ ਕੇ ਗਿਆ ਸੀ । ਉਸ ਨੇਗਿਆਨੀ ਜੀ ਨੂੰ ਕਿਹਾ ਕਿ ਇਸ ਵਿਅਕਤੀ ਨੇ ਦੇਸ਼ ਲਈ ਬਹੁਤ ਕੁਝ ਕੀਤਾ ਹੈ ।

ਉਸ ਨੇ ਇਹ ਵੀ ਕਿਹਾ ਕਿ ਇਹ ਤੁਹਾਡੀ ਫ਼ੌਜ ਦਾ ਇੱਕੋ-ਇੱਕ ਜਨਰਲ ਹੈ ਜਿਸ ਨੇ ਦੇਸ਼ ਦਾ ਮਾਣ ਵਧਾਇਆ ਹੈ ਅਤੇ ਇਹ ਤੁਸੀਂ ਦੇਖੋ ਕਿ ਤੁਸੀਂ ਉਸ ਲਈ ਕੀ ਕਰ ਰਹੇ ਹੋ । ਗਿਆਨੀ ਜੀ ਕੇਵਲ ਯਕੀਨ ਦਿਵਾਉਣ ਲਈ ਹੀ ਸ਼ੇਰ ਸਨ। ਉਨ੍ਹਾਂ ਕੋਲੋਂ ਕੁਝ ਵੀ ਨਾ ਹੋ ਸਕਿਆ । ਕੇਸ ਵਾਪਿਸ ਤਾਂ ਦੂਰ ਦੀ ਗੱਲ, ਕਾਨੂੰਨੀ ਕਾਰਵਾਈ ਵਿੱਚ ਵੀ ਸਗੋਂ ਦੇਰੀ ਕੀਤੀ ਗਈ । ਜੱਜ ਨੇ ਵਿਜੀਲੈਂਸ ਵਿਭਾਗ ਨੂੰ ਚਿੱਠੀ ਲਿਖੀ ਕਿ ਸਾਡਾ ਸਮਾਂ ਨਸ਼ਟ ਨਾ ਕਰੋ ਅਤੇ ਗਵਾਹ ਨੂੰ ਕਚਹਿਰੀ ਵਿੱਚ ਪੇਸ਼ ਕੀਤਾ ਜਾਵੇ । ਇਤਨਾ ਹੋਣ ਤੇ ਵੀ ਕੇਸ ਨੂੰ ਲਮਕਾਇਆ ਗਿਆ ਅਤੇ ਵਿਜੀਲੈਂਸ ਵਿਭਾਗ ਨੂੰ ਪੁੱਛਣ ਤੇ ਉਨ੍ਹਾਂ ਮੈਨੂੰ ਕਿਹਾ ਕਿ ਉਹ ਚਾਹੁਣ ਤਾਂ ਇਸ ਕੇਸ ਨੂੰ ਹੋਰ ਵੀਹ ਸਾਲ ਲਮਕਾ ਸਕਦੇ ਹਨ ।

**ਸਵਾਲ : ਬੰਗਲਾ ਦੇਸ਼ ਵਿੱਚ ਹੀਰੋ ਬਣਨ ਮਗਰੋਂ ਤੁਸੀਂ ਇੱਕਦਮ ਹੇਠਾਂ ਕਿਵੇਂ ਡਿੱਗ ਗਏ ?**

ਜਵਾਬ : ਕਿਉਂਕਿ ਮੈਂ ਇੱਕ ਬਿਆਨ ਦਿੱਤਾ ਸੀ ਕਿ ਐਮਰਜੈਂਸੀ ਵਿੱਚ ਦੇਸ਼ ਲਈ ਕੋਈ ਵੀ ਵਿਅਕਤੀ ਖ਼ਾਸ ਵਿਅਕਤੀ ਨਹੀਂ ਕਹਿਲਾ ਸਕਦਾ । ਮੇਰੇ ਲਈ ਇਹ ਇੱਕ ਵਫ਼ਾਦਾਰ ਸਿਪਾਹੀ ਵਾਲਾ ਬਿਆਨ ਸੀ ਪਰ ਮੇਰੇ ਬਿਆਨ ਨੂੰ ਗਲਤ ਰੰਗ ਦੇ ਕੇ ਫ਼ੌਜ ਦੇ ਮੁਖੀ ਅਤੇ ਪ੍ਰਧਾਨ ਮੰਤਰੀ ਤੱਕ ਪਹੁੰਚਾਇਆ ਗਿਆ । ਰੱਬ ਜਾਣੇ ਉਨ੍ਹਾਂ ਮੇਰੇ ਬਾਰੇ ਕੀ ਸੋਚਿਆ । ਉਨ੍ਹਾਂ ਦਾ ਅਸਲੀ ਨਿਸ਼ਾਨਾ ਮੇਰੀ ਤਰੱਕੀ ਰੋਕਣਾ ਸੀ, ਕਿਉਂਕਿ ਮੈਂ ਇੱਕ ਸਿੱਖ ਹਾਂ । ਫ਼ੌਜ ਵਿੱਚ ਸਿੱਖਾਂ ਨੂੰ ਅਜਿਹਾ ਹੀ ਦੁਰਵਿਹਾਰ ਮਿਲਦਾ ਹੈ ।

**ਸਵਾਲ : ਕੀ ਤੁਸੀ ਸੋਚਦੇ ਹੋ ਕਿ ਫ਼ੌਜ ਵਿੱਚ ਹੋਰ ਸਿੱਖ ਅਫ਼ਸਰਾਂ ਨਾਲ ਅਜਿਹਾ ਹੀ ਦੁਰਵਿਹਾਰ ਹੁੰਦਾ ਹੋਵੇਗਾ ?**

ਜਵਾਬ : ਬੇਸ਼ੱਕ । ਨਿਰਾ ਦੁਰਵਿਹਾਰ ਹੀ ਨਹੀਂ, ਸਗੋਂ ਅਸੀਂ ਹਮੇਸ਼ਾ ਸ਼ੱਕੀ ਅਫ਼ਸਰ ਸਮਝੇ ਜਾਂਦੇ ਸਾਂ । ਇਹੋ ਗੱਲ ਏਅਰ ਚੀਫ਼ ਮਾਰਸ਼ਲ ਅਰਜਨ ਸਿੰਘ ਨੂੰ ਟੀ.ਵੀ. ਤੇ ਕਹਿਣੀ ਪਈ ਕਿ ਸਿੱਖਾਂ ਤੇ ਸ਼ੱਕ ਨਾ ਕੀਤਾ ਜਾਵੇ।

**ਸਵਾਲ : ਤੁਸੀਂ ਸਾਨੂੰ ਮੁਕਤੀ-ਬਹਿਣੀ ਬਾਰੇ ਕੁਝ ਦੱਸੋਗੇ ? ਤੁਸੀਂ ਇਸ ਦਾ ਸੰਚਾਲਨ ਕਿਵੇਂ ਕੀਤਾ ?**

ਜਵਾਬ : ਇਹ ਬੜੀਆਂ ਖ਼ੁਫ਼ੀਆਂ ਗੱਲਾਂ ਹਨ ਜਿਨ੍ਹਾਂ ਬਾਰੇ ਮੈਂ ਤੁਹਾਨੂੰ ਨਹੀਂ ਦੱਸ ਸਕਦਾ । ਸਾਨੂੰ ਇਸ ਬਾਰੇ ਕਿਤਾਬ ਲਿਖਣ ਦੀ ਮਨਾਹੀ ਹੈ । ਜੇ ਮੈਂ ਗੱਲ ਕੀਤੀ ਤਾਂ ਮੈਂ ਦੇਸ਼-ਧਰੋਹੀ ਕਹਿਲਾਵਾਂਗਾ ਅਤੇ ਮੈਂ ਐਸਾ ਨਹੀਂ ਚਾਹੁੰਦਾ ।

**ਸਵਾਲ : ਪਰ ਕੀ ਤੁਸੀ ਸਾਨੂੰ ਇਸ ਨੂੰ ਸ਼ੁਰੂ ਕਰਨ ਬਾਰੇ ਦੱਸ ਸਕਦੇ ਹੋ ?**
ਜਵਾਬ : ਇਹ ਗੱਲ ਤੁਸੀਂ ਜਨਰਲ ਜਗਜੀਤ ਸਿੰਘ ਅਰੋੜਾ ਨੂੰ ਪੁੱਛ ਸਕਦੇ ਹੋ । ਉਹ ਮੇਰਾ ਅਫ਼ਸਰ ਸੀ, ਪਰ ਮੈਂ ਅਜਿਹੀਆਂ ਗੱਲਾਂ ਕਰਨ ਦਾ ਆਦੀ ਨਹੀਂ ।

**ਸਵਾਲ : ਹਾਲੇ ਵੀ ਨਹੀਂ, ਜਦ ਕਿ ਤੁਹਾਨੂੰ ਸਜ਼ਾ ਦਿੱਤੀ ਗਈ ਹੈ ?**
ਜਵਾਬ : ਬੇਸ਼ੱਕ ਮੈਨੂੰ ਸਜ਼ਾ ਦਿੱਤੀ ਗਈ ਹੈ, ਮੈਂ ਇੰਦਰਾ ਗਾਂਧੀ ਨੂੰ ਅਪੀਲ ਕੀਤੀ ਸੀ ਕਿ ਮੇਰਾ ਕੋਰਟ-ਮਾਰਸ਼ਲ ਕੀਤਾ ਜਾਵੇ ਜਾਂ ਖੁੱਲ੍ਹੀ ਕਚਹਿਰੀ ਵਿੱਚ ਮੇਰੇ ਤੇ ਮੁਕੱਦਮਾ ਚਲਾਇਆ ਜਾਵੇ । ਇੱਕ ਹੱਲ ਮੈਂ ਇਹ ਦੱਸਿਆ ਕਿ ਮੇਰੇ ਕੇਸ ਦੀ ਪੜਤਾਲ ਕਿਸੇ ਇਮਾਨਦਾਰ ਆਦਮੀ ਤੋਂ ਕਰਵਾਈ ਜਾਵੇ । ਮੈਂ ਅਪੀਲ ਵਿੱਚ ਇਹ ਵੀ ਕਿਹਾ ਕਿ ਮੈਂ ਠੀਕ ਨਹੀਂ ਰਹਿੰਦਾ ਅਤੇ ਮੇਰੀ ਪਤਨੀ ਵੀ ਬਿਮਾਰ ਹੈ । ਛੇ ਮਹੀਨੇ ਦੇ ਵਕਫ਼ੇ ਨਾਲ ਮੇਰੀ ੧੩ ਸਾਲ ਦੀ ਨੌਕਰੀ ਸੀ । ਚੀਨ ਦੀ ਜੰਗ ਸਮੇਂ ਮੈਂ ਜੰਮੂ-ਕਸ਼ਮੀਰ ਵਿੱਚ ਸਾਂ । ਜਨਰਲ ਬੀ.ਐਮ.ਕੌਲ ਨੇ ਆਪਣੀ ਪੁਸਤਕ The Untold Story ਵਿੱਚ ਮੇਰੀ ਉਸਤਤ ਕੀਤੀ ਸੀ ।

**ਸਵਾਲ : ਉਸ ਸਮੇਂ ਤੁਹਾਡਾ ਕੀ ਰੈਂਕ ਸੀ ?**

ਜਵਾਬ : ਮੈਂ ਉਸ ਸਮੇਂ ਲੈਫਟੀਨੈਂਟ ਕਰਨਲ ਸੀ । ਮੈਂ ਸਟਾਫ ਅਫ਼ਸਰ ਸੀ ਪਰ ਮੈਨੂੰ ਦਿੱਤਾ ਗਿਆ ਕੰਮ ਅਫ਼ਸਰਾਂ ਵਰਗਾ ਨਹੀਂ ਸੀ । ਇੱਕ ਹੋਰ ਅਫ਼ਸਰ ਜਿਸ ਨੂੰ ਜੰਮੂ-ਕਸ਼ਮੀਰ ਤੋਂ ਚੀਨ ਦੀ ਜੰਗ ਵਿੱਚ ਪਹੁੰਚਣ ਲਈ ਕਿਹਾ ਗਿਆ ਤਾਂ ਉੱਥੇ ਪਹੁੰਚਣ ਲਈ ਉਸ ਨੇ ੨੦ ਦਿਨ ਲਗਾਏ । ਉਹ ਇੱਕ ਹਿੰਦੂ ਸੀ ਜਦੋਂ ਕਿ ਮੈਂ ਉੱਥੇ ਪਹੁੰਚਣ ਲਈ ਸਿਰਫ਼ ਇੱਕ ਦਿਨ ਲਗਾਇਆ । ਇਹ ਮੇਰੀ ਵਫ਼ਾਦਾਰੀ ਸੀ ਪਰ ਮੈਂ ਇੱਕ ਸਿੱਖ ਹਾਂ, ਉਹ ਇੱਕ ਹਿੰਦੂ ਹੈ । ਉਸ ਨੂੰ ਲੈਫ਼ਟੀਨੈਂਟ ਜਨਰਲ ਬਣਾ ਦਿੱਤਾ ਗਿਆ ਪਰ ਮੈਨੂੰ ਵਿੱਚੋਂ ਕੱਢ ਦਿੱਤਾ ਗਿਆ ਅਤੇ ਮੈਨੂੰ ਬਣਦੀ ਤਰੱਕੀ ਵੀ ਨਹੀਂ ਦਿੱਤੀ ਗਈ ਅਤੇ ਕਈ ਤਰ੍ਹਾਂ ਦੇ ਮੁਕੱਦਮੇ ਮੜ੍ਹ ਦਿੱਤੇ ਗਏ । ਮੈਨੂੰ ਇਹ ਵੀ ਦੱਸਿਆ ਗਿਆ ਕਿ ਮੈਂ ਯੂ.ਪੀ. ਦੇ ਕੱਢੇ ਗਏ ਮੁੱਖ-ਮੰਤਰੀ ਬਹੁਗੁਣਾ ਦਾ ਮਿੱਤਰ ਸਾਂ । ਮੈਂ ਉਸ ਵਕਤ ਇਹ ਕਿਹਾ ਕਿ ਮੇਰਾ ਸਿਆਸਤ ਨਾਲ ਕੋਈ ਸੰਬੰਧ ਨਹੀਂ ਹੈ । ਤੁਸੀਂ ਦੱਸੋ ਕਿ ਜਦੋਂ ਉਹ ਮੁੱਖ-ਮੰਤਰੀ ਸੀ ਤਾਂ ਜੇਕਰ ਉਸ ਨੇ ਮੈਨੂੰ ਮੁਸ਼ਾਇਰੇ ਵਿੱਚ ਭਾਗ ਲੈਣ ਲਈ ਕਿਹਾ ਤਾਂ ਮੈਂ ਕਿਵੇਂ ਨਾ ਜਾਂਦਾ । ਬੇਸ਼ੱਕ ਡੀ.ਆਈ.ਜੀ. ਅਤੇ ਪੁਲੀਸ ਕਮਿਸ਼ਨਰ ਨੇ ਮੈਨੂੰ ਦੱਸਿਆ ਕਿ ਮੇਰੇ ਬਾਰੇ ਦਿੱਲੀ ਨੂੰ ਰਿਪੋਰਟਾਂ ਭੇਜੀਆਂ ਜਾ ਰਹੀਆਂ ਹਨ । ਮੇਰਾ ਮੁਸ਼ਾਇਰੇ ਵਿੱਚ ਜਾਣਾ, ਇੱਕ ਦੇਸ਼-ਵਿਰੋਧੀ ਕਾਰਵਾਈ ਦੱਸਿਆ ਗਿਆ ।

**ਸਵਾਲ : ਕੀ ਤੁਸੀਂ ਸੋਚਦੇ ਹੋ ਕਿ ਉਨ੍ਹਾਂ ਦਾ ਐਸਾ ਕਰਨਾ ਇਸ ਲਈ ਸੀ ਕਿਉਂਕਿ ਤੁਸੀਂ ਸਿੱਖ ਸੀ ?**

ਜਵਾਬ : ਬਿਲਕੁਲ ਐਸਾ ਹੀ ਹੈ ।

**ਸਵਾਲ : ਪਰ ਜਨਰਲ ਹਰਬਖਸ਼ ਅਤੇ ਜਨਰਲ ਅਰੋੜਾ ਤਾਂ ਕਾਫੀ ਉਪਰ ਤਰੱਕੀ ਕਰ ਗਏ ਸਨ ?**

ਜਵਾਬ : ਪਰ ਮੈਨੂੰ ਤਰੱਕੀ ਨਹੀਂ ਦਿੱਤੀ ਗਈ ਕਿਉਂਕਿ ਇਸ ਤਰ੍ਹਾਂ ਤਾਂ ਕਈ ਸਿੱਖ ਜਨਰਲ ਹੋ ਜਾਣੇ ਸਨ ।

**ਸਵਾਲ : ਕੀ ਤੁਸੀਂ ਉਨ੍ਹਾਂ ਦਿਨਾਂ ਵਿੱਚ ਸਿੱਖ ਮੁਫ਼ਾਦ ਦੇ ਸਮਰਥਕ ਸੀ ?**
ਜਵਾਬ : ਵੇਖੋ, ਮੈਂ ਸਿਗਰਟ ਅਤੇ ਸ਼ਰਾਬ ਨਹੀਂ ਪੀਂਦਾ ਅਤੇ ਮੈਂ ਸ਼ਾਕਾਹਾਰੀ ਵੀ ਹਾਂ ਅਤੇ ਮੇਰੀ ਸੰਗਤ ਹਮੇਸ਼ਾ ਸਾਧੂਆਂ ਅਤੇ ਸੰਤਾਂ ਨਾਲ ਰਹੀ ਹੈ। ਇੱਕ ਵਾਰ ਮੈਨੂੰ ਦੱਸਿਆ ਗਿਆ ਕਿ ਇਸ ਵਿਅਕਤੀ ਦੀ ਸੰਗਤ ਭਿਖਾਰੀਆਂ ਨਾਲ ਹੈ । ਮੇਰਾ ਝੁਕਾਅ ਹਮੇਸ਼ਾ ਧਾਰਮਿਕ ਵਿਚਾਰਾਂ ਵੱਲ ਰਿਹਾ ਹੈ । ਜਦੋਂ ਮੈਂ ਪੰਜ ਸਾਲ ਦਾ ਸੀ ਤਾਂ ਮੇਰੀ ਮਾਤਾ ਜੀ ਨੇ ਮੈਨੂੰ ਜਪੁਜੀ ਸਾਹਿਬ ਦਾ ਪਾਠ ਸਿਖਾਇਆ, ਫੇਰ ਜਿੱਥੇ ਕਿਤੇ ਵੀ ਮੈਂ ਗਿਆ, ਉੱਥੇ ਅਖੰਡ-ਪਾਠ ਦਾ ਪ੍ਰਬੰਧ ਕਰਦਾ ਰਿਹਾ। ਜਦੋਂ ਗਿਆਨੀ ਜ਼ੈਲ ਸਿੰਘ ਨੇ ਕੋਈ ਤਸਵੀਰ ਖਿਚਾਈ, ਜਿਸ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾ ਰਹੀ ਹੋਵੇ ਤਾਂ ਉਸ ਨੂੰ ਇੱਕ ਧਾਰਮਿਕ ਸਿੱਖ ਕਿਹਾ ਗਿਆ ਪਰ ਜਦੋਂ ਜਨਰਲ ਹੁੰਦੇ ਹੋਏ ਮੈਂ ਅਜਿਹਾ ਕੀਤਾ ਤਾਂ ਮੈਨੂੰ ਇੱਕ ਧਾਰਮਿਕ ਜਜ਼ਬਾਤੀ ਕਿਹਾ ਗਿਆ ।

**ਸਵਾਲ : ਜਦੋਂ ਤੁਸੀਂ ਬੰਗਲਾ ਦੇਸ਼ ਗਏ, ਕੀ ਉਸ ਸਮੇਂ ਤੁਸੀਂ ਹਜ਼ਾਮਤ ਕਰਵਾਈ ਸੀ ?**

ਜਵਾਬ : ਮੇਰੀ ਦਾੜ੍ਹੀ ਛੋਟੀ ਸੀ ਅਤੇ ਮੇਰੇ ਵਾਲ ਵੀ ਜ਼ਿਆਦਾ ਲੰਮੇ ਨਹੀਂ ਸਨ ਪਰ ਫਿਰ ਵੀ ਉਨ੍ਹਾਂ ਨੂੰ ਥੋੜ੍ਹਾ ਘਟਾ ਦਿੱਤਾ ਗਿਆ ।

**ਸਵਾਲ : ਕੀ ਤੁਸੀਂ ਉੱਥੇ ਮੁਸਲਮਾਨ ਬਣ ਕੇ ਗਏ ਸੀ ?**

ਜਵਾਬ : ਹਾਂ ਜੀ, ਕਿਉਂਕਿ ਹੋਰ ਤਰੀਕਾ ਨਹੀਂ ਸੀ । ਮੈਂ ਜਨਰਲ ਮਾਨਿਕ ਸ਼ਾਹ ਨੂੰ ਵੀ ਕਿਹਾ ਕਿ ਤੁਸੀ ਮੈਨੂੰ ਕਿਉਂ ਭੇਜ ਰਹੇ ਹੋ ? ਉਸ ਨੇ ਕਿਹਾ, "ਮੈਨੂੰ ਵਿਸ਼ਵਾਸ ਹੈ ਕਿ ਤੁਸੀ ਉਸ ਵਿੱਚ ਪੂਰੇ ਉਤਰੋਗੇ ।" ਨਾਗਾਲੈਂਡ ਵਿੱਚ ਘੁੱਸਪੈਠ ਕਰਨ ਤੋਂ ਬਾਅਦ ਮੈਨੂੰ ਬੰਗਲਾ ਦੇਸ਼ ਵਿੱਚ ਘੁੱਸਪੈਠ ਕਰਨੀ ਪਈ । ਇਹ ਲੋਕ, ਜੋ ਭਾਰਤੀ ਫ਼ੌਜ ਵਿੱਚ ਬੜੇ ਚਲਾਕ ਅਤੇ

ਮੱਕਾਰ ਹਨ ਅਜਿਹਾ ਕੰਮ ਕਰਨ ਲਈ ਕਦੇ ਤਿਆਰ ਨਹੀਂ ਸੀ ਹੁੰਦੇ । ਫਿਰ ਵੀ ਉਹ ਵੱਡੇ ਜਨਰਲ ਬਣ ਗਏ । ਮੈਂ ਜਾਣਨਾ ਚਾਹਾਂਗਾ ਕਿ ਜਨਰਲ ਕੌਲ, ਜੋ ਹੁਣ ਚੀਫ਼ ਬਣਨ ਵਾਲਾ ਹੈ, ਨੇ ਕਦੀ ਗੋਲੀ ਦੀ ਆਵਾਜ਼ ਵੀ ਸੁਣੀ ਹੈ ? ਜਦੋਂ ਜੰਗ ਸ਼ੁਰੂ ਹੋਈ ਤਾਂ ਉਸ ਦੀ ਬਦਲੀ ਬੜੀ ਸੁਰੱਖਿਅਤ ਜਗ੍ਹਾ ਕਰ ਦਿੱਤੀ ਗਈ । ਜਦੋਂ ਸੰਨ ੧੯੬੫ ਵਿੱਚ ਜੰਗ ਖਤਮ ਹੋਣ ਲੱਗੀ ਤਾਂ ਉਸ ਦੀ ਬਦਲੀ ਇੱਕਦਮ ਜੰਮੂ ਕਰ ਦਿੱਤੀ ਗਈ ।

**ਸਵਾਲ : ਤੁਸੀਂ ਕਿੰਨੀ ਦੇਰ ਤੋਂ ਹਰਿਮੰਦਰ ਸਾਹਿਬ ਰਹਿ ਰਹੇ ਹੋ ?**

ਜਵਾਬ : ਤਕਰੀਬਨ ੩ ਹਫਤੇ ਤੋਂ । ਤੁਸੀਂ ਇਹ ਦੇਖ ਲਵੋ ਕਿ ਇਹ ਦੋਨੋਂ ਕੇਸ ਜਿੱਤਣ ਤੋਂ ਬਾਅਦ ਅਸੀਂ ਪ੍ਰਾਰਥਨਾ ਕਰ ਕੇ ਇੱਕ ਪ੍ਰਣ ਲਿਆ । ਇਸ ਲਈ ਹਰ ਮਹੀਨੇ ਤੀਜੇ ਐਤਵਾਰ ਵਾਲੇ ਦਿਨ ਅਸੀਂ ਗੁਰਦੁਆਰਾ ਬਾਬਾ ਦੀਪ ਸਿੰਘ ਜਾ ਕੇ ਛੇ ਘੰਟੇ ਲਈ ਸਿਮਰਨ ਅਤੇ ਸੁਖਮਨੀ ਸਾਹਿਬ ਦਾ ਪਾਠ ਕਰਦੇ ਸਾਂ, ਫਿਰ ਅਸੀਂ ਦਰਬਾਰ ਸਾਹਿਬ ਵੀ ਅਖੰਡ ਪਾਠ ਕੀਤਾ, ਹਾਲੇ ਵੀ ਸਾਡਾ ਇੱਕ ਅਖੰਡ ਪਾਠ ਅਤੇ ਲੰਗਰ ਬਾਬਾ ਬਕਾਲਾ ਵਿਖੇ ਕਰਨਾ ਬਾਕੀ ਹੈ ਅਤੇ ਇੱਥੇ ਕੁਝ ਹੋਰ ਅਰਦਾਸਾਂ ਵੀ ਕਰਨੀਆਂ ਹਨ । ਮੈਂ ਰੋਜ਼ ਸਵੇਰੇ ਤਿੰਨ ਵਜੇ ਉੱਠਦਾ ਹਾਂ ਅਤੇ ਇਸ਼ਨਾਨ ਪਾਣੀ ਕਰ ਕੇ ਸਾਢੇ ਚਾਰ ਵਜੇ ਰੋਜ਼ ਪਾਲਕੀ ਸਾਹਿਬ ਦੀ ਸੇਵਾ ਕਰਦਾ ਹਾਂ । ਜਦੋਂ ਸਵਾਰੀ ਸਾਹਿਬ ਅੰਦਰ ਜਾਂਦੀ ਸੀ ਤਾਂ ਉਸ ਸਮੇਂ ਮੈਂ ਆਪਣਾ ਪਾਠ ਕਰ ਲੈਂਦਾ ਸਾਂ । ਸੁਖਮਨੀ ਸਾਹਿਬ ਦਾ ਪਾਠ ਹਰਿਮੰਦਰ ਸਾਹਿਬ ਜਾਂ ਇੱਥੇ ਕਰ ਲੈਂਦਾ ਸਾਂ, ਫਿਰ ਮੈਂ ਰਹਿਰਾਸ ਸਾਹਿਬ ਦਾ ਪਾਠ ਕਰਨ ਲਈ ਜਾਂਦਾ ਸਾਂ ।

**ਸਵਾਲ : ਕੀ ਤੁਸੀਂ ਕਈ ਮਹੀਨਿਆਂ ਤੋਂ ਇੱਥੇ ਠਹਿਰੇ ਹੋ ?**

ਜਵਾਬ : ਨਹੀਂ, ਸਿਰਫ ਤਿੰਨ ਹਫਤੇ ਤੋਂ ਮੈਂ ਇੱਥੇ ਹਾਂ । ਮੇਰਾ ਪਿੰਡ ਖਿਆਲਾ ਇੱਥੋਂ ਦਸ ਮੀਲ ਦੀ ਦੂਰੀ ਤੇ ਹੈ । ਤੁਸੀ ਸਾਰੇ ਇਹ ਸ਼ੱਕ ਕਰਦੇ ਹੋ ਕਿ ਮੈਂ ਆਪਣਾ ਪਿੰਡ ਨੇੜੇ ਹੋਣ ਕਰ ਕੇ ਇੱਥੇ ਰਹਿ ਰਿਹਾ ਹਾਂ । ਮੈਂ ਤਾਂ ਇੱਥੇ ਪਾਠ ਅਤੇ ਅਰਦਾਸ ਕਰਨ ਲਈ ਅਤੇ ਆਪਣੀ ਪਤਨੀ ਦੀ ਬਿਮਾਰੀ ਕਾਰਨ ਰਹਿ ਰਿਹਾ ਹਾਂ । ਇਹ ਬਿਮਾਰੀ ਇੰਦਰਾ ਗਾਂਧੀ ਵੱਲੋਂ ਤੋਹਫ਼ੇ ਵਿੱਚ ਮਿਲੀ ਹੈ । ਮੈਂ ਆਪਣੀ ਨੌਕਰੀ ਸਮੇਂ ੧੧ ਸਾਲ ਤਕ ਬਹੁਤਾ ਕਰਕੇ ਉੱਥੇ ਹੀ ਰਿਹਾ ਹਾਂ ਜਿੱਥੇ ਪਰਿਵਾਰ ਰੱਖਣ ਦੀ ਸਹੂਲਤ ਨਹੀਂ ਸੀ । ਮੇਰੀ ਪਤਨੀ ਦੇ ਪੇਟ ਵਿੱਚ ਰਸੌਲੀ ਸੀ । ਮੈਂ ਇੰਦਰਾ ਗਾਂਧੀ ਨੂੰ ਅਪੀਲ ਕੀਤੀ ਕਿ ਜੇ ਮੇਰੇ ਲਈ ਨਹੀਂ ਤਾਂ ਘੱਟੋ-ਘੱਟ ਮੇਰੀ ਪਤਨੀ ਲਈ ਮੈਨੂੰ ਇਨਸਾਫ਼ ਦੁਆਉ, ਜਿਸ ਨੇ ਦੇਸ਼ ਦੀ ਕਾਫ਼ੀ ਸੇਵਾ ਕੀਤੀ ਹੈ ।

**ਸਵਾਲ : ਕੀ ਤੁਹਾਡਾ ਕੇਸ ਨੈਸਾ ਵਿੱਚ ਦਰਜ ਹੈ ?**

ਜਵਾਬ : ਇਸ ਬਾਰੇ ਮੈਨੂੰ ਪਤਾ ਨਹੀਂ

**ਸਵਾਲ : ਕੀ ਤੁਸੀਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਸਮਰਥਕ ਹੋ ?**

ਜਵਾਬ : ਜਿੱਥੋਂ ਤਕ ਮੇਰੇ ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਸੰਬੰਧ ਦਾ ਸਵਾਲ ਹੈ, ਇਸ ਵਿੱਚ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਹੈ । ਮੈਂ ਤੁਹਾਨੂੰ ਦੱਸ ਚੁੱਕਾ ਹਾਂ ਕਿ ਮੈਂ ਪ੍ਰਧਾਨ ਮੰਤਰੀ ਨਾਲੋਂ ਵੀ ਜ਼ਿਆਦਾ ਦੇਸ਼ ਭਗਤ ਹਾਂ । ਮੈਂ ਭਿੰਡਰਾਂਵਾਲਿਆਂ ਨੂੰ ਮਿਲਿਆ ਹਾਂ, ਇਸ ਵਿੱਚ ਕੋਈ ਸ਼ੱਕ ਨਹੀਂ, ਪਰ ਉਨ੍ਹਾਂ ਦਾ ਵਿਅਕਤੀਤਵ ਨਿਰੋਲ ਧਾਰਮਿਕ ਹੈ ਅਤੇ ਉਹ ਸਚਾਈ ਤੇ ਖੜ੍ਹਨ ਵਾਲਾ ਮਨੁੱਖ ਹੈ । ਸਾਡੀ ਸਰਕਾਰ ਉਨ੍ਹਾਂ ਨੂੰ ਜਾਣ-ਬੁੱਝ ਕੇ ਇੱਕ ਗੱਦਾਰ ਦੀ ਉਪਾਧੀ ਦੇ ਰਹੀ ਹੈ ਕਿਉਂਕਿ ਉਨ੍ਹਾਂ ਦੀ ਸਿਆਸਤ ਸਰਕਾਰ ਨੂੰ ਮੁਆਫ਼ਕ ਨਹੀਂ । ਲੇਕਿਨ ਇਹ ਸੱਚਾਈ ਹੈ ਕਿ ਦੁਨੀਆ ਵਿੱਚ ਸ਼ਾਇਦ ਹੀ ਕੋਈ ਸਿੱਖ ਹੋਵੇ, ਜੋ ਉਸ ਨੂੰ ਆਪਣਾ ਲੀਡਰ ਨਹੀਂ ਮੰਨਦਾ । ਮੈਂ ਵੀ ਉਸ ਨੂੰ ਆਪਣਾ ਲੀਡਰ ਮੰਨਦਾ ਹਾਂ । ਮੇਰਾ ਪੱਕਾ ਵਿਸ਼ਵਾਸ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਉਹ ਇੱਕੋ ਹੀ ਸਿੱਖ ਜੰਮਿਆ ਹੈ, ਜੋ ਸਿੱਖ-ਕੌਮ ਨੂੰ ਇਨਸਾਫ਼ ਦਿਵਾ ਸਕਦਾ ਹੈ ।

**ਸਵਾਲ : ਕੀ ਤੁਸੀਂ ਹਿੰਸਾ ਦੇ ਸਮਰਥਕ ਹੋ ?**

ਜਵਾਬ : ਨਹੀਂ, ਅਸੀ ਹਿੰਸਾ ਵਿੱਚ ਵਿਸ਼ਵਾਸ ਨਹੀਂ ਰੱਖਦੇ ਅਤੇ ਮੈਂ ਪਿਛਲੇ ਤਿੰਨ ਮਹੀਨੇ ਜੇਲ੍ਹ ਵਿੱਚ ਰਹਿ ਕੇ ਇਹ ਸਿੱਧ ਕਰ ਦਿੱਤਾ । ਇਹੋ ਕਾਰਨ ਸੀ ਕਿ ਮੈਨੂੰ ਪੈਨਸ਼ਨ ਦੀ ਥਾਂ ਸਜ਼ਾ ਦਿੱਤੀ ਗਈ । ਜਦ ਮੈਨੂੰ ਇਹ ਹੁਕਮ ਮਿਲਿਆ ਤਾਂ ਉਸ ਸਮੇਂ ਮੈਂ ਜੇਲ੍ਹ ਵਿੱਚ ਸੀ । ਇਹ ਸਰਕਾਰ ਇਸੇ ਗੱਲ ਨੂੰ ਇਨਸਾਫ਼ ਸਮਝਦੀ ਹੈ ਕਿ ਇੱਕ ਬਹਾਦਰ ਅਤੇ ਕੁਰਬਾਨੀ ਵਾਲੇ ਵਿਅਕਤੀ ਦੀ ਪੈਨਸ਼ਨ ਬੰਦ ਕਰ ਦਿੱਤੀ ਜਾਵੇ । ਮੈਂ ਆਪਣੇ ਦੇਸ਼ ਲਈ ਬੰਗਾਲੀ ਬਣਿਆ ਅਤੇ ਦੇਸ਼ ਲਈ ਹੀ ਦਾੜ੍ਹੀ ਕਟਵਾਈ ਅਤੇ ਇਸ ਲਈ ਮੈਨੂੰ ਦੁਬਾਰਾ ਅੰਮ੍ਰਿਤ ਵੀ ਛਕਣਾ ਪਿਆ । ਮੈਂ ਜਨਰਲ ਜ਼ਿਆ-ਉਲ-ਰਹਿਮਾਨ ਨੂੰ ਸਿਖਲਾਈ ਦਿੱਤੀ । ਉਹ ਅਤੇ ਉਸ ਦੀ ਪਤਨੀ ਖਾਲਿਦਾ ਜਦੋਂ ਇੱਥੇ ਆਏ ਤਾਂ ਇਕੱਲੇ ਮੈਨੂੰ ਹੀ ਜੇਲ੍ਹ ਚੋਂ ਬਾਹਰ ਕੱਢਿਆ । ਜਨਰਲ ਰਹਿਮਾਨ ਮੇਰੇ ਥੱਲੇ ਸੈਕਸ਼ਨ ਕਮਾਂਡਰ ਸੀ ਅਤੇ ਚਿੱਟਾਗਾਂਗ ਲਈ ਜ਼ਿੰਮੇਵਾਰ ਸੀ । ਇਹੋ ਜਿਹਾ ਦੁਰਵਿਹਾਰ ਸਹਿਣ ਵਾਲਾ ਮੈਂ ਇਕੱਲਾ ਹੀ ਜਨਰਲ ਹਾਂ । ਮੈਂ ਦਵਾਈਆਂ ਵੀ ਨਹੀਂ ਖ਼ਰੀਦ ਸਕਦਾ ਅਤੇ ਮੈਨੂੰ ਪਿਛਲੇ ਸਾਲ ਦਿਲ ਦਾ ਦੌਰਾ ਪਿਆ ਸੀ ।

# ਸ਼ਹੀਦ ਕਿਹਰ ਸਿੰਘ

*– ਆਚਾਰੀਆ ਰਜਨੀਸ਼**

ਦੋਸਤੋਂ! ਇੱਕ ਬਿਲਕੁਲ ਨਿਰਦੋਸ਼ ਵਿਅਕਤੀ ਨੂੰ ਫਾਂਸੀ ਲਾ ਦਿੱਤਾ ਗਿਐ । ਹਾਈ-ਕੋਰਟ ਕੋਲ ਉਸ ਵਿਰੁੱਧ ਕੋਈ ਸਬੂਤ ਨਹੀਂ ਸੀ; ਇੱਥੋਂ ਤਕ ਕਿ ਕੋਈ ਵੀ ਹਾਲਾਤੀ ਸਬੂਤ ਵੀ ਨਹੀਂ ਸੀ ।ਉਸ ਨੂੰ ਇਸ ਲਈ ਮੌਤ ਦੀ ਸਜ਼ਾ ਦਿੱਤੀ ਗਈ ਕਿਉਂਕਿ ਉਹ ਇੰਦਰਾ ਗਾਂਧੀ ਨੂੰ ਕਤਲ ਕਰਨ ਵਾਲੇ ਇੱਕ ਅੱਤਵਾਦੀ ਦਾ ਚਾਚਾ ਸੀ । ਇਸ ਗੱਲ ਤੇ ਬਿਲਕੁਲ ਯਕੀਨ ਨਹੀਂ ਕੀਤਾ ਜਾ ਸਕਦਾ ਕਿ ਕਿਸੇ ਆਦਮੀ ਨੂੰ ਸਿਰਫ਼ ਇਸ ਕਰਕੇ ਹੀ ਫਾਹੇ ਲਾ ਦਿੱਤਾ ਗਿਆ ਹੋਵੇ ਕਿ ਉਹ ਕਿਸੇ ਅੱਤਵਾਦੀ ਦਾ ਚਾਚਾ ਸੀ ।ਸੁਪਰੀਮ ਕੋਰਟ ਨੇ ਉਸ ਦੀ ਮੁੜ-ਨਜ਼ਰਸਾਨੀ ਦੀ ਦਰਖ਼ਾਸਤ ਬਿਨਾ ਕੋਈ ਕਾਰਨ ਦੱਸਣ ਤੋਂ ਰੱਦ ਕਰ ਦਿੱਤੀ । ਜਿਸ ਵਕੀਲ ਨੇ ਉਸ ਨੂੰ ਬਚਾਉਣ ਦੀ ਭਰਪੂਰ ਕੋਸ਼ਿਸ਼ ਕੀਤੀ, ਉਹ ਮੇਰਾ ਵਕੀਲ ਵੀ ਹੈ ।ਉਸ ਨੇ ਮੇਰੇ ਕਈ ਕੇਸ ਕਈ ਅਦਾਲਤਾਂ ਚ ਲੜੇ । ਉਹ ਰਾਮ ਜੇਠਮਲਾਨੀ ਹੈ । ਮੈਂ ਉਸ ਦੀ ਇਮਾਨਦਾਰੀ, ਦਿਆਨਦਾਰੀ ਬਾਰੇ ਚੰਗੀ ਤਰ੍ਹਾਂ ਜਾਣਦਾ ਹਾਂ । ਉਸ ਨੇ ਹਰ ਸੰਭਵ ਤਰੀਕੇ ਨਾਲ ਭਰਪੂਰ ਕੋਸ਼ਸ਼ ਕੀਤੀ ਸੀ । ਤੁਸੀਂ ਕਿਸੇ ਵੀ ਨਿਰਦੋਸ਼ ਆਦਮੀ ਨੂੰ ਕਤਲ ਨਹੀਂ ਕਰ ਸਕਦੇ ਜਿਸ ਦੇ ਖਿਲਾਫ਼ ਕੋਈ ਸਬੂਤ ਨਾ ਹੋਵੇ ਪਰ ਸੱਤਾ ਅੰਨ੍ਹੀ ਹੁੰਦੀ ਹੈ ।ਜਦੋਂ ਅੰਨ੍ਹੀ ਸੱਤਾ ਬਦਲਾ-ਲਊ ਰੁਖ ਅਖ਼ਤਿਆਰ ਕਰ ਲੈਂਦੀ ਹੈ ਤਾਂ ਇਹ ਪੂਰੀ ਤਰ੍ਹਾਂ ਵਿਨਾਸ਼ਕਾਰੀ ਬਣ ਜਾਂਦੀ ਹੈ ।ਮੈਨੂੰ ਇਸ ਗੱਲ ਦੀ ਚਿੰਤਾ ਨਹੀਂ ਕਿ ਇੱਕ ਵਿਅਕਤੀ ਨੂੰ ਫਾਹੇ ਲਾ ਦਿੱਤਾ ਗਿਆ ਪਰ ਭਾਰਤੀ ਨਾਗਰਿਕ ਹੋਣ ਦੇ ਨਾਤੇ ਮੈਨੂੰ ਚਿੰਤਾ ਇਹ ਹੈ ਕਿ ਇੱਕ ਨਿਰਦੋਸ਼ ਵਿਅਕਤੀ ਨੂੰ ਫਾਹੇ ਲਾ ਕੇ ਨਿਆਂ ਨੇ ਆਪਣੇ-ਆਪ ਨੂੰ ਫਾਹੇ ਲਾ ਲਿਆ ਹੈ । ਇਸ ਨਾਲ ਜਮਹੂਰੀਅਤ, ਵਿਅਕਤੀਗਤ ਆਜ਼ਾਦੀ, ਵਿਚਾਰਾਂ ਦੇ ਪ੍ਰਗਟਾਵੇ ਦੀ ਆਜ਼ਾਦੀ, ਇੱਥੋਂ ਤੱਕ ਕਿ ਨਿਰਦੋਸ਼ ਹੋਂਦ ਦੀ ਆਜ਼ਾਦੀ ਨੂੰ ਵੀ ਫਾਹੇ ਲਾ ਦਿੱਤਾ ਗਿਆ ਹੈ। ਇਹ ਸਿਆਸਤਦਾਨ ਨਿਆਂ ਅਤੇ ਜਮਹੂਰੀਅਤ ਦੀਆਂ ਗੱਲਾ ਕਰਦੇ ਹਨ ਅਤੇ ਇਨ੍ਹਾਂ ਖ਼ੂਬਸੂਰਤ ਨਾਵਾਂ ਦੀ ਆੜ ਹੇਠ ਹਰ ਭ੍ਰਿਸ਼ਟ ਅਤੇ ਅਣਮਨੁੱਖੀ ਗੱਲ ਖ਼ੂਬਸੂਰਤੀ ਨਾਲ ਹੁੰਦੀ ਜਾਂਦੀ ਹੈ । ਕਿਸੇ ਇੱਕ ਵੀ ਬੁੱਧੀਜੀਵੀ, ਇੱਕ ਵੀ ਆਜ਼ਾਦੀ-ਪਸੰਦ ਵਿਅਕਤੀ, ਕੋਈ ਵੀ ਅਜਿਹਾ ਵਿਅਕਤੀ ਜਿਹੜਾ ਸਾਰਿਆਂ ਲਈ ਬਰਾਬਰ ਨਿਆਂ ਦਾ ਹਾਮੀ ਹੈ, ਨੇ ਇਸ ਦੇ ਖ਼ਿਲਾਫ਼ ਰੋਸ ਜ਼ਾਹਰ ਨਹੀਂ ਕੀਤਾ । ਰਾਮ ਜੇਠਮਲਾਨੀ ਨੇ ਆਖ਼ਰੀ ਕੋਸ਼ਿਸ਼ ਵਜੋਂ ਸਰਬ-ਉੱਚ ਕੋਰਟ ਕੋਲ ਪਹੁੰਚ ਕੀਤੀ ਪਰ ਸਰਬ-ਉੱਚ ਕੋਰਟ ਨੇ ਕਿਹਾ ਕਿ ਰਾਸ਼ਟਰਪਤੀ ਹੀ ਕੁਝ ਕਰ ਸਕਦਾ ਹੈ । ਕੁੱਝ ਬੁੱਧਜੀਵੀਆਂ ਨੇ ਰਾਸ਼ਟਰਪਤੀ ਦੇ ਸਕੱਤਰ ਨੂੰ ਕਿਹਾ ਕਿ ਰਾਸ਼ਟਰਪਤੀ ਨਾਲ ਗੱਲ ਕਰਵਾਈ ਜਾਵੇ । ਰਾਸ਼ਟਰਪਤੀ ਦੇ ਸਕੱਤਰ ਨੇ ਕਿਹਾ ਕਿ ਹੁਣ ਬਹੁਤ ਦੇਰ ਹੋ ਚੁੱਕੀ ਹੈ ਪਰ ਉਸ ਵੇਲੇ ਸਿਰਫ਼ ਸ਼ਾਮ ਦੇ ਸਾਢੇ ਅੱਠ ਵੱਜੇ ਸਨ ।ਸਕੱਤਰ ਨੇ ਕਿਹਾ ਕਿ ਉਹ ਇੰਨੀ ਦੇਰ ਗਈ ਰਾਸ਼ਟਰਪਤੀ

* ਇਹ ਬਿਆਨ ਜਨਵਰੀ ੭, ੧੯੯੪ ਨੂੰ ਆਚਾਰੀਆ ਰਜਨੀਸ ਨੇ ਆਪਣੇ ਸ਼ਰਧਾਲੂਆ ਸਾਹਮਣੇ ਪ੍ਰਗਟ ਕੀਤਾ, ਜਿਸ ਦਾ ਹੂ-ਬ-ਹੂ ਉਤਾਰਾ, ਸਪੋਕਸਮੈਨ, ਫ਼ਰਵਰੀ, ੧੯੯੪ ਦੇ ਅੰਕ ਵਿੱਚ ਕਿਹਰ ਸਿੰਘ ਨੂੰ ਫਾਂਸੀ ਦੇਣ ਬਾਰੇ ਆਚਾਰੀਆ ਰਜਨੀਸ਼ ਦੇ ਵਿਚਾਰ ਸਿਰਲੇਖ ਅਧੀਨ ਛਪਿਆ ।

ਨੂੰ ਨਹੀਂ ਜਗਾ ਸਕਦਾ ਜਦ ਕਿ ਵਿਅਕਤੀ ਨੂੰ ਅਗਲੇ ਦਿਨ ਸਵੇਰੇ ਫਾਂਸੀ ਹੋ ਜਾਣੀ ਸੀ । ਜਦੋਂ ਵਿਅਕਤੀ ਨੂੰ ਫਾਂਸੀ ਦੇ ਦਿੱਤੀ ਗਈ ਤਾਂ ਰਾਜੀਵ ਗਾਂਧੀ ਇਸ ਧਰਤੀ ਤੇ ਇਸ ਤਰ੍ਹਾਂ ਵਿਚਰ ਰਿਹਾ ਸੀ ਜਿਵੇਂ ਕੁਝ ਵੀ ਨਾ ਹੋਇਆ ਹੋਵੇ । ਇਹ ਦੇਸ਼ ਆਜ਼ਾਦੀ ਲਈ ਲੜਦਾ ਰਿਹਾ ਹੈ ਪਰ ਇਸ ਤਰ੍ਹਾਂ ਦੀ ਆਜ਼ਾਦੀ ਲਈ ਨਹੀਂ । ਇਹ ਇਨਸਾਫ ਲਈ ਲੜਦਾ ਰਿਹਾ ਪਰ ਇਸ ਤਰ੍ਹਾਂ ਦੇ ਇਨਸਾਫ਼ ਲਈ ਨਹੀਂ । ਜੇਕਰ ਤੁਹਾਡੇ ਕੋਲ ਕਿਸੇ ਵਿਅਕਤੀ ਵਿਰੁੱਧ ਕਿਸੇ ਵੀ ਤਰ੍ਹਾਂ ਦਾ ਕੋਈ ਸਬੂਤ ਨਹੀਂ ਹੈ ਅਤੇ ਤੁਸੀਂ ਫਿਰ ਵੀ ਉਸ ਨੂੰ ਸਜ਼ਾ ਦਿੰਦੇ ਹੋ ਤਾਂ ਤੁਸੀ ਦੇਸ਼ ਦੇ ਸੰਵਿਧਾਨ ਅਤੇ ਇਸ ਦੇ ਇਨਸਾਫ਼ ਦਾ ਕਤਲ ਕਰਦੇ ਹੋ । ਤੁਸੀ ਇਸ ਦੀ ਆਜ਼ਾਦੀ ਨੂੰ ਤਬਾਹ ਕਰਦੇ ਹੋ ਪਰ ਫਿਰ ਵੀ ਕੋਈ ਇਸ ਵਿਰੁੱਧ ਰੋਸ ਨਹੀਂ ਹੁੰਦਾ ਕਿਉਂਕਿ ਲੋਕ ਗ਼ੁਲਾਮੀ ਦੇ ਇੰਨੇ ਆਦੀ ਹੋ ਚੁੱਕੇ ਹਨ ਕਿ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਸਮੁੱਚਾ ਦੇਸ਼ ਖੱਸੀ ਹੋ ਗਿਆ ਹੈ । ਮੈਂ ਤਹਿ ਦਿਲ ਤੋਂ ਇਸ ਦੇ ਖਿਲਾਫ਼ ਹਾਂ । ਕਿਸੇ ਦੀ ਜਾਨ ਲੈਣਾ ਕਿਸੇ ਨੂੰ ਸਜ਼ਾ ਦੇਣ ਦਾ ਠੀਕ ਤਰੀਕਾ ਨਹੀਂ, ਭਾਵੇਂ ਕਿਸੇ ਵਿਅਕਤੀ ਨੇ ਕਤਲ ਵੀ ਕਿਉਂ ਨਾ ਕੀਤਾ ਹੋਵੇ । ਇਹ ਜੰਗਲ ਦਾ ਕਾਨੂੰਨ ਹੈ ਜਿਸ ਵਿਚ ਅੱਖ ਬਦਲੇ ਅੱਖ ਲਈ ਜਾਂਦੀ ਹੈ । ਇਹ ਕੋਈ ਇਨਸਾਫ਼ ਨਹੀਂ ਕਿ ਕਿਸੇ ਵਿਅਕਤੀ ਨੇ ਕਿਸੇ ਦੂਸਰੇ ਵਿਅਕਤੀ ਦਾ ਕਤਲ ਕੀਤਾ ਹੈ ਤਾਂ ਤੁਸੀਂ ਉਸ ਦਾ ਕਤਲ ਕਰ ਦਿਉ । ਕੀ ਤੁਹਾਡੇ ਹੱਥ ਜਿਹੜੇ ਕਿ ਖ਼ੂਨ ਨਾਲ ਭਿੱਜੇ ਹੋਣ, ਉਨਾਂ ਨੂੰ ਖ਼ੂਨ ਨਾਲ ਹੀ ਧੋਇਆ ਜਾ ਸਕਦਾ ਹੈ ? ਜਿੱਥੇ ਤਕ ਗੱਲਾਂ ਕਰਨ ਦੀ ਗੱਲ ਹੈ, ਸਾਰੇ ਸਿਆਸਤਦਾਨ ਅਤੇ ਨੇਤਾ, ਲੋਕਾਂ ਨੂੰ ਝੂਠੇ ਦਿਲਾਸੇ ਦੇਣ ਲਈ ਖ਼ੂਬਸੂਰਤ ਚੀਜ਼ਾਂ ਬਾਰੇ ਗੱਲਾਂ ਕਰੀ ਜਾਂਦੇ ਹਨ ਪਰ ਇਹ ਹਕੀਕਤ ਹੈ ਕਿ ਤੁਸੀਂ ਕਿਸੇ ਨਿਰਦੋਸ਼ ਵਿਅਕਤੀ ਨਾਲ ਜੋ ਮਰਜ਼ੀ ਕਰ ਲਓ, ਸਾਰਾ ਮੁਲਕ ਖ਼ਾਮੋਸ਼ ਹੀ ਰਹੇਗਾ। ਪਰ ਮੈਂ, ਇੱਕ ਵਿਅਕਤੀ ਵਜੋਂ, ਇਕੱਲਾ ਇਸ ਨਿਰਦੋਸ਼ ਵਿਅਕਤੀ ਦੇ ਕਤਲ ਵਿਰੁੱਧ ਡਟ ਕੇ ਰੋਸ ਪ੍ਰਗਟ ਕਰਦਾ ਹਾਂ ।

# ਉਹ ਆਖ਼ਰੀ ਗੋਲੀ ਅਤੇ ਆਖ਼ਰੀ ਸਾਹ ਤਕ ਲੜੇ*

*– ਐਸ. ਕੇ. ਸਿਨਹਾ*

ਸ੍ਰੀ ਹਰਿਮੰਦਰ ਸਾਹਿਬ ਤੇ ਮਿਤੀ ੫ ਤੋਂ ੭ ਜੂਨ ਨੂੰ ਫ਼ੌਜੀ ਦਲ ਦੇ ਹਮਲੇ ਵਿਰੁੱਧ ਲੜਾਈ ਕਰਕੇ ਸਿੱਖ ਆਪਣੇ ਬਚਾਉ ਦੇ ਵਾਜਬੀ ਹੱਕ ਦੀ ਵਰਤੋਂ ਕਰ ਰਹੇ ਸਨ । ਇਹ ਨਿਰਣਾ ਲੈਫ਼ਟੀਨੈਂਟ ਜਨਰਲ ਐਸ.ਕੇ.ਸਿਨਹਾ ਦੇ ਵਿਅਕਤੀਗਤ ਤੱਥਾਂ ਦੇ ਆਧਾਰ ਤੇ ਪ੍ਰਗਟਾਇਆ ਗਿਆ ਸੀ, ਜੋ ਉਦੋਂ ਪੱਛਮੀ ਕਮਾਂਡ ਦੇ GOC-in-C (ਜਨਰਲ ਔਫ਼ੀਸਰ ਕਮਾਂਡਿੰਗ ਇਨ ਚੀਫ਼) ਸਨ ।

ਇਹ ਫ਼ੌਜੀ ਕਾਰਵਾਈ ਆਖ਼ਰੀ ਵਾਹ ਨਹੀਂ ਸੀ ਜਿਵੇਂ ਕਿ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਚਾਹੁੰਦੀ ਸੀ ਕਿ ਅਸੀਂ ਇਹ ਯਕੀਨ ਕਰ ਲਈਏ ਕਿ ਇਹ ਫ਼ੈਸਲਾ ਮਈ ਅੰਤ ਵਿੱਚ ਕੀਤਾ ਗਿਆ । ਇਹ ਤਾਂ ਉਸ ਨੇ ਦਿਮਾਗ਼ ਵਿੱਚ ੧੮ ਮਹੀਨੇ ਤੋਂ ਵੱਧ ਸਮੇਂ ਤੋਂ ਸੀ ।

ਜਨਰਲ ਨੇ ਕਿਹਾ ਕਿ ਜਦੋਂ ਉਹ ਪੱਛਮੀ ਕਮਾਂਡ ਵਿੱਚ GOC-in-C (ਜਨਰਲ ਔਫ਼ੀਸਰ ਕਮਾਂਡਿੰਗ ਇਨ ਚੀਫ਼) ਸੀ, ਉਸ ਨੂੰ ੧੦ ਵਜੇ ਕਿਸੇ ਦਾ ਦਿੱਲੀ ਤੋਂ ਫੋਨ ਆਇਆ ਕਿ ਉੱਚ ਪੱਧਰ ਤੇ ਇਹ ਫ਼ੈਸਲਾ ਲਿਆ ਗਿਆ ਹੈ ਕਿ ਫ਼ੌਜ ਨੂੰ ਸੰਤ ਭਿੰਡਰਾਂਵਾਲੇ ਨੂੰ ਗ੍ਰਿਫਤਾਰ ਕਰਨਾ ਚਾਹੀਦਾ ਹੈ । ਉਹ ਉਸ ਤੋਂ ਅੱਗੇ ਕੁਝ ਨਹੀਂ ਬੋਲਿਆ । ਜਨਰਲ ਨੇ ਉਸ ਨੂੰ ਦੱਸਿਆ ਕਿ ਉਹ ਇਹ ਫ਼ੈਸਲਾ ਫ਼ੌਜ ਦੇ ਮੁਖੀ ਜਾਂ ਰੱਖਿਆ ਮੰਤਰੀ ਤੋਂ ਸੁਣਨਾ ਚਾਹੁੰਦਾ ਹੈ।

ਇਹ ਮਾਮਲਾ ੧੯੮੧ ਦੇ ਅੰਤ, ਜਦੋਂ ਦਰਬਾਰਾ ਸਿੰਘ ਮੁਖ-ਮੰਤਰੀ ਪੰਜਾਬ ਸੀ ਅਤੇ ਅੰਮ੍ਰਿਤਸਰ ਤੇ ਹਮਲੇ ਤੋਂ ਲਗਭਗ ੩੦ ਮਹੀਨੇ ਪਹਿਲਾਂ, ਦਾ ਹੈ।

ਜਨਰਲ ਸਿਨਹਾ ਨੇ ਅੱਗੇ ਕਿਹਾ, ਇੱਕ ਵਾਰੀ ਫਿਰ, ਜਦੋਂ ਸੰਤ ਭਿੰਡਰਾਂਵਾਲਾ ਮਹਿਤਾ ਚੌਕ ਗਿਆ, ਪੁਲੀਸ ਵੱਲੋਂ ਸੰਤ ਨੂੰ ਫੜਨ ਲਈ ਬਕਤਰਬੰਦ ਗੱਡੀਆਂ ਭੇਜਣ ਲਈ ਫ਼ੌਜ ਨੂੰ ਬੇਨਤੀ ਕੀਤੀ ਗਈ ।

ਇਹ ਗੱਲ ਅਕਾਲੀਆਂ ਦੇ ੧੯੮੨ ਵਿੱਚ ਮੋਰਚਾ ਲਾਉਣ ਤੋਂ ਬਹੁਤ ਪਹਿਲਾਂ ਦੀ ਹੈ । ਮੋਰਚੇ ਤੋਂ ਛੇਤੀ ਬਾਅਦ, ਫ਼ੌਜ ਦੇ ਕਮਾਂਡੋਆਂ ਨੇ ਦੂਨ ਘਾਟੀ ਵਿੱਚ ਚਕਰਾਤਾ ਫ਼ੌਜੀ ਕੈਂਪ ਦੇ ਨੇੜੇ ਹਮਲੇ ਦਾ ਅਭਿਆਸ ਸ਼ੁਰੂ ਕੀਤਾ, ਜਿੱਥੇ ਦਰਬਾਰ ਸਾਹਿਬ ਕੰਪਲੈਕਸ ਦਾ ਮਾਡਲ ਬਣਾਇਆ ਗਿਆ ਸੀ ।

ਇੱਕ ਹੋਰ ਜਗਾ, ਸਰਮਾਵਾ ਖੇਤਰ ਵਿੱਚ ਕਮਾਂਡੋਜ਼ ਪਾਈਲਟ ਰਿਸਰਚ ਸੈਂਟਰ ਵਿਖੇ ਟਰੇਨਿੰਗ ਦਿੱਤੀ ਜਾ ਰਹੀ ਸੀ ਅਤੇ ਜਮਨਾ ਵਿਖੇ ਹੈਲੀਕਾਪਟਰਾਂ ਨੂੰ ਗੰਨਾਂ ਨਾਲ ਲੈਸ ਕਰ ਕੇ ਜੰਗੀ ਜਹਾਜ਼ਾਂ ਵਿੱਚ ਬਦਲਿਆ ਜਾ ਰਿਹਾ ਸੀ । ਇਸ ਯੋਜਨਾ ਨੂੰ ਭਾਵੇਂ ਪਿਛਲੇ ਸਾਲ ਅਗਸਤ ਅਤੇ ਫਿਰ ਇਸ ਸਾਲ ਅਪ੍ਰੈਲ ਵਿੱਚ ਅਮਲ ਵਿੱਚ ਲਿਆਇਆ ਜਾਣਾ ਸੀ ਪਰ ਖਾੜਕੂਆਂ ਵਿੱਚ ਲੀਕ ਹੋ ਜਾਣ ਕਾਰਨ ਇਸ ਨੂੰ ਛੱਡਣਾ ਪਿਆ ।

ਇਨਾਂ ਫ਼ੌਜੀ ਤਿਆਰੀਆਂ ਨੂੰ ਮੱਦੇਨਜ਼ਰ ਰੱਖਦੇ ਹੋਏ, ਜੇਕਰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਸ ਦੇ ਆਦਮੀ ਹਰਿਮੰਦਰ ਸਾਹਿਬ ਦੀ ਰੱਖਿਆ ਆਪਣੇ ਬਲ ਨਾਲ

* ਇਹ ਲੇਖ ਜੁਲਾਈ ੧੬, ੧੯੮੪ ਨੂੰ ਸਪੋਕਸਮੈਨ ਵੀਕਲੀ ਵਿੱਚ ਜਸਟੀਫ਼ਿਕੇਸ਼ਨ ਔਫ ਆਰਮਡ ਰਜ਼ਿਸਟੈਂਸ ਅਗੇਂਸਟ ਇੰਡੀਅਨ ਆਰਮਡ ਫੋਰਸ ਜ਼ ਅਸਾਲਟ ਆਨ ਗੋਲਡਨ ਟੈਂਪਲ ਸਿਰਲੇਖ ਹੇਠ ਛਪਿਆ, ਅਨੁਵਾਦ ਬੀਬੀ ਗੁਰਪ੍ਰੀਤ ਕੌਰ ਅਤੇ ਜਸਵੰਤ ਨੇ ਕੀਤਾ ।

ਕਰਨ ਦਾ ਫ਼ੈਸਲਾ ਕਰ ਲੈਂਦੇ ਹਨ ਤਾਂ ਕੋਈ ਵੀ ਉਨਾਂ ਨੂੰ ਦੋਸ਼ ਨਹੀਂ ਦੇ ਸਕਦਾ ਅਤੇ ਨਾ ਦੋਸ਼ ਦੇਣਾ ਬਣਦਾ ਹੀ ਹੈ ।

ਤੁਸੀਂ ਉਹ ਸਭ ਕੁਝ ਕਰਨ ਦੀ ਆਪਣੀ ਜ਼ਿੰਮੇਵਾਰੀ ਸਮਝਦੇ ਹੋ ਜਦੋਂ ਤੁਹਾਨੂੰ ਪਤਾ ਲੱਗਦਾ ਹੈ ਕਿ ਕੋਈ ਤੁਹਾਡੇ ਘਰ ਤੇ ਹਮਲਾ ਕਰਨ ਜਾ ਰਿਹਾ ਹੈ ਅਤੇ ਇਸ ਮਾਮਲੇ ਵਿੱਚ ਤਾਂ ਘਰ ਸਿੱਖਾਂ ਦਾ ਸੰਸਾਰ ਵਿੱਚ ਸਭ ਤੋਂ ਪਵਿੱਤਰ ਧਾਰਮਿਕ ਅਸਥਾਨ ਸੀ ।

ਲੜਾਈ ਦਾ ਇਹ ਮੰਨਿਆ ਗਿਆ ਸਿਧਾਂਤ ਹੈ ਕਿ ਤੁਹਾਨੂੰ ਸਾਰਿਆਂ ਨੂੰ ਆਪਣੇ ਹਥਿਆਰਾਂ ਦੀ ਤੁਲਨਾ ਆਪਣੇ ਵਿਰੋਧੀ ਦੇ ਹਥਿਆਰਾਂ ਨਾਲ ਅਤੇ ਉਸ ਦੀ ਗੋਲੀਬਾਰੀ ਤਾਕਤ ਨਾਲ ਕਰਨੀ ਹੁੰਦੀ ਹੈ ।

ਸ੍ਰੀਮਤੀ ਗਾਂਧੀ ਦੀ ਇਹ ਦਲੀਲ ਸੀ ਕਿ ਸੰਤ ਭਿੰਡਰਾਂਵਾਲੇ ਨੇ ਪਿਛਲੇ ਇੱਕ ਸਾਲ ਤੋਂ ਹਥਿਆਰ ਇਕੱਠੇ ਕੀਤੇ ਹੋਏ ਸਨ ਪਰ ਕਾਫ਼ੀ ਬਾਅਦ ਵਿੱਚ ਕਿਹਾ-ਜਦੋਂ ਉਸ ਨੇ ਆਪਣੇ-ਆਪ ਹੀ ਦਰਬਾਰ ਸਾਹਿਬ ਅਤੇ ਹੋਰ ਗੁਰਦੁਆਰਿਆਂ ਤੇ ਹਮਲਾ ਕਰਨ ਦੀ ਯੋਜਨਾ ਬਣਾਈ ।

ਪਿਛਲੇ ਸਾਲ (੧੯੮੩) ਦੇ ਦਸੰਬਰ ਵਿੱਚ ਸੰਤ ਜੀ ਦੇ ਸਾਥੀਆਂ ਨੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਸਾਹਮਣੇ ਪਵਿੱਤਰ ਕੰਪਲੈਕਸ ਦੇ ਅੰਦਰ ਦੋ ਮੋਰਚੇ ਪੁੱਟੇ ਪਰ ਜਲਦੀ ਹੀ ਉਨਾਂ ਨੂੰ ਇਹਨਾਂ ਮੋਰਚਿਆਂ ਨੂੰ ਭਰਨ ਲਈ ਮਨਾ ਲਿਆ ਗਿਆ ।

"ਇਸ ਤੋਂ ਸਾਬਤ ਹੁੰਦਾ ਹੈ ਕਿ ਉਦੋਂ ਤਾਈਂ ਕੋਈ ਵੀ ਜ਼ਿੰਮੇਵਾਰ ਅਕਾਲੀ ਨੇਤਾ ਸਰਕਾਰ ਨਾਲ ਹਥਿਆਰਬੰਦ ਟਕਰਾਓ ਲਈ ਤਿਆਰ ਨਹੀਂ ਸੀ ।"

ਐ.ਜੀ.ਪੀ.ਸੀ. ਦੇ ਸਕੱਤਰ ਭਾਨ ਸਿੰਘ ਅਨੁਸਾਰ ਕੰਪਲੈਕਸ ਦੀ ਕਿਲਾਬੰਦੀ ਇਸ ਨਾਲ ੧੭ ਫ਼ਰਵਰੀ ਤੋਂ ਸ਼ੁਰੂ ਹੋ ਗਈ ਸੀ ਅਤੇ ਉਹ ਵੀ ਜਦੋਂ ਸੀ.ਆਰ.ਪੀ.ਐਫ. ਅਤੇ ਬੀ.ਐਸ.ਐਫ. ਦੇ ਯੂਨਿਟਾਂ ਵੱਲੋਂ ਇੱਕਤਰਫ਼ਾ ਗੋਲੀਬਾਰੀ ਦੀ ਕਾਰਵਾਈ ਸ਼ੁਰੂ ਹੋ ਗਈ ਅਤੇ ਦਰਬਾਰ ਸਾਹਿਬ ਦੀ ਚਾਰ-ਦੀਵਾਰੀ ਨੂੰ ਬੰਕਰ ਅਤੇ ਕਿਲੇ ਦੇ ਰੂਪ ਵਿੱਚ ਤਬਦੀਲ ਕਰ ਦਿੱਤਾ । ਇਹ ਕਾਰਵਾਈ ਸਿੱਖਾਂ ਵੱਲੋਂ ਸਰਕਾਰ ਦੇ ਅਰਧ-ਸੈਨਿਕ ਬਲਾਂ ਦੀ ਇੱਕਤਰਫ਼ਾ ਸੈਨਿਕ ਕਾਰਵਾਈ ਦਾ ਜਵਾਬ ਸੀ।

ਇੱਕ ਵਾਰ ਫੇਰ ਸੀ.ਆਰ.ਪੀ.ਐਫ. ਅਤੇ ਬੀ.ਐਸ.ਐਫ. ਦੇ ਜਵਾਨਾਂ ਵੱਲੋਂ ਇਸ ਸਾਲ ਮਈ ਦੇ ਅੰਤ ਵਿੱਚ ਜਾਣ-ਬੁੱਝ ਕੇ ਹਰ ਰੋਜ਼ ੧੦,੦੦੦ ਗੋਲੀਆਂ ਗੁਰਦੁਆਰਾ ਸਾਹਿਬ ਵਿੱਚ ਮਾਰੀਆਂ ਗਈਆਂ ਜੋ ਕਿ ਇੱਕ ਹਫ਼ਤੇ ਤੋਂ ਜ਼ਿਆਦਾ ਚੱਲੀਆਂ, ਜਿਸ ਦਾ ਮਕਸਦ ਖਾੜਕੂਆਂ ਦੇ ਸਹੀ ਟਿਕਾਣੇ ਦਾ ਪਤਾ ਲਗਾਉਣਾ ਅਤੇ ਕਿਸ ਕਿਸਮ ਦੇ ਹਥਿਆਰ ਉਨਾਂ ਲੈ ਰੱਖੇ ਨੇ, ਉਸ ਦਾ ਪਤਾ ਉਹਨਾਂ ਦੀ ਜਵਾਬੀ ਗੋਲੀਬਾਰੀ ਤੋਂ ਲਗਾਉਣਾ ਸੀ, ਜਿਹੜਾ ਕਿ ਬਾਅਦ ਵਿੱਚ ਸਰਕਾਰ ਨੇ ਸਵਿਕਾਰ ਕਰ ਲਿਆ ।

ਕੋਈ ਵੀ ਸਿੱਖ ਦਰਬਾਰ ਸਾਹਿਬ ਵਿੱਚ ਸੈਨਾਂਵਾ ਦਾ ਦਾਖ਼ਲਾ ਆਸਾਨੀ ਨਾਲ ਬਰਦਾਸ਼ਤ ਨਹੀਂ ਕਰ ਸਕਦਾ । ਇਹ ਉਨਾਂ ਦਾ ਪਵਿੱਤਰ ਕਰਤੱਵ ਹੈ ਕਿ ਉਹ ਦੁਸ਼ਮਣ ਦੇ ਦੰਦ ਖੱਟੇ ਕਰਨ ਅਤੇ ਇਸ ਮਕਸਦ ਲਈ ਲੜਦੇ-ਲੜਦੇ ਆਪਣੇ ਜੀਵਨ ਦਾ ਬਲੀਦਾਨ ਦੇ ਦੇਣ । ਇਹੋ ਸੰਤ ਜੀ ਅਤੇ ਉਨਾਂ ਦੇ ਸਾਥੀਆਂ ਨੇ ਕੀਤਾ । ਸਿੱਖ ਆਪਣੀ ਬਹੁਤ ਹੀ ਵਧੀਆ ਬਹਾਦਰੀ ਦੀ ਮਰਿਆਦਾ ਨੂੰ ਕਾਇਮ ਰੱਖਦੇ ਹੋਏ ਆਖ਼ਰੀ ਗੋਲੀ ਅਤੇ ਆਖ਼ਰੀ ਸਾਹ ਤਕ ਦੁਸ਼ਮਣ ਨਾਲ ਲੜੇ।

ਇਸੇ ਕਾਰਨ ਸੈਂਕੜੇ ਆਦਮੀ, ਔਰਤਾਂ ਅਤੇ ਬੱਚਿਆਂ, ਜਿਹੜੇ ਕਿ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਏ ਸੀ, ਨੇ ਫ਼ੌਜ ਨੂੰ ਪਵਿੱਤਰ ਦਰਬਾਰ ਸਾਹਿਬ ਦੇ ਅੰਦਰ ਘੁੱਸਪੈਠ ਕਰਦਿਆਂ ਦੇਖ ਕੇ, ਆਪਣਾ ਜੀਵਨ ਬਚਾਉਣ ਲਈ ਜ਼ਮੀਨ ਤੇ ਲੇਟਣ ਦਾ ਫ਼ੈਸਲਾ ਕਰ ਲਿਆ ।

ਫ਼ੌਜ ਦੇ ਗੋਲਾਬਾਰੀ ਕਰਨ ਤੋਂ ਪਹਿਲਾਂ, ਉੱਥੇ ਮੁਸ਼ਕਲ ਨਾਲ ੫ ਪ੍ਰਤੀਸ਼ਤ ਹੀ ਸਿੱਖ ਸਨ ਜਿਨਾਂ ਨੇ ਸੰਤ ਭਿੰਡਰਾਂਵਾਲੇ ਦੀ ਇਸ ਕਾਰਵਾਈ ਨੂੰ ਸਹਾਰਾ ਦਿੱਤਾ ਪਰ ਹੁਣ ਸਰਕਾਰ ਨੇ ਉਸ ਨੂੰ ਸਾਰੇ ਸਿੱਖਾਂ ਦੀਆਂ ਨਜ਼ਰਾਂ ਵਿੱਚ ਇੱਕ ਨਾਇਕ ਬਣਾ ਦਿੱਤਾ । ਹੁਣ ਹਰ ਕੋਈ, ਜਿਹੜਾ ਪਹਿਲਾਂ ਉਸ ਦੀ ਸੋਚਣੀ ਨੂੰ ਪਸੰਦ ਨਹੀਂ ਵੀ ਸੀ ਕਰਦਾ, ਉਸ ਦੀ ਕੁਰਬਾਨੀ ਤੋਂ ਬਾਅਦ ਉਸ ਨੂੰ ਬਾਬਾ ਦੀਪ ਸਿੰਘ, ਜਿਸ ਨੇ ਕਿ ਅਹਿਮਦ ਸ਼ਾਹ ਅਬਦਾਲੀ ਦੇ ਸਿੱਖ-ਕਤਲੇਆਮ ਵਿਰੁੱਧ ਜੰਗ ਲੜਿਆ ਸੀ, ਦੇ ਦਰਬਾਰ ਦਾ ਸ਼ਹੀਦ ਮੰਨਣ ਲੱਗ ਪਿਆ ।

ਸੰਤ ਭਿੰਡਰਾਂਵਾਲੇ ਦੀ ਇਸ ਨੇਕ ਕੰਮ ਲਈ ਆਪਣੇ ਜੀਵਨ ਦੀ ਕੀਤੀ ਕੁਰਬਾਨੀ ਦੇ ਬਲਬੂਤੇ ਉਸ ਦੁਆਰਾ ਕੀਤੇ ਗਏ ਚੰਗੇ ਜਾਂ ਬੁਰੇ* ਕੰਮ ਵੀ ਉਸ ਦੀ ਸ਼ੋਭਾ ਦਾ ਕਾਰਨ ਬਣੇ।

ਮੌਜੂਦਾ ਸਰਕਾਰ ਨੂੰ ਆਪਣਾ ਭਵਿੱਖ ਜੂਨ ੫, ੧੯੮੪ ਦੇ ਘਟਨਾਕ੍ਰਮ ਦੇ ਪਸ਼ਚਾਤਾਪ ਵਿੱਚ ਬਿਤਾਉਣਾ ਚਾਹੀਦਾ ਹੈ ।

* ਮਨੁੱਖ ਦੇ ਕੰਮਾਂ ਦੀ ਚੰਗਿਆਈ-ਬੁਰਿਆਈ ਉਸ ਦੇ ਮਿਸ਼ਨ ਦੀ ਪਵਿੱਤਰਤਾ ਜਾਂ ਅਪਵਿੱਤਰਤਾ ਦੇ ਪ੍ਰਸੰਗ ਚ ਨਿਰਧਾਰਤ ਹੁੰਦੀ ਹੈ।

# ਸ਼ਹਾਦਤ ਦੀ ਚਸ਼ਮਦੀਦ ਗਵਾਹੀ

*– ਅਪਾਰ ਸਿੰਘ**

ਭਾਵੇਂ ਕਿ ਦਮਦਮੀ ਟਕਸਾਲ ਇਹ ਦਾਅਵਾ ਕਰਦੀ ਹੈ ਕਿ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਜਿਊਂਦੇ ਹਨ, ਜਿੱਥੇ ਵੀ ਹਨ ਚੜ੍ਹਦੀ ਕਲਾ ਵਿੱਚ ਹਨ, ਅਤੇ ਮੌਕਾ ਆਉਣ ਤੇ ਸਾਹਮਣੇ ਆਉਣਗੇ ਪਰ ਸਰਕਾਰੀ ਰਿਕਾਰਡ ਉਨਾਂ ਦੇ ਦਾਅਵੇ ਨੂੰ ਖੋਖਲਾ ਸਾਬਤ ਕਰਦਾ ਹੈ-ਜਿਸ ਵਿੱਚ ਦਰਜ ਹੈ ਕਿ ਸੰਤ ਭਿੰਡਰਾਂਵਾਲੇ ਇਸ ਦੁਨੀਆ ਵਿੱਚ ਨਹੀਂ ਹਨ ।

ਤੱਥ ਇਹ ਦਰਸਾਉਂਦੇ ਹਨ ਕਿ ਨੀਲਾ ਤਾਰਾ ਸਾਕੇ ਦੌਰਾਨ ੬ ਜੂਨ, ੧੯੮੪ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਹਨਾਂ ਦੇ ਸਾਥੀ-ਜਨਰਲ ਸ਼ੁਬੇਗ ਸਿੰਘ, ਬਾਬਾ ਠਾਹਰਾ ਸਿੰਘ ਅਤੇ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ-ਫ਼ੌਜ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਗਏ ਸਨ । ਸੰਤ ਭਿੰਡਰਾਂਵਾਲਿਆਂ ਦੀ ਮ੍ਰਿਤਕ ਦੇਹ ਦੀ ਸ਼ਨਾਖ਼ਤ ਉਨਾਂ ਦੇ ਭਰਾ ਸੂਬੇਦਾਰ ਮੇਜਰ ਹਰਚਰਨ ਸਿੰਘ ਰੋਡੇ, ਜਿਹੜੇ ਕਿ ਕੈਪਟਨ ਵਜੋਂ ਸੇਵਾ-ਮੁਕਤ ਹੋਏ ਸਨ, ਨੇ ਸੁਪ੍ਰਿੰਟੈਂਡੈਂਟ ਪੁਲੀਸ, ਸਿਵਲ ਅਧਿਕਾਰੀਆਂ ਅਤੇ ਫ਼ੌਜੀ ਅਫ਼ਸਰਾਂ ਦੀ ਹਾਜ਼ਰੀ ਵਿੱਚ ਕੀਤੀ ਸੀ ।

ਸੰਤ ਭਿੰਡਰਾਂਵਾਲਿਆਂ ਦੀ ਮੌਤ ਬਾਰੇ ਵਾਦ-ਵਿਵਾਦ ਨੇ ਉਦੋਂ ਨਵਾਂ ਰੁਖ਼ ਅਖ਼ਤਿਆਰ ਕੀਤਾ ਸੀ ਜਦੋਂ ਪਿਛਲੇ ਦਿਨੀਂ ਕੁਝ ਗਰਮ-ਖ਼ਿਆਲੀ ਸਿੱਖ ਜਥੇਬੰਦੀਆਂ ਨੇ ਇਹ ਐਲਾਨ ਕੀਤਾ ਕਿ ਨੀਲਾ-ਤਾਰਾ ਸਾਕੇ ਦੀ ੧੭ਵੀਂ ਵਰੇਗੰਢ ਮੌਕੇ ੬ ਜੂਨ ਨੂੰ ਅਕਾਲ ਤਖ਼ਤ ਉੱਤੇ ਸੰਤ ਭਿੰਡਰਾਂਵਾਲਿਆਂ ਦੀ ਅੰਤਮ ਅਰਦਾਸ ਕੀਤੀ ਜਾਵੇਗੀ ਪਰ ਦੂਜੇ ਪਾਸੇ ਦਮਦਮੀ ਟਕਸਾਲ ਨੇ ਇਹ ਮੁੜ ਦਾਅਵਾ ਕਰ ਦਿੱਤਾ ਕਿ ਸੰਤ ਭਿੰਡਰਾਂਵਾਲੇ ਸ਼ਹੀਦ ਨਹੀਂ ਹੋਏ, ਜਿਊਂਦੇ ਹਨ । ਸੰਤ ਭਿੰਡਰਾਂਵਾਲਿਆਂ ਦੇ ਪਰਿਵਾਰ ਨੇ ਵੀ ਇਹ ਮੁੱਦਾ ਅਕਾਲ ਤਖ਼ਤ ਅਤੇ ਦਮਦਮੀ ਟਕਸਾਲ ਉੱਤੇ ਛੱਡ ਦਿੱਤਾ ਸੀ, ਜਿਸ ਕਾਰਨ ਇੱਕ ਵਾਰ ਫੇਰ ਇਸ ਮੁੱਦੇ ਨੇ ਸਿੱਖ ਕੌਮ ਵਿੱਚ ਭੰਬਲਭੂਸਾ ਪੈਦਾ ਕਰ ਦਿੱਤਾ ਹੈ ।

ਸਾਕਾ ਨੀਲਾ ਤਾਰਾ ਸਮੇਂ ਡੀ.ਐਸ.ਪੀ. (ਸਿਟੀ) ਰਹੇ ਅਤੇ ਐਸ.ਪੀ. ਵਜੋਂ ਸੇਵਾ-ਮੁਕਤ ਹੋਏ ਸ੍ਰੀ ਅਪਾਰ ਸਿੰਘ ਬਾਜਵਾ ਨੇ ਉਸ ਵੇਲੇ ਕਾਫ਼ੀ ਅਹਿਮ ਭੂਮਿਕਾ ਨਿਭਾਈ ਸੀ, ਜਿਸ ਵਿੱਚ ਦਰਬਾਰ ਸਾਹਿਬ ਸਮੂਹ ਵਿੱਚੋਂ ੮੦੦ ਤੋਂ ਵੱਧ ਲਾਸ਼ਾਂ ਹਟਾਉਣਾ ਵੀ ਸ਼ਾਮਲ ਸੀ । ਇਨਾਂ ਕੋਲ ਫ਼ੌਜੀ ਕਾਰਵਾਈ ਬਾਰੇ ਵੀ ਅਹਿਮ ਜਾਣਕਾਰੀ ਸੀ । ਜਾਣਕਾਰੀ ਲੈਣ ਸੰਬੰਧੀ ਜਦੋਂ ਸ੍ਰੀ ਬਾਜਵਾ ਨਾਲ ਸੰਪਰਕ ਕੀਤਾ ਗਿਆ ਤਾਂ ਪਹਿਲਾਂ ਤਾਂ ਉਨਾਂ ਨੇ ਇਸ ਗੰਭੀਰ ਮੁੱਦੇ ਤੇ ਕੁਝ ਵੀ ਕਹਿਣ ਤੋਂ ਸਾਫ਼ ਨਾਂਹ ਕਰ ਦਿੱਤੀ ਪਰ ਬਾਅਦ ਵਿੱਚ ਜਾਣਕਾਰੀ ਦੇਣ ਲਈ ਸਹਿਮਤ ਹੋ ਗਏ ।

ਸ੍ਰੀ ਬਾਜਵਾ ਨੇ ਦੱਸਿਆ ਕਿ ਭਾਵੇਂ ਕਿ ਸੰਤ ਭਿੰਡਰਾਂਵਾਲਿਆਂ ਦੀ ਸ਼ਨਾਖ਼ਤ ਉਨਾਂ ਦੇ ਭਰਾ ਨੇ ਕੀਤੀ ਸੀ ਅਤੇ ਸਰਕਾਰੀ ਤੌਰ ਤੇ ਸੁਪ੍ਰਿੰਟੈਂਡੈਂਟ ਪੁਲੀਸ ਨੇ ਕੀਤੀ ਸੀ ਪਰ ਗ਼ੈਰ-

* ਅਪਾਰ ਸਿੰਘ ਬਾਜਵਾ, ਸਾਬਕਾ ਐਮ.ਪੀ. ਨਾਲ ਮੁਲਾਕਾਤ ਦਾ ਵੇਰਵਾ ਮਨਮੋਹਨ ਸਿੰਘ ਢਿਲੋਂ ਨੇ ਇਕੱਤਰ ਕੀਤਾ ਜੋ ਪੰਜਾਬੀ ਟ੍ਰਿਬਿਊਨ ਮਈ ੧੯, ੨੦੦੧ ਦੇ ਅੰਕ ਵਿੱਚ ਸੰਤ ਭਿੰਡਰਾਂਵਾਲੇ ਦੀ ਲਾਸ਼ ਰੋਡੇ ਅਤੇ ਐਸ.ਪੀ. ਨੇ ਪਛਾਣੀ ਸੀ ਦੀ ਸੁਰਖੀ ਹੇਠ ਛਪਿਆ ।

ਸਰਕਾਰੀ ਤੌਰ ਤੇ ਉਨਾਂ ਪਾਸੋਂ ਵੀ ਸੰਤਾਂ ਦੀ ਦੇਹ ਦੀ ਪਛਾਣ ਕਰਵਾਈ ਗਈ ਸੀ । ਸ੍ਰੀ ਬਾਜਵਾਂ ਨੇ ਕਿਹਾ ਕਿ ਉਹ ੧੩ ਅਪਰੈਲ, ੧੯੭੮ ਨੂੰ ਵਾਪਰੇ ਨਿਰੰਕਾਰੀ ਕਾਂਡ ਦੇ ਜਾਂਚ-ਅਧਿਕਾਰੀ ਸਨ, ਜਿਸ ਕਾਰਨ ਉਹ ਸੰਤ ਭਿੰਡਰਾਂਵਾਲਿਆਂ ਅਤੇ ਦਮਦਮੀ ਟਕਸਾਲ ਦੇ ਸਾਰੇ ਆਗੂਆਂ ਨੂੰ ਜਾਣਦੇ ਸਨ। ਉਨਾਂ ਦੱਸਿਆ ਕਿ ਉਹ ਸੰਤਾਂ ਨੂੰ ਕਈ ਵਾਰ ਮਿਲੇ ਹੋਏ ਸਨ । ਉਹਨਾਂ ਕਿਹਾ ਕਿ ਸਰਕਾਰੀ ਰਿਕਾਰਡ ਵਿੱਚ ਦਰਜ ਹੈ ਕਿ ਸੰਤ ਭਿੰਡਰਾਂਵਾਲੇ ਸ਼ਹੀਦ ਹੋ ਚੁੱਕੇ ਹਨ।

ਸ੍ਰੀ ਬਾਜਵਾ ਨੂੰ ੧੯੮੦ ਵਿੱਚ ਵਧੀਆ ਪੁਲੀਸ ਸੇਵਾਵਾਂ ਲਈ ਰਾਸ਼ਟਰਪਤੀ ਮੈਡਲ ਮਿਲਿਆ ਸੀ । ਉਹ ੧੯੯੫ ਵਿੱਚ ਐਸ.ਪੀ. ਵਜੋਂ ਸੇਵਾ-ਮੁਕਤ ਹੋਏ ਸਨ । ਉਨਾਂ ਦੱਸਿਆ ਕਿ ਗੁਰਦੁਆਰਾ ਸ਼ਹੀਦਾਂ ਨੇੜਲੇ ਸ਼ਮਸ਼ਾਨਘਾਟ ਵਿੱਚ ਸੰਤ ਭਿੰਡਰਾਂਵਾਲਿਆਂ ਦਾ ਸਸਕਾਰ ਕੀਤਾ ਗਿਆ ਸੀ । ਉੱਥੇ ਉਸ ਵੇਲੇ ਕੇਵਲ ਫ਼ੌਜ ਦਾ ਕੰਟਰੋਲ ਸੀ, ਪੁਲੀਸ ਅਤੇ ਸਿਵਲ ਅਧਿਕਾਰੀਆਂ ਨੂੰ ਉੱਥੇ ਜਾਣ ਦੀ ਆਗਿਆ ਨਹੀਂ ਸੀ ।

ਉਨਾਂ ਦੱਸਿਆ ਕਿ ਉਸ ਵੇਲੇ ਡਿਪਟੀ ਕਮਿਸ਼ਨਰ ਸ੍ਰੀ ਰਮੇਸ਼ਇੰਦਰ ਸਿੰਘ, ਜਿਹੜੇ ਕਿ ਹੁਣ ਮੁੱਖ-ਮੰਤਰੀ ਦੇ ਪ੍ਰਿੰਸੀਪਲ ਸਕੱਤਰ ਹਨ, ਬ੍ਰਿਗੇਡੀਅਰ ਤਲਵਾੜ, ਬ੍ਰਿਗੇਡੀਅਰ ਚੱਢਾ, ਐਸ.ਪੀ. (ਸੀ.ਆਈ.ਡੀ.) ਪੰਡਿਤ ਹਰਜੀਤ ਸਿੰਘ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਸੈਨਿਕ ਮੌਜੂਦ ਸਨ । ਉਨਾਂ ਇਹ ਵੀ ਕਿਹਾ, ਇਸ ਮੰਤਵ ਲਈ ਮੈਨੂੰ ੭ ਜੂਨ ਨੂੰ ਸਵੇਰੇ ਵਿਸ਼ੇਸ਼ ਤੌਰ ਤੇ ਸੱਦਿਆ ਗਿਆ ਸੀ । ਮੈਂ ਸੰਤਾਂ ਦੀ ਮ੍ਰਿਤਕ ਦੇਹ ਦੀ ਪਛਾਣ ਕੀਤੀ, ਜਿਨਾਂ ਦੇ ਮੂੰਹ ਦੇ ਸੱਜੇ ਪਾਸੇ ਅਤੇ ਲੱਕ ਤੇ ਗੋਲੀਆਂ ਵੱਜੀਆਂ ਹੋਈਆਂ ਸਨ ।"

ਸ੍ਰੀ ਬਾਜਵਾ ਨੇ ਕਿਹਾ, "ਮੈਂ ਫ਼ੌਜੀ ਅਫ਼ਸਰਾਂ ਨੂੰ ਬੇਨਤੀ ਕੀਤੀ ਕਿ ਸੰਤ ਭਿੰਡਰਾਂਵਾਲਿਆਂ ਅਤੇ ਉਨਾਂ ਦੇ ਸਾਥੀਆਂ ਦਾ ਵੱਖਰੇ ਤੌਰ ਤੇ ਸਸਕਾਰ ਕਰਨ ਦਿੱਤਾ ਜਾਵੇ ਕਿਉਂਕਿ ਬਾਕੀ ਲਾਸ਼ਾਂ ਦਾ ਸਸਕਾਰ ਇੱਕ ਥਾਂ ਤੇ ਹੀ ਕੀਤਾ ਜਾ ਰਿਹਾ ਸੀ। ਫ਼ੌਜੀ ਅਫ਼ਸਰਾਂ ਨੇ ਮੇਰੀ ਬੇਨਤੀ ਪ੍ਰਵਾਨ ਕਰ ਲਈ ਸੀ ।" ਸ੍ਰੀ ਬਾਜਵਾ ਨੇ ਕਿਹਾ ਕਿ ਉਨਾਂ ਨੇ ਸਿੱਖ ਰਹੁ-ਰੀਤਾਂ ਅਨੁਸਾਰ ਉਨਾਂ ਦਾ ਸਸਕਾਰ ਕੀਤਾ ।

ਸ੍ਰੀ ਬਾਜਵਾ ਨੇ ਦੱਸਿਆ ਕਿ ਉਨਾਂ ਦੇ ਸੰਤਾਂ ਦੀ ਮ੍ਰਿਤਕ ਦੇਹ ਉੱਤੇ ਚਾਦਰ ਅਤੇ ਦੇਸੀ ਘਿਉ ਵੀ ਪਾਇਆ ਸੀ, ਜਿਸ ਤੇ ਇਤਰਾਜ਼ ਵੀ ਕੀਤਾ ਗਿਆ ਸੀ । ਉਨਾਂ ਦੱਸਿਆ ਕਿ ਸੰਤ ਭਿੰਡਰਾਂਵਾਲੇ, ਜਨਰਲ ਸ਼ੁਬੇਗ ਸਿੰਘ, ਠਾਹਰਾ ਸਿੰਘ ਅਤੇ ਭਾਈ ਅਮਰੀਕ ਸਿੰਘ ਦਾ ਸਸਕਾਰ ਵੱਖੋ-ਵੱਖ ਕੀਤਾ ਗਿਆ ਸੀ । ਸ੍ਰੀ ਬਾਜਵਾ ਨੇ ਦੱਸਿਆ ਕਿ ਸਸਕਾਰ ਵੇਲੇ ਕਰਫ਼ਿਊ ਲੱਗਿਆ ਹੋਇਆ ਸੀ ਅਤੇ ਹਰ ਪਾਸੇ ਫ਼ੌਜ ਹੀ ਫ਼ੌਜ ਨਜ਼ਰ ਆ ਰਹੀ ਸੀ ।

ਉਨਾਂ ਦਰਦ ਭਰੇ ਲਹਿਜੇ ਵਿੱਚ ਕਿਹਾ ਕਿ ਡਿਊਟੀ ਦੌਰਾਨ ਉਨਾਂ ਵੇਖਿਆ ਕਿ ਫ਼ੌਜੀ ਆਤਮ-ਸਮਰਪਣ ਕਰਨ ਵਾਲੇ ਵਿਅਕਤੀਆਂ ਅਤੇ ਔਰਤਾਂ ਨਾਲ ਬਹੁਤ ਮਾੜਾ ਵਿਹਾਰ ਕਰ ਰਹੇ ਹਨ ਅਤੇ ਉਨਾਂ ਦੇ ਕੱਪੜੇ ਪਾੜ ਰਹੇ ਹਨ । ਉਨਾਂ ਸਾਰਿਆਂ ਨੂੰ ਉਂਝ ਹੀ ਛਾਉਣੀ ਵਿੱਚ ਸਥਿਤ ਸਕੂਲ ਵਿੱਚ ਸੁੱਟ ਦਿੱਤਾ ਸੀ । ਇਹ ਸਭ ਕੁਝ ਵੇਖ ਕੇ ਮੈਂ ਡਿਪਟੀ ਕਮਿਸ਼ਨਰ ਸ੍ਰੀ ਰਮੇਸ਼ਇੰਦਰ ਨੂੰ ਬੇਨਤੀ ਕੀਤੀ ਕਿ ਇਨਾਂ ਲਈ ਕੱਪੜਿਆਂ ਦਾ ਪ੍ਰਬੰਧ ਕੀਤਾ ਜਾਵੇ ਤਾਂ ਉਨਾਂ ਨੇ ਕੁਝ ਹੀ ਸਮੇਂ ਵਿੱਚ ਕੱਪੜਿਆਂ ਦਾ ਪ੍ਰਬੰਧ ਕਰ ਦਿੱਤਾ ।

ਉਨਾਂ ਦੱਸਿਆ ਕਿ ਪਿਛਲੇ ਤਿੰਨ ਦਿਨਾਂ ਤੋਂ ਪਾਣੀ ਨਾ ਮਿਲਣ ਕਾਰਨ ਲੋਕੀ ਗੰਦਾ ਪਾਣੀ ਹੀ ਪੀ ਰਹੇ ਸਨ । ਉਨਾਂ ਦੱਸਿਆ ਕਿ ਇੱਕ ਫ਼ੌਜੀ ਅਫ਼ਸਰ ਨੂੰ ਬੇਨਤੀ ਕਰਕੇ ਮੈਂ ਬਾਗ਼ ਵਾਲੀ ਗਲੀ ਵਿੱਚੋਂ ਪਾਣੀ ਦਾ ਪ੍ਰਬੰਧ ਕੀਤਾ ਅਤੇ ਉਨਾਂ ਨੂੰ ਪਾਣੀ ਪਿਆਇਆ, ਜਿਸ ਦਾ ਕੁਝ ਫ਼ੌਜੀਆਂ ਵੱਲੋਂ ਵਿਰੋਧ ਵੀ ਕੀਤਾ ਗਿਆ ।

ਸ੍ਰੀ ਬਾਜਵਾ ਨੇ ਦੱਸਿਆ ਕਿ ਤਿੰਨ ਜੂਨ ਨੂੰ ਉਨਾਂ ਨੇ ਜਨਰਲ ਆਰ.ਐਸ.

ਦਿਆਲ ਨੂੰ ਬੇਨਤੀ ਕੀਤੀ ਸੀ ਕਿ ਉਨਾਂ ਨੂੰ ਗੋਲੀਬਾਰੀ ਸ਼ੁਰੂ ਕਰਨ ਤੋਂ ਪਹਿਲਾਂ ਇੱਕ ਮੌਕਾ ਦਿੱਤਾ ਜਾਵੇ ਤਾਂ ਜੋ ਉਹ ਅੰਦਰੋਂ ਨਿਰਦੋਸ਼ਾਂ ਨੂੰ ਬਾਹਰ ਕੱਢ ਸਕਣ ।

ਉਨਾਂ ਕਿਹਾ, ਜਨਰਲ ਦਿਆਲ ਨੇ ਮੈਨੂੰ ਮੌਕਾ ਦਿੱਤਾ ਅਤੇ ਮੈਂ ਜੱਲਿਆਂਵਾਲਾ ਬਾਗ਼ ਲਾਗੇ ਖੜੇ ਹੋ ਕੇ ਅਨਾਊਂਸ ਕੀਤਾ ਸੀ, ਜਿਸ ਨਾਲ ਢਾਈ ਸੌ ਤੋਂ ਵੱਧ ਔਰਤਾਂ ਅਤੇ ਮਰਦਾਂ ਨੇ ਆਤਮ-ਸਮਰਪਣ ਕੀਤਾ ਸੀ । ਤਫ਼ਤੀਸ਼ ਕਰਨ ਤੋਂ ਬਾਅਦ ਕੁਝ ਨੂੰ ਛੱਡ ਦਿੱਤਾ ਗਿਆ ਸੀ ਅਤੇ ਸ਼ੱਕੀਆਂ ਨੂੰ ਫ਼ੌਜ ਦੇ ਹਵਾਲੇ ਕਰ ਦਿੱਤਾ ਸੀ ।

ਸ੍ਰੀ ਬਾਜਵਾ ਨੇ ਦੱਸਿਆ ਕਿ ੭ ਜੂਨ ਨੂੰ ਹੀ ਜਥੇਦਾਰ ਗੁਰਚਰਨ ਸਿੰਘ ਟੌਹੜਾਂ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਗੁਰੂ ਨਾਨਕ ਨਿਵਾਸ ਤੋਂ ਬਾਹਰ ਆਏ ਸਨ, ਜਿਨਾਂ ਨੂੰ ਫ਼ੌਜ ਐਮ.ਈ.ਐਸ. ਦੇ ਬੰਗਲੇ ਵਿੱਚ ਲੈ ਗਈ ਸੀ ।

ਉਨਾਂ ਦੱਸਿਆ ਕਿ ਉਸੇ ਦਿਨ ਹੀ ਭਾਈ ਹਰਮਿੰਦਰ ਸਿੰਘ ਗਿੱਲ, ਭਾਈ ਹਰਮਿੰਦਰ ਸਿੰਘ ਸੰਧੂ, ਭਾਈ ਮਨਜੀਤ ਸਿੰਘ, ਅਮਰਜੀਤ ਸਿੰਘ ਚਾਵਲਾ ਅਤੇ ਭਾਈ ਰਾਜਿੰਦਰ ਸਿੰਘ ਮਹਿਤਾ ਨੂੰ ਵੀ ਫ਼ੌਜ ਨੇ ਘੇਰੇ ਵਿੱਚ ਲੈ ਕੇ ਗ੍ਰਿਫ਼ਤਾਰ ਕਰ ਲਿਆ ਸੀ ਅਤੇ ਬਾਅਦ ਵਿੱਚ ਉਨਾਂ ਨੂੰ ਬਣਾਈ ਆਰਜ਼ੀ ਜੇਲ ਵਿੱਚ ਰੱਖਿਆ ਗਿਆ ਸੀ ।

ਉਨਾਂ ਨੇ ਇਹ ਵੀ ਸਪਸ਼ਟ ਕੀਤਾ ਕਿ ਇਨਾਂ ਵਿੱਚੋਂ ਕਿਸੇ ਵੀ ਆਗੂ ਨੇ ਆਤਮ-ਸਮਰਪਣ ਨਹੀਂ ਸੀ ਕੀਤਾ ਅਤੇ ਨਾ ਹੀ ਕੋਈ ਹੱਥ ਖੜੇ ਕਰ ਕੇ ਹੀ ਬਾਹਰ ਆਇਆ ਸੀ ।

ਸ੍ਰੀ ਬਾਜਵਾ ਨੇ ਕਿਹਾ ਕਿ ਸੰਤ ਭਿੰਡਰਾਂਵਾਲਿਆਂ ਦੀ ਮੌਤ ਬਾਰੇ ਸੱਤ ਜੂਨ ਨੂੰ ਹੀ ਟੀ.ਵੀ. ਤੋਂ ਖ਼ਬਰ ਆ ਗਈ ਸੀ।

ਸ੍ਰੀ ਬਾਜਵਾ ਨੇ ਇਹ ਵੀ ਇੰਕਸ਼ਾਫ਼ ਕੀਤਾ ਕਿ ਦਮਦਮੀ ਟਕਸਾਲ ਦੇ ਕੁਝ ਆਗੂ ਵੀ ਸੰਤਾਂ ਬਾਰੇ ਅਸਲੀਅਤ ਜਾਣਨ ਲਈ ਉਨਾਂ ਕੋਲ ਆਏ ਸਨ ਅਤੇ ਉਹਨਾਂ ਨੇ ਉਨਾਂ ਆਗੂਆਂ ਨੂੰ ਵੀ ਸਪਸ਼ਟ ਦੱਸ ਦਿੱਤਾ ਸੀ । ਉਨਾਂ ਕਿਹਾ ਕਿ ਸੰਤਾਂ ਦੇ ਪਰਿਵਾਰ ਦੇ ਕਿਸੇ ਮੈਂਬਰ ਨੇ ਸੰਤਾਂ ਬਾਰੇ ਪੁੱਛਣ ਲਈ ਉਨਾਂ ਤਕ ਕਦੇ ਪਹੁੰਚ ਨਹੀਂ ਕੀਤੀ ।

# ਸ਼ਹਾਦਤ ਦਾ ਸੱਚ

*– ਨਰਾਇਣ ਸਿੰਘ*

ਜੂਨ ੧੯੮੪ ਦੇ ਘੱਲੂਘਾਰੇ ਨੂੰ ਸਤਾਰਾਂ ਸਾਲ ਲੰਘ ਚੁੱਕੇ ਹਨ ਪਰ ਦਮਦਮੀ ਟਕਸਾਲ ਨੇ ਇਸ ਯੁੱਧ ਦੇ ਨਾਇਕ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸ਼ਹਾਦਤ ਬਾਰੇ ਅਜੇ ਵੀ ਦੁਬਿਧਾ ਪਾਈ ਹੋਈ ਹੈ । ਬਾਬਾ ਠਾਕੁਰ ਸਿੰਘ ਤਾਂ ਇਹ ਗੱਲ ਸੁਣਨ ਨੂੰ ਤਿਆਰ ਹੀ ਨਹੀਂ ਕਿ ਸੰਤ ਸ਼ਹੀਦ ਹੋ ਚੁੱਕੇ ਹਨ । ਉਹ ਤਾਂ ਇੱਕੋ ਰਟ ਹੀ ਲਾਈ ਜਾਂਦੇ ਹਨ ਕਿ ਸੰਤ ਚੜਦੀ ਕਲਾ ਵਿੱਚ ਹਨ ਅਤੇ ਠੀਕ ਸਮਾਂ ਆਉਣ ਤੇ ਇੱਕ ਨਾ ਇੱਕ ਦਿਨ ਜ਼ਰੂਰ ਆਉਣਗੇ । ਟਕਸਾਲ ਵੱਲੋਂ ਪ੍ਰਕਾਸ਼ਤ ਨਿੱਤਨੇਮ ਦੇ ਗੁਟਕੇ ਤੇ ਦਰਜ ਇਹ ਸ਼ਬਦ ਕਿ "ਸਿੱਖ ਸੰਗਤ ਪ੍ਰਤੀ ਸਨਿਮਰ ਬੇਨਤੀ ਹੈ ਕਿ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਚੜਦੀ ਕਲਾ ਲਈ ਅਰਦਾਸ ਕਰੋ" ਵੀ ਉਹਨਾਂ ਦੇ ਜਿਊਂਦੇ ਹੋਣ ਦਾ ਪ੍ਰਭਾਵ ਹੀ ਦਿੰਦੇ ਹਨ । ਦਮਦਮੀ ਟਕਸਾਲ ਦੀ ਤਾਂ ਧਾਰਨਾ ਹੀ ਇਹ ਹੈ ਕਿ ਕਿਉਂਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਮਦਮੀ ਟਕਸਾਲ ਦੇ ਮੁਖੀ ਸਨ, ਇਸ ਲਈ ਉਹਨਾਂ ਬਾਰੇ ਗੱਲ ਕਰਨ ਦਾ ਅਧਿਕਾਰ ਕਿਸੇ ਹੋਰ ਨੂੰ ਨਹੀਂ, ਸਿਰਫ਼ ਅਤੇ ਸਿਰਫ਼ ਦਮਦਮੀ ਟਕਸਾਲ ਨੂੰ ਹੀ ਹੈ, ਪਰ ਦੂਜੇ ਪਾਸੇ ਸੰਤਾਂ ਦੀ ਸ਼ਹਾਦਤ ਦੇ ਸੱਚ ਨੂੰ ਜਾਣਨ ਦੇ ਬਾਵਜੂਦ ਕੁਝ ਸਿੱਖ ਸੰਸਥਾਵਾਂ ਵੀ ਕਹੀ ਜਾਂਦੀਆ ਹਨ ਕਿ ਇਹ ਮਾਮਲਾ ਵਾਕਿਆ ਹੀ ਦਮਦਮੀ ਟਕਸਾਲ ਦਾ ਅੰਦਰੂਨੀ ਮਾਮਲਾ ਹੈ ਅਤੇ ਜਿੰਨਾ ਚਿਰ ਦਮਦਮੀ ਟਕਸਾਲ ਸੰਤ ਜਰਨੈਲ ਸਿੰਘ ਦੀ ਸ਼ਹੀਦੀ ਦਾ ਐਲਾਨ ਨਹੀਂ ਕਰ ਦਿੰਦੀ, ਓਨਾ ਚਿਰ ਉਹਨਾਂ ਦੇ ਸ਼ਹੀਦ ਹੋਣ ਦੀ ਗੱਲ ਕਰਨੀ ਹੀ ਨਹੀਂ ਚਾਹੀਦੀ । ਇਹਨਾਂ ਸਿੱਖ ਸੰਸਥਾਵਾਂ ਵਿੱਚ ਘਰ ਕਰ ਚੁੱਕੀ ਇਹ ਇੱਕ ਅਜਿਹੀ ਕਮਜ਼ੋਰ ਪ੍ਰਵਿਰਤੀ ਹੈ ਜਿਸ ਨੇ ਸੰਤ ਜਰਨੈਲ ਸਿੰਘ ਦੀ ਮਹਾਨ ਸ਼ਹੀਦੀ ਨੂੰ ਹੁਣ ਤਕ ਅੱਖੋਂ ਪਰੋਖੇ ਕਰਕੇ ਰੋਲਿਆ ਹੋਇਆ ਹੈ ਅਤੇ ਇਸ ਸਿਰਲੱਥ ਜਰਨੈਲ ਨੇ ਜਿਸ ਕੌਮ ਲਈ ਆਪਣਾ ਸੀਸ ਵਾਰ ਕੇ ਸੁਨਹਿਰੀ ਇਤਿਹਾਸ ਸਿਰਜਿਆ ਸੀ, ਉਸ ਨੇ ਆਪਣੀਆਂ ਧਾਰਮਿਕ ਰਵਾਇਤਾਂ ਅਨੁਸਾਰ ਇਸ ਯੋਧੇ ਦੀ ਅੰਤਮ ਅਰਦਾਸ ਕਰਨ ਦਾ ਆਪਣਾ ਫ਼ਰਜ਼ ਵੀ ਪੂਰਾ ਨਹੀਂ ਕੀਤਾ । ਬਾਬਾ ਠਾਕੁਰ ਸਿੰਘ ਤਾਂ ਸੰਤ ਜਰਨੈਲ ਸਿੰਘ ਦੀ ਸ਼ਹਾਦਤ ਦੀ ਗੱਲ ਕਰਨ ਨੂੰ ਹੀ ਪਾਪ ਸਮਝਦਾ ਹੈ ਅਤੇ ਉਸਦੇ ਸ਼ਰਧਾਲੂ ਉਸਦੇ ਸਰਾਪ ਤੋਂ ਡਰਦੇ ਹੋਏ ਚੁੱਪ ਹਨ । ਬਾਬਾ ਠਾਕੁਰ ਸਿੰਘ ਦਾ ਸੰਤਾਂ ਦੇ ਚੜਦੀ ਕਲਾ ਵਿੱਚ ਹੋਣ ਦਾ ਵਿਸ਼ਵਾਸ ਕਿੰਨਾ ਪੱਕਾ ਹੈ, ਇਸ ਦੀ ਹੇਠ ਲਿਖੀ ਇੱਕ ਉਦਾਹਰਣ ਹੀ ਕਾਫ਼ੀ ਹੈ । ਜਨਰਲ ਨਰਿੰਦਰ ਸਿੰਘ ਦੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵਜੋਂ ਨਿਯੁਕਤੀ ਦਾ ਮਾਮਲਾ ਚੱਲ ਰਿਹਾ ਸੀ । ਇਸ ਸੰਬੰਧ ਵਿੱਚ ਮੈਂ ਬਾਬਾ ਠਾਕੁਰ ਸਿੰਘ ਨਾਲ ਗੱਲ ਕਰਨ ਲਈ ੧੨ ਸਤੰਬਰ, ੧੯੯੦ ਨੂੰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ ਵਿਖੇ ਗਿਆ ਪਰ ਇਸ ਮਾਮਲੇ ਤੇ ਆਪਣਾ ਫ਼ੈਸਲਾ ਦਿੰਦਿਆ ਬਾਬੇ ਨੇ ਕਿਹਾ, ਇਹ ਮਾਮਲਾ ਮਹਾਂਪੁਰਖ ਸੰਤ ਜਰਨੈੈਲ ਸਿੰਘ ਜੀ ਆਪ ਹੀ ਆ ਕੇ ਹੱਲ ਕਰਨਗੇ । ਹੁਣ ਜ਼ਿਆਦਾ ਦੇਰ ਨਹੀਂ, ਛੇ ਮਹੀਨੇ ਦੀ ਹੀ ਗੱਲ ਹੈ, ਮਹਾਂਪੁਰਖ ਆ ਹੀ ਰਹੇ ਹਨ। ਮਗਰ ਅੱਜ ਤਾਂ ਮਹਾਂਪੁਰਖ ਬ੍ਰਹਮਗਿਆਨੀ ਬਾਬਾ ਠਾਕੁਰ ਸਿੰਘ ਜੀ ਦੀ ਇਸ ਪਵਿੱਤਰ ਭਵਿੱਖਬਾਣੀ ਨੂੰ ਵੀ ਸਾਢੇ ਦਸ ਸਾਲ ਬੀਤ ਚੁੱਕੇ ਹਨ ਪਰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨਹੀਂ ਆਏ । ਬਾਬਾ ਠਾਕੁਰ ਸਿੰਘ ਦੇ ਇਹ ਪਵਿੱਤਰ ਬਚਨ ਜਦ ਮੈਂ ਭਾਈ ਗੁਰਦੇਵ ਸਿੰਘ ਕਾਉਂਕੇ, ਸਾਬਕਾ ਜਥੇਦਾਰ ਅਕਾਲ ਤਖ਼ਤ ਸਾਹਿਬ ਨੂੰ ਦੱਸੇ ਤਾਂ ਉਹ ਕੁਝ ਪਲ ਗੰਭੀਰ ਰਹਿਣ ਤੋਂ ਬਾਅਦ ਬੋਲੇ, ਜੇਕਰ

ਅਜਿਹਾ ਹੋ ਜਾਵੇ ਤਾਂ ਵਾਹਿਗੁਰੂ ਦੀ ਅਪਾਰ ਕਿਰਪਾ, ਪਰ ਇਹ ਕਿਵੇਂ ਹੋ ਸਕਦਾ ਹੈ ? ਸੰਤ ਜੀ ਤਾਂ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਜੂਝਦੇ ਹੋਏ ਸ਼ਹੀਦੀ ਪਾ ਚੁੱਕੇ ਹਨ, ਵਾਹਿਗੁਰੂ ਦੇ ਭਾਣੇ ਨੂੰ ਮੰਨੋ। ਰੋਹ ਵਿੱਚ ਆਏ ਜਥੇਦਾਰ ਸਾਹਿਬ ਨੇ ਇਸ ਸੰਬੰਧੀ ਹੋਰ ਵੀ ਕਈ ਖਰੀਆਂ ਖਰੀਆਂ ਸੁਣਾਉਂਦਿਆਂ ਕਿਹਾ ਕਿ ੧੬ ਫ਼ਰਵਰੀ, ੧੯੮੬ ਨੂੰ ਇਸ ਬਾਬੇ ਨੇ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਮੇਰੇ ਤੋਂ ਵੀ ਝੂਠ ਬੁਲਾਇਆ ਸੀ ।

ਦਮਦਮੀ ਟਕਸਾਲ ਵਿੱਚ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀ ਬਣ ਚੁੱਕੀ ਇਸ ਧਾਰਨਾ ਕਾਰਨ ਜਦ ਵੀ ਕਿਸੇ ਸਟੇਜ ਤੋਂ ਸੰਤਾਂ ਦੀ ਸ਼ਹੀਦੀ ਦੀ ਗੱਲ ਚੱਲੀ ਤਾਂ ਟਕਸਾਲ ਵੱਲੋਂ ਉਸ ਵਿਰੁੱਧ ਤੂਫ਼ਾਨ ਖੜਾ ਕਰ ਦਿੱਤਾ ਗਿਆ । ਜਦ ੨੬ ਜਨਵਰੀ, ੧੯੮੬ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਏ ਸਰਬੱਤ ਖ਼ਾਲਸਾ ਸਮਾਗਮ ਵਿੱਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਸ਼ਹੀਦ ਬਾਬਾ ਦੀਪ ਸਿੰਘ ਜੀ ਮੈਡਲ ਨਾਲ ਸਨਮਾਨਤ ਕਰਕੇ, ਮੈਡਲ ਉਹਨਾਂ ਦੀ ਸੁਪਤਨੀ ਬੀਬੀ ਪ੍ਰੀਤਮ ਕੌਰ ਨੂੰ ਦਿੱਤਾ ਗਿਆ ਤਾਂ ਬਾਬਾ ਠਾਕੁਰ ਸਿੰਘ ਨੇ ਸੰਤਾਂ ਦੀ ਸ਼ਹੀਦੀ ਪ੍ਰਵਾਨ ਕਰ ਲੈਣ ਦੇ ਪਏ ਇਸ ਪ੍ਰਭਾਵ ਨੂੰ ਖਤਮ ਕਰਾਉਣ ਲਈ ਬਹੁਤ ਜ਼ੋਰ ਲਾਇਆ । ਜਦ ਭਾਈ ਅਜਾਇਬ ਸਿੰਘ, ਭਾਈ ਮੋਹਕਮ ਸਿੰਘ, ਭਾਈ ਧੰਨਾ ਸਿੰਘ, ਭਾਈ ਮਨਬੀਰ ਸਿੰਘ ਚਹੇੜੂ ਅਤੇ ਭਾਈ ਗੁਰਬਚਨ ਸਿੰਘ ਮਾਨੋਚਾਹਲ ਕਈ ਦਿਨ ਇਸ ਬਾਰੇ ਚੁੱਪ ਹੀ ਰਹੇ ਤਾਂ ਫਿਰ ਬਾਬਾ ਠਾਕੁਰ ਸਿੰਘ ਨੇ ਅਕਾਲ ਤਖ਼ਤ ਸਾਹਿਬ ਦੇ ਐਕਟਿੰਗ ਜਥੇਦਾਰ ਭਾਈ ਗੁਰਦੇਵ ਸਿੰਘ ਕਾਉਂਕੇ ਤੋਂ ੧੬ ਫ਼ਰਵਰੀ, ੧੯੮੬ ਨੂੰ, ਮੱਸਿਆ ਵਾਲੇ ਦਿਨ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਦੀ ਆਰੰਭਤਾ ਦੇ ਸੰਬੰਧ ਵਿੱਚ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਹੋਏ ਸਮਾਗਮ ਚ ਇਸ ਮਹਾਨ ਯੋਧੇ ਦੀ ਸ਼ਹੀਦੀ ਦਾ ਖੰਡਨ ਕਰਵਾਇਆ ਅਤੇ ਉਸ ਪ੍ਰਭਾਵ ਨੂੰ ਖ਼ਤਮ ਕੀਤਾ ਜੋ ਸਰਬੱਤ ਖ਼ਾਲਸਾ ਵਿਖੇ ਮੈਡਲ ਦੇਣ ਨਾਲ ਪਿਆ ਸੀ । ਜੂਨ ੧੯੮੪ ਦੇ ਘੱਲੂਘਾਰੇ ਦੌਰਾਨ ਹੋਏ ਸ਼ਹੀਦਾਂ ਦੀ ਅੰਤਮ ਅਰਦਾਸ ਲਈ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਚੌਕ ਮਹਿਤਾ ਵਿਖੇ ਜਦ ੧੪ ਜੂਨ, ੧੯੮੪ ਨੂੰ ਅਖੰਡ ਪਾਠ ਰੱਖਿਆ ਗਿਆ ਸੀ ਤਾਂ ਉਸ ਵੇਲੇ ਆਰੰਭ ਅਤੇ ਮੱਧ ਦੀ ਅਰਦਾਸ ਤਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਸ਼ਹੀਦੀ ਦੀ ਹੀ ਕੀਤੀ ਗਈ ਸੀ ਪਰ ੧੬ ਜੂਨ ੧੯੮੪ ਨੂੰ ਜਦ ਭੋਗ ਪੈਣਾ ਸੀ ਤਾਂ ਬਾਬਾ ਠਾਕੁਰ ਸਿੰਘ ਨੇ ਉਚੇਚਾ ਸੁਨੇਹਾ ਘੱਲਿਆ ਕਿ ਇਹ ਅਰਦਾਸ ਚੜ੍ਹਦੀ ਕਲਾ ਦੀ ਕੀਤੀ ਜਾਵੇ । ਬਾਬੇ ਦਾ ਇਹ ਹੁਕਮ ਮੰਨ ਕੇ ਭੋਗ ਉਪਰੰਤ ਸੰਤਾਂ ਦੀ ਚੜ੍ਹਦੀ ਕਲਾ ਦੀ ਅਰਦਾਸ ਕੀਤੀ ਗਈ । ਉਸ ਸਮੇਂ ਬਾਬਾ ਠਾਕੁਰ ਸਿੰਘ ਮਹਿਤੇ ਨੇੜੇ ਕਿਸੇ ਪਿੰਡ ਵਿੱਚ ਲੁਕੇ ਹੋਏ ਸਨ। ਇਸ ਤਰਾਂ ਇਸ ਮਹਾਨ ਜਰਨੈਲ ਦੀ ਸ਼ਹੀਦੀ ਬਾਰੇ ਸ਼ੁਰੂ ਤੋਂ ਹੀ ਦੁਬਿਧਾ ਪੈ ਗਈ ਜੋ ਅਜੇ ਵੀ ਜਿਉਂ ਦੀ ਤਿਉਂ ਬਣੀ ਹੋਈ ਹੈ ਅਤੇ ਉਹਨਾਂ ਦਾ ਸ਼ਹੀਦੀ ਦਿਹਾੜਾ ਮਨਾਉਣ* ਦਾ ਹੀਆ ਅੱਜ ਤਕ ਕਿਸੇ ਨੇ ਵੀ ਨਹੀਂ ਕੀਤਾ, ਪਰ ਸਿੱਖ ਕੌਮ ਵਿੱਚ ਸੰਤਾਂ ਦੀ ਸ਼ਹਾਦਤ ਨੂੰ ਅੱਖੋਂ ਪਰੋਖੇ ਕਰਨ ਕਾਰਣ ਦਮਦਮੀ ਟਕਸਾਲ ਦੇ ਵਿਰੁੱਧ ਆਏ ਦਿਨ ਕਿਸੇ ਨਾ ਕਿਸੇ ਪਾਸਿਉਂ ਆਵਾਜ਼ ਉੱਠਦੀ ਹੀ ਰਹੀ ਹੈ । ਇਸ ਕਰਕੇ ਦਮਦਮੀ ਟਕਸਾਲ ਵਿੱਚ ਵੀ ਦੋ ਵਿਚਾਰਧਾਰਾਵਾਂ ਪੈਦਾ ਹੋ ਗਈਆਂ। ਅਖੀਰ, ਦਮਦਮੀ ਟਕਸਾਲ ਦੇ ਕੁਝ ਸਿੰਘਾਂ ਨੇ ੧੯੯੧ ਵਿੱਚ ਅਕਾਲ

*ਸ਼ਹੀਦ ਸੰਤ ਜਰਨੈਲ ਸਿੰਘ ਘੱਲੂਘਾਰਾ ਯਾਦਗਿਰੀ ਕਮੇਟੀ ਵੱਲੋਂ ੬ ਜੂਨ ੨੦੦੧ ਨੂੰ ਸੰਤ ਜਰਨੈਲ ਸਿੰਘ ਨਮਿਤ ਅਖੰਡ ਪਾਠ ਦਾ ਭੋਗ ਪਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਉਹਨਾਂ ਦੀ ਅੰਤਮ ਅਰਦਾਸ ਕਰ ਦਿੱਤੀ ਗਈ ਹੈ।

ਤਖ਼ਤ ਸਾਹਿਬ ਤੇ ਜੁੜ ਕੇ ਫੈਸਲਾ ਕੀਤਾ ਕਿ ਜੇਕਰ ਸੰਤ ਜਰਨੈਲ ਸਿੰਘ ੩੧, ਦਸੰਬਰ, ੧੯੯੭ ਤਕ ਆ ਜਾਣ ਤਾਂ ਉਹਨਾਂ ਨੂੰ ਸ਼ਹੀਦ ਮੰਨਣ ਦੀ ਵਿਚਾਰਧਾਰਾ ਵਿੱਚ ਸ਼ਾਮਲ ਭਾਈ ਮੋਹਕਮ ਸਿੰਘ ਦਾ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸਿਰ ਕੱਟਿਆ ਜਾਵੇਗਾ ਅਤੇ ਜੇਕਰ ਇਸ ਦਿਨ ਤਕ ਨਾ ਆਏ ਤਾਂ ਫਿਰ ਸੰਤਾਂ ਨੂੰ ਚੜਦੀ ਕਲਾ ਵਿੱਚ ਮੰਨਣ ਵਾਲੀ ਵਿਚਾਰਧਾਰਾ ਚ ਸ਼ਾਮਲ ਭਾਈ ਦਿਦਾਰ ਸਿੰਘ ਦਾ ਸਿਰ ਕੱਟਿਆ ਜਾਵੇਗਾ । ਸਿਰ ਵੱਢਣ ਲਈ ਭਾਈ ਮਲਕੀਅਤ ਸਿੰਘ* ਨੂੰ ਚੁਣਿਆ ਗਿਆ ਸੀ । ਦਮਦਮੀ ਟਕਸਾਲ ਦੇ ਸਿੰਘਾਂ ਵੱਲੋਂ ਸਿਰ ਦੇ ਕੇ ਫ਼ੈਸਲਾ ਨਿਭਾਉਣ ਦੇ ਦ੍ਰਿਸ਼ ਨੂੰ ਵੇਖਣ ਲਈ ਮੈਂ ਅਤੇ ਮਹਿੰਦਰ ਸਿੰਘ ਰੰਧਾਵਾ, ਜਨਰਲ ਸਕੱਤਰ, ਅਕਾਲ ਫ਼ੈਡਰੇਸ਼ਨ ੩੧ ਦਸੰਬਰ, ੧੯੯੭ ਨੂੰ ਅਕਾਲ ਤਖ਼ਤ ਸਾਹਿਬ ਤੇ ਬੈਠੇ ਰਹੇ ਪਰ ਉੱਥੇ ਕੁਝ ਵੀ ਨਾ ਹੋਇਆ । ਦਮਦਮੀ ਟਕਸਾਲ ਦੇ ਸਿੰਘ ਇਸ ਫੈਸਲੇ ਤੇ ਪੂਰੇ ਕਿਉਂ ਨਾ ਉਤਰੇ ਅਤੇ ਫ਼ੈਸਲਾ ਤੋੜ ਦੇਣ ਤੇ ਦਮਦਮੀ ਟਕਸਾਲ ਅਤੇ ਸੁਮੱਚਾ ਪੰਥ ਕਿਉਂ ਚੁੱਪ ਹੈ, ਬਾਰੇ ਤਾਂ ਵਾਹਿਗੁਰੂ ਹੀ ਜਾਣਦਾ ਹੈ, ਪਰ ਦਮਦਮੀ ਟਕਸਾਲ ਨੇ ਇਹ ਦਿਨ ਲੰਘ ਜਾਣ ਤੇ ਵੀ ਸੰਤਾਂ ਦੀ ਸ਼ਹਾਦਤ ਨੂੰ ਅੱਜ ਤਕ ਪ੍ਰਵਾਨ ਨਹੀਂ ਕੀਤਾ, ਸਗੋਂ ਜਦ ਵੀ ਕਿਸੇ ਨੇ ਸੰਤ ਜਰਨੈਨ ਸਿੰਘ ਨੂੰ ਸ਼ਹੀਦ ਕਿਹਾ ਤਾਂ ਦਮਦਮੀ ਟਕਸਾਲ ਵੱਲੋਂ ਤੂਫ਼ਾਨ ਖੜਾ ਕਰ ਦਿੱਤਾ ਗਿਆ । ਸਤੰਬਰ ੧੯੯੫ ਵਿੱਚ ਹੋਏ ਵਿਸ਼ਵ ਸਿੱਖ ਸੰਮੇਲਨ ਵਿਖੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਮਹਾਨ ਸ਼ਹੀਦ ਦਾ ਸਨਮਾਨ ਦੇਣ ਨਾਲ ਵੀ ਇਹ ਮਾਮਲਾ ਮੁੱਕਾ ਨਹੀਂ, ਸਗੋਂ ਅਖ਼ਬਾਰਾਂ ਦੀਆਂ ਸੁਰਖ਼ੀਆਂ ਵਿੱਚ ਉੱਭਰ ਕੇ ਸਾਹਮਣੇ ਆਇਆ ਸੀ ਅਤੇ ਤਲਖ਼ੀ ਭਰੀ ਬਿਆਨਬਾਜ਼ੀ ਵੀ ਕੀਤੀ ਗਈ ਸੀ । ਦਮਦਮੀ ਟਕਸਾਲ ਦੇ ਇਸ ਵਿਰੋਧ ਦੇ ਕਾਰਨ ਹੀ ਤਾਂ ਵੀਹਵੀਂ ਸਦੀ ਦੇ ਇਸ ਮਹਾਨ ਪੰਥਕ ਜਰਨੈਲ ਦਾ ਸ਼ਹੀਦੀ ਦਿਹਾੜਾ ਮਨਾਉਣ ਦੀ ਥਾਂ ਅਕਾਲੀ ਦਲ ਅੰਮ੍ਰਿਤਸਰ ਨੇ ਹਰ ਸਾਲ ੧੧ ਫ਼ਰਵਰੀ ਨੂੰ ਫ਼ਤਹਿਗੜ ਸਾਹਿਬ ਵਿਖੇ ਜਨਮ ਦਿਨ ਮਨਾਉਣਾ ਹੀ ਸ਼ੁਰੂ ਕੀਤਾ ਹੋਇਆ ਹੈ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਿਹਨਾਂ ਅਧਿਕਾਰੀਆਂ ਨੇ ਸੰਤਾਂ ਦੇ ਮ੍ਰਿਤਕ ਸਰੀਰ ਦੀ ਸ਼ਨਾਖ਼ਤ ਕੀਤੀ ਸੀ, ਉਹ ਵੀ ਇਸ ਕੌਮੀ ਜਰਨੈਲ ਨੂੰ ਸ਼ਹੀਦ ਕਹਿਣ ਵਾਲਿਆਂ ਦੇ "ਮੂੰਹ ਵਿੱਚ ਕੀੜੇ ਪੈ ਜਾਣ" ਦੇ ਡਰੋਂ ਚੁੱਪ ਹੀ ਹੋ ਗਏ ਸਨ। ਉਹਨਾਂ ਨੇ ਸੱਚ ਦੱਸ ਕੇ ਕੌਮ ਨੂੰ ਦੁਬਿਧਾ ਵਿੱਚੋਂ ਕੱਢਣ ਦੀ ਨਾ ਤਾਂ ਕੋਈ ਕੋਸ਼ਿਸ਼ ਕੀਤੀ ਹੈ ਅਤੇ ਨਾ ਹੀ ਇਸ ਸਿਰਲੱਧ ਯੋਧੇ ਵੱਲੋਂ ਖ਼ਾਲਸਾ ਪੰਥ ਲਈ ਕੀਤੀ ਮਹਾਨ ਕੁਰਬਾਨੀ ਬਾਰੇ ਹੀ ਕੋਈ ਸ਼ਬਦ ਬੋਲਿਆ । ਦਮਦਮੀ ਟਕਸਾਲ ਪਿਛਲੇ ੧੭ ਸਾਲ ਤੋਂ ਸੰਤਾਂ ਦੇ ਜਿਊਂਦਾ ਹੋਣ ਦੀ ਹੀ ਗੱਲ ਕਰਦੀ ਰਹੀ ਹੈ ਅਤੇ ਆਪਣੇ-ਆਪ ਨੂੰ ਪੰਥ ਦੀਆਂ ਨੁਮਾਇੰਦਾ ਅਖਵਾਉਣ ਵਾਲੀਆਂ ਸੰਸਥਾਵਾਂ ਅਤੇ ਜਥੇਬੰਦੀਆਂ ਵੀ ਇਸ ਲਾਸਾਨੀ ਸ਼ਹੀਦ ਸੰਤ ਬਾਬਾ ਜਰਨੈਲ ਸਿੰਘ ਦੀ ਸ਼ਹਾਦਤ ਨੂੰ ਪ੍ਰਵਾਨ ਕਰਨ ਵਿੱਚ ਅਸਫਲ ਰਹੀਆਂ ਹਨ । ਇਹਨਾਂ ਵਿੱਚੋਂ ਕਿਸੇ ਨੇ ਵੀ ਉਹਨਾਂ ਦੀ ਅੰਤਮ ਅਰਦਾਸ ਕਰਨ ਦਾ ਹੀਆ ਨਹੀਂ ਕੀਤਾ । ਇਸ ਸਾਰੀ ਸਥਿਤੀ ਨੂੰ ਮੁੱਖ ਰੱਖ ਕੇ ਕੁਝ ਪੰਥਕ ਸ਼ਖ਼ਸੀਅਤਾਂ ਅਤੇ ਸੰਘਰਸ਼ਸ਼ੀਲ ਜਥੇਬੰਦੀਆਂ ਨੇ ੮ ਮਈ, ੨੦੦੧ ਨੂੰ ਭਾਈ ਗੁਰਦਾਸ ਹਾਲ, ਅੰਮ੍ਰਿਤਸਰ ਵਿਖੇ ਮੀਟਿੰਗ ਕੀਤੀ ਅਤੇ ਸੰਤਾਂ ਦੀ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਅੰਤਮ ਅਰਦਾਸ ਕਰਕੇ ਸ਼ਹੀਦੀ ਦਿਹਾੜਾ ਮਨਾਉਣ ਦਾ ਫ਼ੈਸਲਾ ਲੈ ਲਿਆ । ਇਸ ਫ਼ੈਸਲੇ ਤੋਂ ਬਾਅਦ ਵੀ ਬਾਬਾ ਠਾਕੁਰ ਸਿੰਘ ਨੇ ਸੰਤਾਂ ਦੀ ਸ਼ਹਾਦਤ ਨੂੰ

* ਭਾਈ ਮਲਕੀਅਤ ਸਿੰਘ ਨੂੰ ਜਦ ਇਸ ਫੈਸਲੇ ਸੰਬੰਧੀ ਪੁੱਛਿਆ ਗਿਆ ਤਾਂ ਉਸ ਨੇ ਇਸ ਦੀ ਪੁਸ਼ਟੀ ਕਰਦਿਆਂ ਕਿਹਾ ਕਿ ਵਿਦੇਸ਼ ਜਾਣ ਦਾ ਵੀਜ਼ਾ ਮਿਲ ਜਾਣ ਕਾਰਨ ਮੈਂ ਵਿਦੇਸ਼ ਜਾਣ ਤੋਂ ਪਹਿਲਾਂ ਭਾਈ ਮੋਹਕਮ ਸਿੰਘ ਨੂੰ ਕਹਿ ਕਿ ਗਿਆ ਸਾਂ ਕਿ ਜੇਕਰ ਮੈਂ ਮੌਕੇ ਉੱਤੇ ਪਰਤ ਨਾ ਸਕਿਆ ਤਾਂ ਸਿਰ ਵੱਢਣ ਦੀ ਡਿਊਟੀ ਤੂੰ (ਭਾਈ ਮੋਹਕਮ ਸਿੰਘ) ਨਿਭਾਉਣੀ ਹੈ। ਭਾਈ ਮਲਕੀਅਤ ਸਿੰਘ ਦਾ ਕਹਿਣਾ ਹੈ ਕਿ ਮੈਂ ਅੱਜ ਵੀ ਉਸੇ ਫੈਸਲੇ ਅਨੁਸਾਰ ਸਿਰ ਵੱਢਣ ਨੂੰ ਤਿਆਰ ਹਾਂ, ਜੇਕਰ ਭਾਈ ਦੀਦਾਰ ਸਿੰਘ ਅਤੇ ਭਾਈ ਮੋਹਕਮ ਸਿੰਘ ਅਕਾਲ ਤਖ਼ਤ ਸਾਹਿਬ ਉੱਤੇ ਪਹੁੰਚ ਕੇ ਸੰਗਤਾਂ ਨੂੰ ਇਸ ਫੈਸਲੇ ਤੋਂ ਜਾਣੂੰ ਕਰਾਉਣ ਅਤੇ ਨਾਲ ਹੀ ਕਹਿਣ ਕਿ ਸਿਰ ਵੱਢਣ ਦਾ ਕੇਸ ਕੋਈ ਵੀ ਨਹੀਂ ਕਰੇਗਾ।



ਦਸਤਾਰ ਬੰਦੀ ਦੀ ਉਹ ਰਸਮ ਜੋ ਸਿੱਖ ਪੰਥ ਦੀ ਦਸਤਾਰ ਦੀ ਪਹਿਰੇਦਾਰ ਹੋ ਨਿਬੜੀ



ਬਾਬਾ-ਏ-ਕੌਮ ਸੰਤ ਜਰਨੈਲ ਸਿੰਘ ਦੀ ਤ੍ਰਿਸ਼ੀ ਨਜ਼ਰ ਸੱਚ ਪਹਿਚਾਨਣ ਦੇ ਰੌਅ ਵਿਚ




ਵਿਸਾਖੀ 1978 ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦੇ ਹੋਏ ਸੰਤ ਜਰਨੈਲ ਸਿੰਘ



ਕੌਮੀ ਭਵਿੱਖ ਦੀ ਕਿਸੇ ਯੋਜਨਾ ਲਈ ਮਗਨ ਸੰਤ ਭਿੰਡਰਾਂਵਾਲੇ



ਸ਼ਾਸਤਰ ਤੇ ਸ਼ਸਤਰ ਦਾ ਸੁਮੇਲ ਸਿਰਦਾਰ ਕਪੂਰ ਸਿੰਘ ਤੇ ਸੰਤ ਜੀ ਵਿਚ ਗੁਫ਼ਤਗੂ



ਪਰਿਕਰਮਾਂ ਦਾ ਰਾਖਾ ਪਰਿਕਰਮਾਂ ਵਿਚ



ਸ਼ਹਾਦਤ ਪਾਉਣ ਤੋਂ ਬਾਅਦ ਸੰਤ ਜਰਨੈਲ ਸਿੰਘ

ਪ੍ਰਵਾਨ ਨਹੀਂ ਕੀਤਾ, ਸਗੋਂ ਸੰਤਾਂ ਦੇ ਜਿਉਂਦੇ ਹੋਣ ਦਾ ਮੁੜ ਦਾਅਵਾ ਕਰਦਿਆਂ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤੇ ਵਿਖੇ ਚੜ੍ਹਦੀ ਕਲਾ ਦਿਵਸ ਮਨਾਉਣ ਦਾ ਐਲਾਨ ਕਰ ਦਿੱਤਾ ਅਤੇ ਸ਼ਹੀਦੀ ਦਿਹਾੜਾ ਮਨਾਉਣ ਦਾ ਐਲਾਨ ਕਰਨ ਵਾਲਿਆਂ ਉਪਰ ਗ਼ਲਤ ਤੁਹਮਤਾਂ ਵੀ ਲਾਉਣੀਆਂ ਸ਼ੁਰੂ ਕਰ ਦਿੱਤੀਆਂ । ਇਸ ਅੱਤ-ਦੁਖਦਾਈ ਸਥਿਤੀ ਚੋ ਕੌਮ ਨੂੰ ਕੱਢਣ ਲਈ ਜ਼ਰੂਰੀ ਹੈ ਕਿ ਸੰਤ ਜਰਨੈਲ ਸਿੰਘ ਦੇ ਜਿਊਂਦੇ ਹੋਣ ਦਾ ਪ੍ਰਚਾਰ ਕਰਨ ਵਾਲੀ ਸਾਜ਼ਿਸ਼ ਤੋਂ ਪੂਰੀ ਤਰਾਂ ਪਰਦਾ ਚੁੱਕਿਆ ਜਾਵੇ ਅਤੇ ਅਸਲੀਅਤ ਕੌਮ ਦੇ ਸਾਹਮਣੇ ਲਿਆਂਦੀ ਜਾਵੇ ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਜਿਉਂਦਾ ਬਚ ਨਿਕਲਣ ਦੀ ਗੱਲ ਕਿੱਥੋਂ, ਕਿਵੇਂ ਅਤੇ ਕਿਉਂ ਸ਼ੁਰੂ ਹੋਈ, ਨੂੰ ਸਮਝਣ ਦੀ ਲੋੜ ਹੈ । ਜੂਨ ੧੯੮੪ ਦੇ ਦੁਖਦਾਈ ਸਾਕੇ ਨਾਲ ਸਿੱਖ-ਹਿਰਦੇ ਵਲੂੰਧਰੇ ਗਏ ਸਨ । ਹਿੰਦ ਸਰਕਾਰ ਵਿਰੁੱਧ ਸਿੱਖਾਂ ਦੇ ਦਿਲਾਂ ਵਿੱਚ ਗੁੱਸੇ ਦੇ ਭਾਂਬੜ ਬਲ ਰਹੇ ਸਨ । ਸਿੱਖ ਸੰਗਤਾਂ ਸਖ਼ਤ ਕਰਫ਼ਿਊ ਦੇ ਬਾਵਜੂਦ ਵਹੀਰਾਂ ਘੱਤ ਕੇ ਅੰਮ੍ਰਿਤਸਰ ਨੂੰ ਚੱਲ ਪਈਆਂ ਸਨ । ਨੌਜੁਆਨਾਂ ਵਿੱਚ ਮਰਨ-ਮਾਰਨ ਦਾ ਜਜ਼ਬਾ ਉਬਾਲੇ ਖਾ ਰਿਹਾ ਸੀ । ਭਾਰਤੀ ਫ਼ੌਜ ਵਿਚਲੇ ਸਿੱਖ ਜੁਆਨਾਂ ਨੇ ਬਗ਼ਾਵਤ ਕਰ ਦਿੱਤੀ ਸੀ । ਵੱਡੇ-ਵੱਡੇ ਸਿੱਖ ਅਫ਼ਸਰ ਆਪੋ-ਆਪਣੇ ਅਹੁਦਿਆਂ ਤੋਂ ਅਸਤੀਫ਼ੇ ਦੇ ਰਹੇ ਸਨ । ਹਿੰਦ ਸਰਕਾਰ ਵੱਲੋਂ ਮਿਲੇ ਅਵਾਰਡ ਅਤੇ ਸਨਮਾਨ ਵੀ ਸਿੱਖਾਂ ਨੇ ਵਾਪਸ ਕਰ ਦਿੱਤੇ ਸਨ । ਲੋਕ ਸਭਾ ਦੇ ਕੁਝ ਕਾਂਗਰਸੀ ਸਿੱਖ ਮੈਂਬਰਾਂ ਨੇ ਵੀ ਅਸਤੀਫ਼ੇ ਦੇ ਕੇ ਕਾਂਗਰਸ ਨਾਲੋਂ ਨਾਤਾ ਤੋੜ ਲਿਆ ਸੀ। ਦਿੱਲੀ ਸਰਕਾਰ ਆਪਣੇ-ਆਪ ਨੂੰ ਬਹੁਤ ਹੀ ਕਸੂਤੀ ਸਥਿਤੀ ਵਿੱਚ ਫਸੀ ਹੋਈ ਮਹਿਸੂਸ ਕਰ ਰਹੀ ਸੀ ਅਤੇ ਉਹ ਹਰ ਤਰੀਕੇ ਨਾਲ ਸਿੱਖ ਹਿਰਦਿਆਂ ਵਿੱਚ ਪੈਦਾ ਹੋਏ ਜ਼ਜ਼ਬੇ ਨੂੰ ਠੰਡਾ ਕਰਨਾ ਚਾਹੁੰਦੀ ਸੀ । ਇਸ ਲਈ ਉਸ ਨੇ ਸਿੱਖ ਕੌਮ ਦੇ ਹਿਰਦਿਆਂ ਨੂੰ ਚੰਗੀ ਤਰਾਂ ਪੜ੍ਹਿਆ । ਸੰਤ ਜਰਨੈਲ ਸਿੰਘ ਦੀ ਸ਼ਹੀਦੀ ਸਿੱਖਾਂ ਲਈ ਅਸਹਿ ਸੀ । ਸੰਤਾਂ ਦੀ ਸ਼ਹਾਦਤ ਦੀ ਖ਼ਬਰ ਝੂਠੀ ਹੋਵੇ, ਹਰ ਸਿੱਖ ਹਿਰਦੇ ਦੀ ਉਮੰਗ ਸੀ । ਹਰ ਸਿੱਖ ਸੰਤਾਂ ਦੇ ਜਿਊਂਦੇ ਬਚ ਨਿਕਲਣ ਦੀ ਖ਼ਬਰ ਸੁਣਨ ਲਈ ਤੜਪ ਰਿਹਾ ਸੀ । ਸਰਕਾਰ ਨੇ ਸਿੱਖਾਂ ਦੀ ਇਸ ਭਾਵਨਾ ਦਾ ਫ਼ਾਇਦਾ ਉਠਾਉਣ ਲਈ ਇੱਕ ਸਾਜ਼ਿਸ਼ ਘੜੀ । ਇੱਕ ਫ਼ੌਜੀ ਗੱਡੀ ਸਮੇਤ ਕੁਝ ਸਿੱਖ ਅਫ਼ਸਰਾਂ ਦੇ ਲਾਪਤਾ ਹੋਣ ਅਤੇ ਬਾਅਦ ਵਿੱਚ ਇਸ ਗੱਡੀ ਦੇ ਪਾਕਿਸਤਾਨ ਸਰਹੱਦ ਤੋਂ ਮਿਲਣ ਦੀ ਅਫ਼ਵਾਹ, ਅਸਲ ਵਿੱਚ ਇਸ ਸਾਜ਼ਿਸ਼ ਦੀ ਮੁੱਢਲੀ ਕੜੀ ਹੀ ਸੀ । ਇਸ ਸਾਜ਼ਿਸ਼ ਨੂੰ ਸਿਰੇ ਚੜ੍ਹਾਉਣ ਲਈ ਚਾਰ ਸਿੱਖ ਫ਼ੌਜੀ ਅਫ਼ਸਰ ਬਾਬਾ ਜੋਗਿੰਦਰ ਸਿੰਘ ਪਾਸ ਉਹਨਾਂ ਦੇ ਪਿੰਡ ਰੋਡੇ ਭੇਜੇ ਗਏ, ਜੋ ਉੱਥੇ ਵਿਛੀ ਹੋਈ ਸਫ਼ ਤੇ ਬੈਠੀ ਸੰਗਤ ਵਿੱਚ ਬੈਠ ਗਏ । ਉਹਨਾਂ ਨੇ ਕੁਝ ਚਿਰ ਬੈਠਣ ਤੋਂ ਬਾਅਦ ਬਾਬਾ ਜੋਗਿੰਦਰ ਸਿੰਘ ਨਾਲ ਵੱਖਰਿਆਂ ਗੱਲ ਕਰਕੇ ਦੱਸਿਆ ਕਿ ਸੰਤ ਚੜ੍ਹਦੀ ਕਲਾ ਵਿੱਚ ਹਨ ਅਤੇ ਬਾਬਾ ਠਾਹਰਾ ਸਿੰਘ ਸਮੇਤ ਅਸੀਂ ਖੁਦ ਉਹਨਾਂ ਨੂੰ ਸਰਹੱਦ ਪਾਰ ਕਰਾ ਕੇ ਪਾਕਿਸਤਾਨ ਭੇਜ ਆਏ ਹਾਂ । ਇਸ ਸੁਨੇਹੇ ਨਾਲ ਬਾਬਾ ਜੋਗਿੰਦਰ ਸਿੰਘ ਨੂੰ ਆਪਣੇ ਪੁੱਤਰ ਅਤੇ ਕੌਮ ਦੇ ਨਿਧੜਕ ਆਗੂ ਸੰਤ ਜਰਨੈਲ ਸਿੰਘ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਪੱਕਾ ਵਿਸ਼ਵਾਸ ਹੋ ਗਿਆ । ਉਸ ਸਮੇਂ ਇਹ ਅਫ਼ਵਾਹ ਵੀ ਆਮ ਸੁਣਨ ਨੂੰ ਮਿਲਦੀ ਰਹੀ ਸੀ ਕਿ ਸੰਤ ਫ਼ੌਜੀ ਅਫ਼ਸਰ ਦੀ ਵਰਦੀ ਪਾ ਕੇ ਫ਼ੌਜ ਦੇ ਘੇਰੇ ਵਿੱਚੋਂ ਸਹੀ-ਸਲਾਮਤ ਬਾਹਰ ਨਿਕਲ ਗਏ ਹਨ ਪਰ ਬਾਬਾ ਜੋਗਿੰਦਰ ਸਿੰਘ ਪਾਸ ਗਏ ਚਾਰ ਸਿੱਖ ਫ਼ੌਜੀ ਅਫ਼ਸਰਾਂ ਵੱਲੋਂ ਕਹੀ ਗਈ ਇਸ ਗੱਲ ਵਿੱਚ ਅੱਜ ਤਕ ਕੋਈ ਸਚਾਈ ਨਜ਼ਰ ਨਹੀਂ ਆਈ ਕਿ ਸੰਤ ਜਰਨੈਲ ਸਿੰਘ ਪਾਕਿਸਤਾਨ ਪਹੁੰਚ ਗਏ ਹਨ । ਅਸਲ ਵਿੱਚ ਇਹ ਅਫ਼ਸਰ ਉਸ ਸਰਕਾਰੀ ਸਾਜਿਸ਼ ਤਹਿਤ ਗਏ ਸਨ ਜੋ ਸੰਤਾਂ ਦੇ ਜਿਊਂਦੇ ਬਚ ਨਿਕਲਣ ਦਾ ਪ੍ਰਚਾਰ ਕਰਕੇ ਸਿੱਖਾਂ ਵਿੱਚ ਪੈਦਾ ਹੋਏ ਗੁੱਸੇ, ਜੋਸ਼ ਅਤੇ ਜਜ਼ਬੇ ਨੂੰ ਠੰਡਾ ਕਰਨ, ਸੰਤ ਜਰਨੈਲ ਸਿੰਘ ਦੇ ਨਾਂਅ ਨੂੰ ਸਿੱਖ ਹਿਰਦਿਆਂ ਚੋਂ ਕੱਢਣ ਅਤੇ ਪੰਜਾਬ ਵਿੱਚ ਬਲਣ ਵਾਲੇ ਭਾਂਬੜ ਦੇ ਖ਼ਤਰੇ ਤੋਂ ਬਚਣ ਲਈ ਬਣਾਈ ਗਈ ਸੀ ।

ਬਾਬਾ ਜੋਗਿੰਦਰ ਸਿੰਘ ਦੇ ਇਸ ਵਿਸ਼ਵਾਸ ਨੂੰ ਸੰਤਾਂ ਦੇ ਭਰਾ ਕੈਪਟਨ ਹਰਚਰਨ ਸਿੰਘ ਰੋਡੇ ਦੇ ਮਨ ਵਿੱਚ ਸੰਤ ਜਰਨੈਲ ਸਿੰਘ ਦੀ ਸ਼ਹਾਦਤ ਬਾਰੇ ਫ਼ੌਜ ਦੇ ਇੱਕ ਸੂਬੇਦਾਰ ਅਤੇ ਇੱਕ ਜੁਆਨ ਨੇ ਦੁਬਿਧਾ ਪਾ ਕੇ ਹੋਰ ਵੀ ਪੱਕਾ ਕਰ ਦਿੱਤਾ । ਕੈਪਟਨ ਹਰਚਰਨ ਸਿੰਘ ਅਨੁਸਾਰ, ਜਦ ਮੈਂ ਮਿਤੀ ੭-੬-੧੯੮੪ ਨੂੰ ਸਵੇਰੇ ਰੇਡੀਓ ਤੋਂ ਖ਼ਬਰ ਸੁਣੀ ਕਿ ਸੰਤ ਜਰਨੈਲ ਸਿੰਘ ਦਾ ਸ਼ਵ ਮਿਲ ਗਿਆ ਹੈ ਤਾਂ ਮੈਂ ਆਪਣੀ ਰੈਜੀਮੈਂਟ ਦੇ ਕਮਾਂਡਰ ਲੈਫ਼ਟੀਨੈਂਟ ਏ.ਬੀ. ਸ਼ਰਹਟੀ ਤੋਂ ਅੰਮ੍ਰਿਤਸਰ ਜਾਣ ਦੀ ਆਗਿਆ ਮੰਗੀ । ਕੋਰ ਕਮਾਂਡਰ ਲੈਫ਼ਟੀਨੈਂਟ ਜਨਰਲ ਗੌਰੀ ਸ਼ੰਕਰ ਅਤੇ ਮੇਜਰ ਜਨਰਲ ਰਣਬੀਰ ਸਿੰਘ, ਜੋ ਉਸ ਸਮੇਂ ਜਲੰਧਰ ਵਿਖੇ ਹੀ ਸਨ, ਨੇ ਤਾਂ ਨਾਂਹ-ਨੁੱਕਰ ਕੀਤੀ, ਪਰ ਇੱਕ ਭਰਾ ਲਈ ਭਰਾ ਦੀ ਭਾਵਨਾ ਨੂੰ ਸਮਝ ਕੇ ਕਰਨਲ ਏ.ਬੀ. ਸ਼ਰਹਟੀ ਨੇ ਮੈਨੂੰ ਅੰਮ੍ਰਿਤਸਰ ਜਾਣ ਦੀ ਆਗਿਆ ਲੈ ਦਿੱਤੀ । ਮੈਨੂੰ ਸੂਬੇਦਾਰ ਹੰਸਰਾਜ ਦੀ ਨਿਗਰਾਨੀ ਹੇਠ ਕੁਝ ਹੋਰ ਹਿੰਦੂ ਜੁਆਨਾਂ ਦੀ ਗਾਰਦ ਲਾ ਕੇ ਅੰਮ੍ਰਿਤਸਰ ਲੈ ਗਏ । ਮੈਂ ਕਰੀਬ ਬਾਅਦ ਦੁਪਹਿਰ ੩-੦੦ ਵਜੇ ਘੰਟਾ-ਘਰ ਦਰਵਾਜ਼ੇ ਤੇ ਪੁੱਜਾ । ਪਹਿਲਾਂ ਜੱਲਿਆਂ ਵਾਲੇ ਬਾਗ਼ ਤੋਂ ਥੋੜਾ ਅੱਗੇ ਰੋਕ ਕੇ ਮੇਰੀ ਸਟੇਨ-ਗੰਨ ਜਮਾਂ ਕਰ ਲਈ । ਮੈਂ ਅਜੇ ਉੱਥੇ ਹੀ ਖੜਾ ਸਾਂ ਕਿ ਓ. ਗਰੁਪ* ਦੇ ਸਾਰੇ ਜਰਨੈਲ ਦਰਬਾਰ ਸਾਹਿਬ ਵਿੱਚੋਂ ਹੋ ਕੇ ਵਾਪਸ ਲੰਘੇ । ਜਦ ਮੈਂ ਘੰਟਾ-ਘਰ ਦਰਵਾਜ਼ੇ ਤੇ ਪਹੁੰਚ ਗਿਆ ਤਾਂ ਉੱਥੇ ਤਿੰਨ ਲਾਸ਼ਾ, ਦਰਵਾਜ਼ੇ ਦੇ ਸੱਜੇ ਪਾਸੇ, ਪੈਰ ਹਰਿਮੰਦਰ ਸਾਹਿਬ ਵੱਲ ਨੂੰ ਕਰਕੇ ਰੱਖੀਆਂ ਹੋਈਆਂ ਸਨ। ਇਹਨਾਂ ਵਿੱਚੋਂ ਸੰਤ ਜਰਨੈਲ ਸਿੰਘ ਦੀ ਲਾਸ਼ ਬਰਫ਼ ਦੇ ਦੋ ਵੱਡੇ ਢੇਲਿਆਂ ਤੇ ਰੱਖੀ ਹੋਈ ਸੀ ਅਤੇ ਭਾਈ ਅਮਰੀਕ ਸਿੰਘ ਅਤੇ ਜਨਰਲ ਸੁਬੇਗ ਸਿੰਘ ਦੀ ਬਰਫ਼ ਤੋਂ ਬਿਨਾਂ ਹੀ । ਮੈਂ ਸੰਤਾਂ ਦੇ ਗੋਡਿਆਂ ਨੂੰ ਹੱਥ ਲਾ ਕੇ ਕੋਲ ਬੈਠ ਗਿਆ । ਮੇਰੇ ਇਸ ਤਰਾਂ ਕਰਨ ਤੇ ਕੋਲ ਖੜੇ ਸੂਬੇਦਾਰ ਨੇ ਹੈਰਾਨ ਹੋ ਕੇ ਪੁੱਛਿਆ, ਇਹ ਕੀ ? ਮੈਂ ਅੱਗੋਂ ਜਵਾਬ ਦਿੱਤਾ ਕਿ ਇਹ ਮੇਰੇ ਭਾਈ ਹਨ। ਇਹ ਸੁਣ ਕੇ ਉਹ ਸੂਬੇਦਾਰ ਚੁੱਪ ਹੋ ਗਿਆ । ਸੰਤਾਂ ਦਾ ਮੂੰਹ ਨੰਗਾ ਅਤੇ ਬਾਕੀ ਸਰੀਰ ਢੱਕਿਆ ਹੋਇਆ ਸੀ, ਗਲ ਬਿਸਕੁਟੀ ਚੋਲਾ ਸੀ ਅਤੇ ਕੇਸ ਪਿਛਾਂਹ ਨੂੰ ਖਿੱਲਰੇ ਹੋਏ ਸਨ । ਮੈਨੂੰ ਪਹਿਲੀ ਤੱਕਣੀ ਤੇ ਹੀ ਇਹ ਸਰੀਰ ਸੰਤਾਂ ਦਾ ਹੀ ਲੱਗਾ । ਇਸ ਲਈ ਮੇਰੇ ਮਨ ਵਿੱਚ ਉਹਨਾਂ ਦੀ ਸ਼ਨਾਖ਼ਤ ਕਰਨ ਲਈ ਸਰੀਰ ਦਾ ਕੋਈ ਹੋਰ ਨਿਸ਼ਾਨ ਦੇਖਣ ਦਾ ਖ਼ਿਆਲ ਹੀ ਨਾ ਆਇਆ । ਇਹੋ ਜਿਹੇ ਸਮੇਂ ਅਜਿਹਾ ਖ਼ਿਆਲ ਆਉਂਦਾ ਵੀ ਨਹੀਂ। ਸੰਤਾਂ ਦੀ ਜੋ ਫੋਟੋ ਸੂਰੀਆ (SURYA) ਰਸਾਲੇ ਵਿੱਚ ਛਪੀ ਸੀ, ਮੈਂ ਬਿਲਕੁਲ ਉਹੋ ਦ੍ਰਿਸ਼ ਹੀ ਘੰਟਾ-ਘਰ ਦਰਵਾਜ਼ੇ ਦੇ ਫ਼ਰਸ਼ ਤੇ ਦੇਖਿਆ ਸੀ । ਭਾਈ ਅਮਰੀਕ ਸਿੰਘ ਦਾ ਰੰਗ ਗੋਰਾ ਹੋਣ ਕਾਰਨ ਉਹਨਾਂ ਦੀ ਲਾਸ਼ ਤਾਂ ਦੂਰੋਂ ਹੀ ਪਹਿਚਾਣੀ ਜਾਂਦੀ ਸੀ ਪਰ ਦਾੜੀ ਬੱਝੀ ਹੋਣ ਕਾਰਨ ਮੈਂ ਜਨਰਲ ਸ਼ੁਬੇਗ ਸਿੰਘ ਦੀ ਲਾਸ਼ ਪਹਿਚਾਣ ਨਾ ਸਕਿਆ । ਕਿਉਂਕਿ ਮੈਂ ਉਹਨਾਂ ਨੂੰ ਪਹਿਲਾਂ ਖੁੱਲੇ ਦਾੜੇ ਵਿੱਚ ਹੀ ਵੇਖਿਆ ਹੋਇਆ ਸੀ । ਕੋਲ ਖੜੇ ਮਦਰਾਸੀ ਸੂਬੇਦਾਰ ਨੇ ਮੇਰੇ ਕੋਲੋਂ ਜਨਰਲ ਸ਼ੁਬੇਗ ਸਿੰਘ ਦੀ ਲਾਸ਼ ਬਾਰੇ ਪੁੱਛਿਆ ਕਿ ਇਹ ਕਿਸ ਦੀ ਹੈ ? ਮੈਂ ਜਵਾਬ ਦਿੱਤਾ ਕਿ ਇਹ ਮੇਰੀ ਪਹਿਚਾਣ ਵਿੱਚ ਨਹੀਂ । ਮੈਂ ੩-੦੦ ਵਜੇ ਤੋਂ ਲੈ ਕੇ ੬-੦੦ ਵਜੇ ਤਕ ਕਰੀਬ ਤਿੰਨ ਘੰਟੇ ਦਰਬਾਰ ਸਾਹਿਬ ਕੰਪਲੈਕਸ ਵਿੱਚ ਰਿਹਾ ਅਤੇ ਫ਼ੌਜੀ ਹਮਲੇ ਨਾਲ ਹੋਇਆ ਸਾਰਾ ਨੁਕਸਾਨ ਆਪਣੀਆਂ ਅੱਖਾਂ ਨਾਲ ਤੱਕਿਆ । ਮੈਂ ਪੂਰੀ ਪਰਿਕਰਮਾ ਕੀਤੀ, ਗੁਰੂ ਰਾਮਦਾਸ ਸਰਾਂ, ਸਮੁੰਦਰੀ ਹਾਲ, ਨਾਨਕ ਨਿਵਾਸ, ਗੁਰੂ ਰਾਮਦਾਸ ਲੰਗਰ ਅਤੇ ਮੰਜੀ ਸਾਹਿਬ ਹਾਲ ਦੇਖਿਆ । ਨਾਨਕ ਨਿਵਾਸ,ਸਮੁੰਦਰੀ ਹਾਲ ਅਤੇ ਸਿੱਖ ਰੈਫ਼ਰੈਂਸ ਲਾਇਬਰੇਰੀ ਨੂੰ ਉਸ ਸਮੇਂ ਅੱਗ ਲੱਗੀ ਹੋਈ ਸੀ ਪਰ ਫ਼ੌਜ ਵਲੋਂ ਉਸ ਨੂੰ ਬੁਝਾਉਣ ਦਾ ਕੋਈ ਯਤਨ ਨਹੀਂ ਸੀ ਹੋ ਰਿਹਾ । ਥਾਂ-ਥਾਂ ਲਾਸ਼ਾਂ ਦੇ ਢੇਰ ਲੱਗੇ ਹੋਏ ਸਨ ਅਤੇ ਫੜੇ ਗਏ ੨੨ ਸਿੰਘਾਂ ਨੂੰ ਨੂੜ ਕੇ ਘੰਟਾ-ਘਰ ਦਰਵਾਜ਼ੇ ਨੇੜੇ ਸੁੱਟਿਆ ਹੋਇਆ ਸੀ । ਉਹ ਸਿੰਘ ਭੁੱਖੇ-ਭਾਣੇ ਅਤੇ ਪਿਆਸੇ ਤੜਪ-ਤੜਪ ਕੇ ਮਰ ਰਹੇ

* ਆਰਡਰ (ORDER) ਭਾਵ ਹੁਕਮ ਦੇਣ ਵਾਲਾ (ਅਫ਼ਸਰਾਂ ਦਾ) ਗਰੁੱਪ ।

ਸਨ। ਮੈਂ ਡਿਊਟੀ ਤੇ ਖੜੇ ਫ਼ੌਜੀ ਅਫ਼ਸਰਾਂ ਨੂੰ ਕਿਹਾ ਕਿ ਇਹ ਉਸ ਸਮਝੌਤੇ ਦੀ ਉਲੰਘਣਾ ਹੈ ਜਿਸ ਵਿੱਚ ਗ੍ਰਿਫ਼ਤਾਰਾਂ ਨਾਲ ਅਜਿਹਾ ਵਰਤਾਉ ਕਰਨ ਦੀ ਮਨਾਹੀ ਹੈ । ਮੈਂ ਇਸ ਤੋਂ ਬਾਅਦ ਵਾਪਸ ਜਲੰਧਰ ਚਲਾ ਗਿਆ ਅਤੇ ਅਗਲੇ ਦਿਨ ਫਿਰ ਆਗਿਆ ਲੈ ਕੇ ਸਸਕਾਰ ਵਿੱਚ ਸ਼ਾਮਲ ਹੋਣ ਲਈ ਚੱਲ ਪਿਆ ਪਰ ਬਿਆਸ ਕੋਲ ਆ ਕੇ ਗੱਡੀ ਖ਼ਰਾਬ ਹੋ ਗਈ ਅਤੇ ਉੱਥੇ ਰੁਕਣਾ ਪਿਆ । ਉਸ ਦਿਨ ਗਿਆਨੀ ਜ਼ੈਲ ਸਿੰਘ ਦਰਬਾਰ ਸਾਹਿਬ ਆਇਆ ਹੋਇਆ ਸੀ ਅਤੇ ਬਿਆਸ ਪੁਲ ਤੇ ਨਾਕਾ ਲਗਾ ਕੇ ਟਰੈਫਿਕ ਰੋਕੀ ਹੋਈ ਸੀ, ਜਿਸ ਕਰਕੇ ਮੈਨੂੰ ਵੀ ਅੱਗੇ ਨਾ ਜਾਣ ਦਿੱਤਾ ਗਿਆ। ਮੈਂ ਬੜਾ ਜ਼ੋਰ ਲਾਇਆ ਕਿ ਮੇਰੀ ਗਿਆਨੀ ਜ਼ੈਲ ਸਿੰਘ ਨਾਲ ਫੋਨ ਤੇ ਗੱਲ ਕਰਾਉ, ਮੈਂ ਸਸਕਾਰ ਵਿੱਚ ਜ਼ਰੂਰ ਸ਼ਾਮਲ ਹੋਣਾ ਹੈ, ਪਰ ਅਜਿਹਾ ਨਾ ਕੀਤਾ ਗਿਆ ਅਤੇ ਮੈਨੂੰ ਉੱਥੇ ਹੀ ਰੁਕਣਾ ਪਿਆ । ਮੈਂ ਉੱਥੇ ਸੜਕ ਤੇ ਹੀ ਖੜਾ ਸਾਂ ਕਿ ਇੱਕ ਜਾਟ ਸੂਬੇਦਾਰ ਤੋਂ ਇਹ ਸੁਣਿਆ, ਸੰਤ ਨੂੰ ਕੌਣ ਮਾਰ ਸਕਦਾ ਹੈ । ਵੋਹ ਵਹਾਂ ਸੇ ਨਿਕਲ ਗਿਆ ਹੈ ।`ਮੈਂ ਉਸ ਸੂਬੇਦਾਰ ਨੂੰ ਕਿਹਾ ਕਿ ਤੂੰ ਇਹ ਕਿਵੇਂ ਕਹਿ ਰਿਹਾ ਹੈ, ਤਾਂ ਉਸ ਨੇ ਅੱਗੋਂ ਜਵਾਬ ਦਿੱਤਾ, ਸਰਦਾਰ ਹੋ ਕਰ ਭੀ ਆਪ ਕੋ ਮਾਨਨੇ ਮੇਂ ਨਹੀਂ ਆ ਰਹਾ ? ਸੰਤ ਕੋ ਕੋਈ ਭੀ ਮਾਰ ਨਹੀਂ ਸਕਾ, ਵੋਹ ਤੀਨ ਗੜਵਾਲ ਕੇ ਜਵਾਨੋਂ ਸੇ ਮਿਲ ਕਰ ਨਿਕਲ ਗਿਆ ਹੈ। ਵਹਾਂ ਉਨ ਕੀ ਸ਼ਕਲ ਕੇ ਕਿਸੀ ਔਰ ਆਦਮੀ ਕੋ ਮਾਰ ਕਰ ਸੰਤ ਕੋ ਮਾਰਨੇ ਕਾ ਦਾਅਵਾ ਕੀਆ ਜਾ ਰਹਾ ਹੈ । ਮੈਂ ਅਜੇ ਉੱਥੇ ਹੀ ਖੜਾ ਸਾਂ ਕਿ ਅੰਮ੍ਰਿਤਸਰ ਵੱਲੋਂ ਇੱਕ ਫ਼ੌਜੀ ਅਫ਼ਸਰ ਆਇਆ ਅਤੇ ਉਸਨੇ ਮੈਨੂੰ ਦੱਸਿਆ ਕਿ ਸੰਤਾਂ ਦਾ ਸਸਕਾਰ ਪੂਰੀਆਂ ਧਾਰਮਿਕ ਰੀਤਾਂ ਨਾਲ ਕਰ ਦਿੱਤਾ ਗਿਆ ਹੈ । ਮੈਂ ਇਹ ਸੁਣ ਕੇ ਵਾਪਸ ਜਲੰਧਰ ਆ ਗਿਆ । ਜ਼ਖਮੀ ਹੋ ਕੇ ਆਏ ਫ਼ੌਜੀ ਜੁਆਨਾਂ ਦਾ ਜਲੰਧਰ ਇਲਾਜ ਹੋ ਰਿਹਾ ਸੀ । ਮੈਨੂੰ ਕਿਸੇ ਨੇ ਕਿਹਾ ਕਿ ਇੱਥੇ ਇੱਕ ਜਖਮੀ ਜੁਆਨ ਹੈ; ਤੂੰ ਉਸ ਨੂੰ ਮਿਲ ਅਤੇ ਉਸ ਦੀ ਗੱਲ ਸੁਣ। ਗੁਰਦਾਸਪੁਰ ਜ਼ਿਲੇ ਦਾ ਇਹ ਜ਼ਖ਼ਮੀ ਜੁਆਨ ੧੦ ਗਾਰਡ ਦਾ ਨਰਿੰਦਰ ਸਿੰਘ ਸੀ, ਜਿਸ ਦੀ ਲੱਤ ਗੋਡੇ ਤੋਂ ਕੱਟ ਦਿੱਤੀ ਗਈ ਸੀ । ਜਦ ਮੈਂ ਉਸ ਨੂੰ ਮਿਲਿਆ ਤਾਂ ਉਸ ਨੇ ਦੱਸਿਆ, ਰਾਤ ਕਰੀਬ ੩-੦੦ ਵਜੇ ਰੌਲਾ ਪਿਆ ਕਿ ਸੰਤ ਮਾਰ ਲਏ ਹਨ । ਅਸੀਂ ਭੱਜ ਕੇ ਪਰਿਕਰਮਾ ਵਿੱਚ ਗਏ ਪਰ ਉਹ ਸੰਤਾਂ ਵਰਗਾ ਕੋਈ ਹੋਰ ਬੰਦਾ ਸੀ ਜਿਸ ਦੀ ਦਾੜੀ ਹੌਲੀ ਸੀ ਜਦ ਕਿ ਸੰਤਾਂ ਦੀ ਦਾੜੀ ਭਾਰੀ ਸੀ, ਐਵੇਂ ਹੀ ਸੰਤਾਂ ਦੇ ਭਰਾ ਤੋਂ ਸ਼ਨਾਖ਼ਤ ਕਰਾ ਕੇ ਸੰਤਾਂ ਨੂੰ ਮਾਰਨ ਦਾ ਝੂਠਾ ਦਾਅਵਾ ਕੀਤਾ ਜਾ ਰਿਹਾ ਹੈ । ਉਸ ਜਰਨੈਲ ਨੂੰ ਕੋਈ ਵੀ ਮਾਰ ਨਹੀਂ ਸਕਦਾ । ਮੈਂ ਵੀ ਬਾਕੀ ਜ਼ਿੰਦਗੀ ਉਸ ਜਰਨੈਲ ਨਾਲ ਰਹਿ ਕੇ ਹੀ ਲੜਾਂਗਾ । ਸਾਡੀ ਇੱਕ ਵੀ ਗੋਲੀ ਹਰਿਮੰਦਰ ਸਾਹਿਬ ਵੱਲ ਨਹੀਂ ਚੱਲੀ । ਸਰਕਾਰ ਨੇ ਭਰਾ ਤੋਂ ਸ਼ਨਾਖ਼ਤ ਕਰਾਉਣ ਦਾ ਝੂਠਾ ਬਿਆਨ ਲਾ ਦਿੱਤਾ ਹੈ ਪਰ ਸੰਤ ਨਿਕਲ ਗਏ ਹਨ । ਉਸ ਜਵਾਨ ਨੂੰ ਨਹੀਂ ਸੀ ਪਤਾ ਕਿ ਮੈਂ ਹੀ ਸੰਤਾਂ ਦਾ ਭਰਾ ਹਾਂ । ਇਸ ਤਰਾਂ ਮੈਂ ਪਹਿਲਾਂ ਬਿਆਸ ਕੋਲ ਜਾਟ ਸੂਬੇਦਾਰ ਤੋਂ ਸੰਤਾਂ ਦੇ ਨਿਕਲ ਜਾਣ ਦੀ ਗੱਲ ਸੁਣ ਕੇ ਅਤੇ ਫਿਰ ਜਲੰਧਰ ਫ਼ੌਜੀ ਹਸਪਤਾਲ ਵਿੱਚ ਜ਼ਖ਼ਮੀ ਜੁਆਨ ਨਰਿੰਦਰ ਸਿੰਘ ਦੀ ਗੱਲ ਸੁਣ ਕੇ ਦੁਬਿਧਾ ਵਿੱਚ ਪੈ ਗਿਆ ਅਤੇ ਮੇਰੇ ਕੋਲ ਸੰਤਾਂ ਦੀਆਂ ਜੋ ਫੋਟੋ ਸਨ, ਉਹਨਾਂ ਨੂੰ ਕੱਢ ਕੇ ਬੜੇ ਗੌਰ ਨਾਲ ਵੇਖਿਆ । ਸੰਤਾਂ ਦੀ ਦਾੜੀ ਵਾਕਿਆ ਹੀ ਭਾਰੀ ਸੀ ਅਤੇ ਜੋ ਲਾਸ਼ ਮੈਂ ਦੇਖੀ ਸੀ, ਉਸ ਦੀ ਦਾੜੀ ਹੌਲੀ ਸੀ । ਇਸ ਸਮੇਂ ਤਕ ਇਹ ਵੀ ਆਮ ਹੀ ਕਿਹਾ ਜਾ ਰਿਹਾ ਸੀ ਕਿ ਸੰਤ ਨਿਕਲ ਗਏ ਹਨ । ਮੈਂ ਜੋ ਕੁਝ ਦੇਖਿਆ ਅਤੇ ਸੁਣਿਆ ਸੀ ਉਹ ਆਪਣੇ ਪਿਤਾ, ਬਾਬਾ ਜੋਗਿੰਦਰ ਸਿੰਘ ਨੂੰ ਪਹਿਲਾਂ ਸੁਨੇਹਾ ਭੇਜ ਕੇ ਅਤੇ ਫਿਰ ਆਪ ਮਿਲ ਕੇ ਦੱਸ ਦਿੱਤਾ ਪਰ ਉਹਨਾਂ ਨੇ ਕਿਹਾ, ਸੰਤ ਮੇਰੇ ਪੁੱਤਰ ਸਨ, ਜੇਕਰ ਉਹ ਸ਼ਹੀਦ ਹੋ ਗਏ ਹੁੰਦੇ ਤਾਂ ਮੇਰੇ ਦਿਲ ਨੂੰ ਵੀ ਉਵੇ ਹੀ ਮਹਿਸੂਸ ਹੁੰਦਾ ਜਿਵੇਂ ਹਰ ਬਾਪ ਨੂੰ ਆਪਣੇ ਪੁੱਤਰ ਦੀ ਮੌਤ ਮਹਿਸੂਸ ਹੁੰਦੀ ਹੈ ਪਰ ਮੇਰੇ ਦਿਲ ਨੂੰ ਅਜਿਹਾ ਕੁਝ ਵੀ ਮਹਿਸੂਸ ਨਹੀਂ ਹੋਇਆ । ਇਸ ਲਈ ਮੈਨੂੰ ਪੂਰਾ ਯਕੀਨ ਹੈ ਕਿ ਉਹ ਜ਼ਰੂਰ ਨਿਕਲ ਗਏ ਹਨ ਅਤੇ ਚੜਦੀ ਕਲਾ ਵਿੱਚ ਹਨ। ਕੈਪਟਨ ਹਰਚਰਨ ਸਿੰਘ ਦਾ ਕਹਿਣਾ ਸੀ ਕਿ ਮੈਨੂੰ ਕਿਸੇ ਨੇ ਸੰਤਾਂ ਦੀ ਲਾਸ਼ ਦੀ ਸ਼ਨਾਖ਼ਤ ਕਰਾਉਣ ਲਈ ਨਹੀਂ ਸੀ

ਖੜਿਆ, ਸਗੋਂ ਮੈਂ ਖ਼ੁਦ ਆਪ ਪਹੁੰਚ ਕਰਕੇ, ਆਗਿਆ ਲੈਣ ਉਪਰੰਤ ਸੰਤਾਂ ਨੂੰ ਦੇਖਣ ਲਈ ਅੰਮ੍ਰਿਤਸਰ ਗਿਆ ਸਾਂ । ਇਸ ਲਈ ਸਰਕਾਰ ਦਾ ਇਹ ਦਾਅਵਾ ਝੂਠਾ ਹੈ ਕਿ ਮੇਰੇ ਕੋਲੋਂ ਸੰਤਾਂ ਦੀ ਲਾਸ਼ ਦੀ ਸ਼ਨਾਖ਼ਤ ਕਰਾਈ ਗਈ ਹੈ । ਸੰਤਾਂ ਦੇ ਭਰਾ ਕੈਪਟਨ ਹਰਚਰਨ ਸਿੰਘ ਦੇ ਉਪਰੋਕਤ ਬਿਆਨ ਤੇ ਵਿਚਾਰ ਕਰਨ ਤੋਂ ਇਹ ਸ਼ਪਸਟ ਹੁੰਦਾ ਹੈ ਕਿ ਬਿਆਸ ਪੁਲ ਤੇ ਖੜੇ ਫ਼ੌਜ ਦੇ ਇੱਕ ਸੂਬੇਦਾਰ ਅਤੇ ਜਲੰਧਰ ਫ਼ੌਜੀ ਹਸਪਤਾਲ ਵਿੱਚ ਜ਼ੇਰੇ ਇਲਾਜ਼ ਫ਼ੌਜੀ ਨਰਿੰਦਰ ਸਿੰਘ ਨੇ ਸੰਤਾਂ ਦੇ ਜ਼ਿੰਦਾ ਹੋਣ ਅਤੇ ਬਚ ਨਿਕਲਣ ਦਾ ਕੋਈ ਵੀ ਠੋਸ ਸਬੂਤ ਨਹੀਂ ਸੀ ਦਿੱਤਾ । ਇਹ ਦੋਵੇਂ ਜਾਂ ਤਾਂ ਖ਼ੁਦ ਅਫ਼ਵਾਹਾਂ ਵਿੱਚ ਫਸੇ ਇਹ ਕੁਝ ਕਹਿ ਰਹੇ ਸਨ ਅਤੇ ਜਾਂ ਫਿਰ ਸਰਕਾਰੀ ਸਾਜ਼ਿਸ਼ ਤਹਿਤ ਅਫ਼ਵਾਹ ਫੈਲਾਉਣ ਲਈ ਕਹੀ ਜਾਂਦੇ ਸਨ । ਸੰਤਾਂ ਦੀ ਦਾੜ੍ਹੀ ਭਾਰੀ ਅਤੇ ਕੈਪਟਨ ਵੱਲੋਂ ਵੇਖੀ ਲਾਸ਼ ਦੀ ਦਾੜ੍ਹੀ ਹੌਲੀ ਹੋਣ ਦਾ ਕਾਰਨ ਵੀ ਸੰਤਾਂ ਦਾ ਡੁੱਲਾ ਲਹੂ ਹੀ ਪ੍ਰਤੀਤ ਹੁੰਦਾ ਹੈ, ਜਿਸ ਨਾਲ ਭਿੱਜ ਕੇ ਦਾੜ੍ਹੀ ਦੇ ਵਾਲ ਇਕੱਠੇ ਹੋ ਕੇ ਅਕਸਰ ਹੌਲੇ ਹੀ ਜਾਪਣੇ ਸਨ । ਜਿੱਥੋਂ ਤਕ ਬਾਬਾ ਜੋਗਿੰਦਰ ਸਿੰਘ ਦੇ ਦਿਲ ਨੂੰ ਸੰਤਾਂ ਦੀ ਸ਼ਹਾਦਤ ਬਾਰੇ ਕੁਝ ਵੀ ਨਾ ਮਹਿਸੂਸ ਹੋਣ ਦਾ ਸੰਬੰਧ ਹੈ, ਇਸ ਦਾ ਕਾਰਣ ਸੰਤਾਂ ਦੀ ਅਦੁੱਤੀ ਸ਼ਹਾਦਤ ਦਾ ਫ਼ਖ਼ਰ ਸੀ । ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਸੁੱਖਾ ਦੇ ਮਾਪਿਆਂ ਨੇ ਵੀ ਤਾਂ ਆਪਣੇ ਪੁੱਤਰਾਂ ਦੀ ਸ਼ਹਾਦਤ ਤੇ ਫ਼ਖ਼ਰ ਮਹਿਸੂਸ ਕਰਦਿਆਂ ਸਸਕਾਰ ਸਮੇਂ ਇਸੇ ਕੌਮੀ ਜਜ਼ਬੇ ਨਾਲ ਹੀ ਲੱਡੂ ਵੰਡੇ ਅਤੇ ਜੈਕਾਰੇ ਛੱਡੇ ਸਨ।

ਸੰਤ ਜਰਨੈਲ ਸਿੰਘ ਦੇ ਜਿਉਂਦਾ ਨਿਕਲ ਜਾਣ ਦੀ ਅਫ਼ਵਾਹ ਫੈਲਣ ਦਾ ਇੱਕ ਹੋਰ ਵੱਡਾ ਕਾਰਨ ਸਰਕਾਰੀ ਮੀਡੀਏ ਤੋਂ ਸੰਤਾਂ ਬਾਰੇ ਦਿੱਤੀਆਂ ਗਈਆ ਸ਼ੱਕੀ ਕਿਸਮ ਦੀਆਂ ਖ਼ਬਰਾਂ ਵੀ ਸਨ । ਸੰਤ ਜਰਨੈਲ ਸਿੰਘ ਦੀ ਲਾਸ਼ ਮਿਲਣ ਦੀ ਜਗਾ ਕਦੀ ਅਕਾਲ ਤਖ਼ਤ ਸਾਹਿਬ ਦਾ ਤਹਿਖ਼ਾਨਾ ਅਤੇ ਕਦੀ ਕੋਈ ਹੋਰ ਜਗਾ ਦੱਸੀ ਗਈ ਸੀ । ਰੇਡੀਓ ਨੇ ਸਸਕਾਰ ਕਰਨ ਦੀ ਜਗਾ ਦੱਸਣ ਦੀ ਥਾਂ ਸਿਰਫ ਇੰਨੀ ਖਬਰ ਹੀ ਦਿੱਤੀ ਸੀ ਕਿ ਸੰਤ ਜਰਨੈਲ ਸਿੰਘ ਦਾ ਸਸਕਾਰ ਪੂਰੀਆਂ ਧਾਰਮਿਕ ਰਵਾਇਤਾਂ ਨਾਲ ਅਤੇ ਜਨਰਲ ਸ਼ੁਬੇਗ ਸਿੰਘ ਦਾ ਸਸਕਾਰ ਪੂਰੇ ਫ਼ੌਜੀ ਸਨਮਾਨਾਂ ਨਾਲ ਕਰ ਦਿੱਤਾ ਗਿਆ ਹੈ । ਰੇਡੀਓ ਤੋਂ ਇੱਕ ਪਾਸੇ ਤਾਂ ਇਹ ਖ਼ਬਰ ਦਿੱਤੀ ਗਈ ਸੀ ਕਿ ਸੰਤਾਂ ਦੀ ਸ਼ਨਾਖ਼ਤ ਉਹਨਾਂ ਦੇ ਭਰਾ ਹਰਚਰਨ ਸਿੰਘ, ਜੋ ਫ਼ੌਜ ਵਿੱਚ ਸੂਬੇਦਾਰ ਹਨ, ਤੋਂ ਕਰਾਈ ਗਈ ਹੈ ਅਤੇ ਦੂਜੇ ਪਾਸੇ ਇਹ ਵੀ ਕਿਹਾ ਗਿਆ ਸੀ ਕਿ ਉਹਨਾਂ ਦੀ ਲਾਸ਼ ਲੈਣ ਲਈ ਕੋਈ ਵੀ ਨਹੀਂ ਆਇਆ, ਜਿਸ ਕਰਕੇ ਉਹਨਾਂ ਦਾ ਸਸਕਾਰ ਕਰ ਦਿੱਤਾ ਗਿਆ ।

ਸੰਤ ਜਰਨੈਲ ਸਿੰਘ ਦੇ ਜਿਊਂਦਾ ਨਿਕਲ ਜਾਣ ਦੀ ਅਫ਼ਵਾਹ ਫੈਲਣ ਦਾ ਇੱਕ ਕਾਰਨ ਅਜਿਹਾ ਸੀ, ਜਿਸ ਨੇ ਭਾਰਤੀ ਫ਼ੌਜ ਅਤੇ ਸਰਕਾਰ ਨੂੰ ਵੀ ਦੁਬਿਧਾ ਵਿੱਚ ਪਾ ਦਿੱਤਾ । ਅਕਾਲੀ ਪੱਤ੍ਰਿਕਾ ਦੇ ਅੰਮ੍ਰਿਤਸਰ ਸਥਿਤ ਪੱਤਰਕਾਰ ਸਰਦਾਰ ਮਹਿੰਦਰ ਸਿੰਘ ਨੂੰ ਜਦ ਪਤਾ ਲੱਗਾ ਕਿ ਸੰਤ ਜਰਨੈਲ ਸਿੰਘ ਦੀ ਲਾਸ਼ ਦੀ ਫੋਟੋ ਐਸ.ਪੀ. (ਸੀ.ਆਈ.ਡੀ.) ਪੰਡਿਤ ਹਰਜੀਤ ਸਿੰਘ ਕੋਲ ਹੈ ਤਾਂ ਉਹ ਇਹ ਫੋਟੋ ਦੇਖਣ ਲਈ ਉਸ ਦੇ ਕੋਲ ਗਿਆ । ਐਸ.ਪੀ. ਹਰਜੀਤ ਸਿੰਘ ਨੇ ਮਹਿੰਦਰ ਸਿੰਘ ਨੂੰ ਕਿਹਾ ਕਿ ਮੈਨੂੰ ਹੁਕਮ ਹੈ ਕਿ ਇਹ ਫੋਟੋ ਕਿਸੇ ਨੂੰ ਵੀ ਵਿਖਾਲਣੀ ਨਹੀਂ ਪਰ ਕਿਉਂਕਿ ਤੂੰ ਸੰਤ ਦਾ ਯਾਰ ਸੈਂ, ਇਸ ਲਈ ਤੈਨੂੰ ਵਿਖਾਲ ਦਿੰਦਾ ਹਾਂ । ਇਹ ਕਹਿ ਕੇ ਇਸ ਐਸ.ਪੀ. ਨੇ ਆਪਣੇ ਟੇਬਲ ਦੇ ਦਰਾਜ ਵਿੱਚੋਂ ਇੱਕ ਵੱਡੇ ਅਕਾਰ ਦੀ ਫੋਟੋ ਕੱਢੀ ਅਤੇ ਸਰਦਾਰ ਮਹਿੰਦਰ ਸਿੰਘ ਵੱਲ ਵਗਾਹ ਕੇ ਸੁੱਟਦਿਆਂ ਨਫ਼ਰਤ ਭਰੇ ਲਹਿਜੇ ਵਿੱਚ ਕਿਹਾ, ਇਹੋ ਸੀ ਤੁਹਾਡਾ ਭਲਵਾਨ। ਸਰਦਾਰ ਮਹਿੰਦਰ ਸਿੰਘ ਅਨੁਸਾਰ, ਐਸ.ਪੀ. ਦੀ ਸੰਤ ਜਰਨੈਲ ਸਿੰਘ ਪ੍ਰਤੀ ਨਫ਼ਰਤ ਭਰੀ ਪੁਲਸੀਆ ਬੋਲੀ ਸੁਣ ਕੇ ਮੇਰੇ ਦਿੱਲ ਵਿੱਚ ਸਿੱਖ ਜਜ਼ਬਾਤ ਜਾਗ ਪਏ ਅਤੇ ਮੈਂ ਆਪਣੇ ਦਿਲ ਵਿੱਚ ਪੈਦਾ ਹੋਏ ਗ਼ੁੱਸੇ ਨੂੰ ਵਿੱਚੇ-ਵਿੱਚ ਪੀਂਦਿਆਂ, ਫੋਟੋ ਦੇਖ ਕੇ, ਬਿਨਾ ਕੁਝ ਬੋਲੇ ਇਕਦਮ ਉੱਠ ਕੇ ਬਾਹਰ ਆ ਗਿਆ । ਜਦ ਐਸ.ਪੀ. ਨੇ ਮੇਰਾ ਅਜਿਹਾ

ਵਰਤਾਉ ਦੇਖਿਆ ਤਾਂ ਉਸ ਨੇ ਡੀ.ਐਸ.ਪੀ. ਬਲਬੀਰ ਸਿੰਘ ਰੰਧਾਵਾ ਨੂੰ ਕਿਹਾ ਕਿ ਇਸ ਨੂੰ ਰੋਕ ਕੇ ਪੁੱਛ ਕਿ ਕੀ ਗੱਲ ਹੈ । ਦਰਵਾਜ਼ੇ ਵਿੱਚ ਖੜਾ ਡੀ.ਐਸ.ਪੀ. ਬਲਬੀਰ ਸਿੰਘ, ਜੋ ਇਹ ਸਭ ਕੁਝ ਪਹਿਲਾਂ ਹੀ ਸੁਣ ਅਤੇ ਦੇਖ ਰਿਹਾ ਸੀ, ਐਸ.ਪੀ. ਦੇ ਕਹਿਣ ਤੇ ਮੇਰੇ ਮਗਰ ਆਇਆ ਅਤੇ ਪੁੱਛਿਆ ਕਿ ਕੀ ਗੱਲ ਹੋਈ ਹੈ । ਮੈਂ ਉਸਨੂੰ ਅੱਗੋਂ ਇਹ ਕਹਿ ਕੇ ਕਿ ਕੌਣ ਕਹਿੰਦਾ ਇਹ ਸੰਤਾਂ ਦੀ ਫੋਟੋ ਹੈ, ਤੇਜ਼ੀ ਨਾਲ ਵਾਪਸ ਆ ਗਿਆ । ਜਦ ਡੀ.ਐਸ.ਪੀ. ਬਲਬੀਰ ਸਿੰਘ ਨੇ ਮੇਰਾ ਇਹ ਜਵਾਬ ਐਸ.ਪੀ. (ਸੀ.ਆਈ.ਡੀ.) ਗੁਰਬਚਨ ਜਗਤ ਨੂੰ ਇਸ ਗੱਲ ਤੋਂ ਜਾਣੂੰ ਕਰਾਇਆ। ਇਸ ਤੋਂ ਬਾਅਦ ਇਹ ਗੱਲ ਹੋਰ ਵੀ ਫ਼ੌਜੀ ਅਤੇ ਪੁਲੀਸ ਅਫ਼ਸਰਾਂ ਤਕ ਪਹੁੰਚ ਗਈ । ਗੁਰਬਚਨ ਜਗਤ ਨੇ ਅੱਗੋਂ ਜਵਾਬ ਦਿੱਤਾ ਕਿ ਜੇਕਰ ਮਹਿੰਦਰ ਸਿੰਘ ਕਹਿੰਦਾ ਹੈ ਕਿ ਇਹ ਫੋਟੋ ਸੰਤਾਂ ਦੀ ਨਹੀਂ ਤਾਂ ਫਿਰ ਕੋਈ ਗੱਲ ਜ਼ਰੂਰ ਹੈ, ਕਿਉਂਕਿ ਮਹਿੰਦਰ ਸਿੰਘ ਤੋਂ ਵੱਧ ਸੰਤ ਜਰਨੈਲ ਸਿੰਘ ਨੂੰ ਹੋਰ ਕੌਣ ਜਾਣਦਾ ਹੈ, ਪਰ ਸਰਦਾਰ ਮਹਿੰਦਰ ਸਿੰਘ ਦਾ ਕਹਿਣਾ ਹੈ ਕਿ ਮੈਂ ਤਾਂ ਐਸ.ਪੀ. (ਸੀ.ਆਈ.ਡੀ.) ਪੰਡਿਤ ਹਰਜੀਤ ਸਿੰਘ ਦੇ ਉਪਰੋਕਤ ਬੁਰੇ ਵਰਤਾਓ ਅਤੇ ਸੰਤਾਂ ਪ੍ਰਤੀ ਦਿਖਾਈ ਨਫ਼ਰਤ ਦੇ ਕਾਰਨ ਦਿਲ ਵਿੱਚ ਪੈਦਾ ਹੋਏ ਗੁੱਸੇ ਨੂੰ ਛੁਪਾਉਣ ਲਈ ਇਹ ਸ਼ਬਦ ਕਹੇ ਸਨ, ਜਿਸ ਨਾਲ ਸਰਕਾਰ, ਫ਼ੌਜ ਅਤੇ ਪੁਲੀਸ ਵਿੱਚ ਵੀ ਸੰਤਾਂ ਦੀ ਸ਼ਹੀਦੀ ਪ੍ਰਤੀ ਸ਼ੰਕੇ ਪੈਦਾ ਹੋ ਗਏ । ਇਸ ਤਰਾਂ ਸੰਤਾਂ ਦੇ ਜਿਊਂਦਾ ਬਚ ਨਿਕਲਣ ਦੀ ਅਫ਼ਵਾਹ ਨੂੰ ਹੋਰ ਵੀ ਬਲ ਮਿਲਿਆ, ਜਦ ਕਿ ਮਹਿੰਦਰ ਸਿੰਘ ਦਾ ਕਹਿਣਾ ਹੈ ਕਿ ਵੱਡੇ ਅਕਾਰ ਦੀ ਉਹ ਫੋਟੋ, ਜੋ ਮੈਨੂੰ ਦਿਖਾਈ ਗਈ ਸੀ, ਸ਼ਹੀਦ ਸੰਤ ਜਰਨੈਲ ਸਿੰਘ ਦੀ ਹੀ ਸੀ, ਕਿਸੇ ਹੋਰ ਦੀ ਨਹੀਂ ।

ਸੰਤਾਂ ਦੇ ਜਿਊਂਦਾ ਬਚ ਕੇ ਨਿਕਲ ਜਾਣ ਦੀ ਇੱਕ ਅਫ਼ਵਾਹ ਇਹ ਵੀ ਆਮ ਹੀ ਸੁਣ ਜਾਂਦੀ ਸੀ ਕਿ ਪੁਰਾਣੇ ਰਾਜੇ-ਮਹਾਰਾਜਿਆਂ ਵਾਂਗ ਸੰਤਾਂ ਨੇ ਵੀ ਆਪਣੀ ਸ਼ਕਲ ਅਤੇ ਉਮਰ ਦਾ ਸ਼ੇਰ ਸਿੰਘ ਨਾਂਅ ਦਾ ਆਦਮੀ ਆਪਣੇ ਨਾਲ ਰੱਖਿਆ ਹੋਇਆ ਸੀ ਅਤੇ ਉਸ ਨੂੰ ਸੰਤ ਸਮਝ ਕੇ ਮਾਰੇ ਗਏ ਕਰਾਰ ਦਿੱਤਾ ਗਿਆ ਹੈ, ਪਰ ਇਸ ਅਫ਼ਵਾਹ ਵਿੱਚ ਵੀ ਕੋਈ ਸਚਾਈ ਨਹੀਂ । ਸ਼ੇਰ ਸਿੰਘ ਨਾਂਅ ਦਾ ਇਹ ਸਿੰਘ ਅਜੇ ਵੀ ਜਿਊਂਦਾ ਹੈ ਅਤੇ ਲੰ ਮਹੀਨੇ ਗੁਰਦੁਆਰਾ ਗੁਰੂ ਸਰ ਮਹਿਰਾਜ ਤੇ ਲੰ ਮਹੀਨੇ ਹੇਮਕੁੰਟ ਸਾਹਿਬ ਵਿਖੇ ਸੇਵਾ ਕਰਦਾ ਹੈ । ਸਾਬਕਾ ਫ਼ੌਜੀ ਹੋਣ ਕਾਰਨ ਉਸ ਨੂੰ ਜੋ ਪੈਨਸ਼ਨ ਮਿਲਦੀ ਸੀ ਉਹ ਉਸ ਵਿੱਚੋਂ ਅੱਧੀ ਗੁਰਦੁਆਰਾ ਗੁਆਲੀਅਰ ਸਾਹਿਬ ਅਤੇ ਅੱਧੀ ਆਪਣੇ ਮਾਤਾ ਦੇ ਨਾਂਅ ਪਹਿਲਾਂ ਹੀ ਲੁਆ ਚੁੱਕਾ ਹੈ ਅਤੇ ਆਪ ਸੇਵਾ ਵਿਚ ਹੀ ਲੱਗਾ ਹੋਇਆ ਹੈ ।

ਸੰਤਾਂ ਦੇ ਚੜਦੀ ਕਲਾ ਵਿੱਚ ਹੋਣ ਦੀ ਇੱਕ ਅਫ਼ਵਾਹ ਪਾਕਿਸਤਾਨ ਤੋਂ ਸ਼ਹੀਦੀ ਪੁਰਬ ਮਨਾ ਕੇ ਮੁੜੇ ਜਥੇ ਨਾਲ ਵੀ ਜੋੜੀ ਗਈ ਸੀ । ਇਸ ਜਥੇ ਨੇ ੪ ਜੂਨ ਨੂੰ ਵਾਪਸ ਪਰਤਣਾ ਸੀ ਪਰ ਸ੍ਰੀ ਦਰਬਾਰ ਸਾਹਿਬ ਤੇ ਫ਼ੌਜੀ ਹਮਲੇ ਕਾਰਨ ਹਿੰਦ ਸਰਕਾਰ ਨੇ ਜਥੇ ਨੂੰ ਵਾਪਸ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਇਸ ਤਰਾਂ ਇਸ ਨੂੰ ੬ ਜੂਨ ਤਕ ਲਾਹੌਰ ਹੀ ਰੁਕਣਾ ਪਿਆ । ੬ ਜੂਨ ਨੂੰ ਜਦ ਇਹ ਜਥਾ ਵਾਪਸ ਆਇਆ ਤਾਂ ਇਹ ਅਫ਼ਵਾਹ ਵੀ ਜੰਗਲ ਦੀ ਅੱਗ ਵਾਂਗ ਫੈਲ ਗਈ ਕਿ ਜਥੇ ਵਿੱਚ ਗਈ ਸੰਗਤ ਨੇ ਨਨਕਾਣਾ ਸਾਹਿਬ ਵਿਖੇ ਸੰਤਾਂ ਦੇ ਦਰਸ਼ਨ ਕੀਤੇ ਹਨ । ਇਸ ਅਫ਼ਵਾਹ ਨੂੰ ਸੱਚੀ ਬਣਾਉਣ ਲਈ ਇਹ ਵੀ ਕਿਹਾ ਜਾਣ ਲੱਗ ਪਿਆ ਕਿ ਸੰਤ ਜਦ ਨਨਕਾਣਾ ਸਾਹਿਬ ਵਿਖੇ ਪਹੁੰਚੇ ਤਾਂ ਜਥੇ ਨੂੰ ਇਕਦਮ ਉੱਥੋਂ ਬਾਹਰ ਕੱਢ ਕੇ ਗੁਰਦੁਆਰਾ ਜਨਮ ਅਸਥਾਨ ਖ਼ਾਲੀ ਕਰਾ ਲਿਆ ਗਿਆ ਅਤੇ ਫਿਰ ਸੰਤ ਮੱਥੇ ਟੇਕਣ ਲਈ ਅੰਦਰ ਗਏ । ਅਜਿਹਾ ਇਸ ਲਈ ਕੀਤਾ ਗਿਆ ਕਿਉਂਕਿ ਸੰਤਾਂ ਨੇ ਘੱਲੂਘਾਰੇ ਵਿੱਚੋਂ ਸਹੀ ਸਲਾਮਤ ਨਿਕਲ ਕੇ ਪਾਕਿਸਤਾਨ ਪਹੁੰਚਣ ਤੇ ਸਭ ਤੋਂ ਪਹਿਲਾਂ ਨਨਕਾਣਾ ਸਾਹਿਬ ਵਿਖੇ ਮੱਥਾ ਟੇਕਣ ਦੀ ਅਰਦਾਸ ਕੀਤੀ ਸੀ ਅਤੇ ਮੱਥੇ ਟੇਕਣ ਤੋਂ ਬਾਅਦ ਹੀ ਲੰਗਰ-ਪਾਣੀ ਛਕਣਾ ਸੀ, ਪਰ ਅਸਲ ਵਿੱਚ ਦੂਜੀਆਂ ਅਫ਼ਵਾਹਾਂ ਦੀ ਤਰਾਂ ਇਹ ਵੀ ਇੱਕ ਅਫ਼ਵਾਹ ਹੀ

ਸੀ, ਜਿਸ ਦੇ ਝੂਠੀ ਹੋਣ ਦੀ ਪੁਸ਼ਟੀ ਜਥੇ ਵਿੱਚ ਗਏ ਪ੍ਰਿੰਸੀਪਲ ਪ੍ਰਕਾਸ਼ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਸ: ਕੁਲਵੰਤ ਸਿੰਘ ਬੱਧੋਵਾਲ ਸਮੇਤ ਹਰ ਉਸ ਸਿੱਖ ਨੇ ਕੀਤੀ, ਜਿਸ ਤੋਂ ਇਸ ਬਾਰੇ ਪੁੱਛਿਆ ਗਿਆ। ਅਸਲ ਵਿਚ ਨਨਕਾਣਾ ਸਾਹਿਬ ਵਿਖੇ ਸ਼ਹੀਦੀ ਪੁਰਬ ਮਨਾਉਣ ਗਏ ਜਥੇ ਦੀਆਂ ਸੰਗਤਾਂ ਵੱਲੋਂ ਸੰਤ ਜਰਨੈਲ ਸਿੰਘ ਨੂੰ ਗੁਰਦੁਆਰਾ ਜਨਮ ਅਸਥਾਨ ਵਿਖੇ ਵੇਖਣ ਦੀ ਅਫ਼ਵਾਹ ਉਂਝ ਵੀ ਤਰਕਹੀਣ ਹੈ ਕਿਉਂਕਿ ਜਥਾ ਤਾਂ ਨਨਕਾਣਾ ਸਾਹਿਬ ਤੋਂ ੨ ਜੂਨ ਨੂੰ ਹੀ ਗੁਰਦੁਆਰਾ ਡੇਰਾ ਸਾਹਿਬ, ਲਾਹੌਰ ਆ ਗਿਆ ਸੀ ਅਤੇ ੪ ਜੂਨ ਤੋਂ ੬ ਜੂਨ ਤਕ ਡੇਰਾ ਸਾਹਿਬ, ਲਾਹੌਰ ਵਿਖੇ ਹੀ ਰਿਹਾ ਸੀ। ਲਾਹੌਰ ਤੋਂ ੬ ਜੂਨ ਨੂੰ ਵਾਪਸ ਭਾਰਤ ਪਰਤ ਆਇਆ ਸੀ ਅਤੇ ਗੱਡੀ ਨੂੰ ਪੰਜਾਬ ਵਿੱਚ ਨਾ ਰੁਕਣ ਦਿੱਤੇ ਜਾਣ ਕਾਰਨ ਸਿੱਧਾ ਅੰਬਾਲੇ ਪੁੱਜਾ ਸੀ, ਜਦ ਕਿ ਸੰਤ ਜਰਨੈਲ ਸਿੰਘ ੬ ਜੂਨ ਨੂੰ ੮-੦੦ ਵਜੇ ਗਿਆਨੀ ਪ੍ਰੀਤਮ ਸਿੰਘ, ਹੈੱਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਵਿਖੇ ਦੇਖੇ ਸਨ ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਪਾਕਿਸਤਾਨ ਪਹੁੰਚਣ ਲਈ ਇੱਕ ਗੁਪਤ ਸੁਰੰਗ ਦੀ ਚਰਚਾ ਵੀ ਹਰ ਕਿਸੇ ਦੀ ਜ਼ੁਬਾਨ ਤੇ ਸੀ ਅਤੇ ਕਿਹਾ ਜਾਂਦਾ ਸੀ ਕਿ ਇਹ ਸੁਰੰਗ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਦੇ ਕਿਲੇ ਵਿੱਚੋਂ ਅਕਾਲ ਤਖ਼ਤ ਸਾਹਿਬ ਤਕ ਬਣਾਈ ਹੋਈ ਸੀ । ਉਹ ਦਰਬਾਰ ਸਾਹਿਬ ਮੱਥਾ ਟੇਕਣ ਲਈ ਇਸ ਸੁਰੰਗ ਰਾਹੀਂ ਆਉਂਦੇ ਹੁੰਦੇ ਸਨ । ਇਸ ਸੁਰੰਗ ਦਾ ਮੂੰਹ ਬਾਅਦ ਵਿੱਚ ਬੰਦ ਕਰ ਦਿੱਤਾ ਗਿਆ ਸੀ ਪਰ ਸੁਰੰਗ ਉਸੇ ਤਰਾਂ ਕਾਇਮ ਸੀ । ਫ਼ੌਜੀ ਹਮਲੇ ਸਮੇਂ ਸੰਤ ਇਸ ਦਾ ਮੂੰਹ ਖੋਲ ਕੇ ਲਾਹੌਰ ਦੇ ਕਿਲੇ ਵਿੱਚ ਪਹੁੰਚ ਗਏ ਹਨ, ਪਰ ਇਹ ਅਫ਼ਵਾਹ ਵੀ ਪੂਰੀ ਤਰਾਂ ਅਧਾਰ ਰਹਿਤ ਹੈ ਕਿਉਂਕਿ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲਾਹੌਰ ਦੇ ਕਿਲੇ ਨੂੰ ਜਾਣ ਵਾਲੀ ਕਦੇ ਵੀ ਕੋਈ ਸੁਰੰਗ ਨਹੀਂ ਸੀ ਅਤੇ ਨਾ ਹੀ ਅਜਿਹੀ ਸੁਰੰਗ ਦਾ ਉੱਥੇ ਕੋਈ ਸਬੂਤ ਹੀ ਹੈ ।

ਸੰਤਾਂ ਦੇ ਬਚ ਨਿਕਲਣ ਦੀ ਅਫ਼ਵਾਹ ਦਾ ਇੱਕ ਹੋਰ ਕਾਰਨ ਅਕਾਲੀਆਂ ਵੱਲੋਂ ਸੰਤਾਂ ਪ੍ਰਤੀ ਕੀਤਾ ਗਿਆ ਨਫ਼ਰਤ ਭਰਿਆ ਪ੍ਰਚਾਰ ਵੀ ਹੈ ਕਿਉਂਕਿ ਅਕਾਲੀ ਆਗੂਆਂ ਉਪਰ ਜਾਨਾਂ ਬਚਾਉਣ ਲਈ ਬਾਹਾਂ ਖੜੀਆਂ ਕਰਕੇ ਫ਼ੌਜ ਦੀਆਂ ਗੱਡੀਆ ਵਿੱਚ ਚੜ ਜਾਣ ਦਾ ਧੱਬਾ ਲੱਗ ਚੁੱਕਾ ਸੀ ਅਤੇ ਸਿੱਖਾਂ ਦੇ ਦਿਲਾਂ ਵਿੱਚ ਉਹਨਾਂ ਪ੍ਰਤੀ ਨਫ਼ਰਤ ਪੈਦਾ ਹੋ ਗਈ ਸੀ । ਇਸ ਲਈ ਉਹ ਆਗੂ ਆਉਣ ਵਾਲੇ ਸਮੇਂ ਵਿੱਚ ਸੰਤਾਂ ਦੇ ਜਿਊਂਦਾ ਬਚ ਨਿਕਲਣ ਦੀ ਗੱਲ ਦਾ ਪ੍ਰਚਾਰ ਕਰਕੇ ਇਹ ਪ੍ਰਭਾਵ ਦੇਣਾਂ ਚਾਹੁੰਦੇ ਸਨ ਕਿ ਮਾਂਵਾ ਦੇ ਪੁੱਤ ਮਰਵਾ ਕੇ, ਅਕਾਲ ਤਖ਼ਤ ਢਹਿ-ਢੇਰੀ ਕਰਵਾ ਕੇ ਅਤੇ ਪੰਥ ਨੂੰ ਸੰਕਟ ਦੇ ਮੂੰਹ ਵਿੱਚ ਪਾ ਕੇ ਸੰਤ ਵੀ ਤਾਂ ਆਪ ਭੱਜ ਹੀ ਗਏ ਹਨ । ਅਕਾਲੀ ਨੇਤਾ ਤਾਂ ਜੇਲਾਂ ਵਿੱਚੋਂ ਰਿਹਾਅ ਹੋ ਕੇ ਮੁੜ ਮੈਦਾਨ ਵਿੱਚ ਹਨ ਪਰ ਨੌਜੁਆਨਾਂ ਦੇ ਜਜ਼ਬਾਤ ਭੜਕਾਉਣ ਵਾਲਾ ਸੰਤ ਹੁਣ ਕਿਧਰੇ ਲੁਕ ਕੇ ਹੀ ਬੈਠ ਗਿਆ ਹੈ । ਕਿਉਂਕਿ ਅਕਾਲੀ ਆਗੂ ਜਾਣਦੇ ਸਨ ਕਿ ਲੌਂਗੋਵਾਲ ਨੇ ਤਾਂ ਇੱਕ ਨਾ ਇੱਕ ਦਿਨ ਰਿਹਾਅ ਹੋਣਾ ਹੀ ਹੈ ਪਰ ਸ਼ਹੀਦ ਹੋ ਚੁੱਕੇ ਸੰਤ ਤਾਂ ਦੁਬਾਰਾ ਆਉਣ ਹੀ ਨਹੀਂ ਲੱਗੇ । ਅਕਾਲੀਆਂ ਵੱਲੋਂ ਇਸ ਮੰਤਵ ਤਹਿਤ ਸਭ ਤੋਂ ਪਹਿਲਾਂ ਸੱਕੋਚਵੇਂ ਅਤੇ ਸੁਲਝੇ ਸ਼ਬਦਾਂ ਵਿੱਚ ਸੰਤਾਂ ਦੇ ਘੱਲੂਘਾਰੇ ਵਿੱਚੋਂ ਬਚ ਕੇ ਨਿਕਲ ਜਾਣ ਦੀ ਗੱਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸਰਦਾਰ ਭਾਨ ਸਿੰਘ ਨੇ ਜੁਲਾਈ ੧੯੮੪ ਵਿੱਚ ਗੁਰੂ ਰਾਮਦਾਸ ਹਸਪਤਾਲ, ਅੰਮ੍ਰਿਤਸਰ ਵਿਖੇ ਬੁਲਾਈ ਪ੍ਰਚਾਰਕਾਂ ਦੀ ਮੀਟਿੰਗ ਵਿੱਚ ਕੀਤੀ ਸੀ । ਇਹ ਮੀਟਿੰਗ ਉਸ ਦਿਨ ਬੁਲਾਈ ਗਈ ਸੀ ਜਿਸ ਦਿਨ ਬਾਬਾ ਖੜਕ ਸਿੰਘ ਨੂੰ ਕਾਰ ਸੇਵਾ ਸੌਂਪਣ ਲਈ ਗੁਰੂ ਰਾਮਦਾਸ ਹਾਇਰ ਸੈਕੰਡਰੀ ਸਕੂਲ, ਅੰਮ੍ਰਿਤਸਰ ਵਿਖੇ ਇੱਕ ਛੋਟਾ ਜਿਹਾ ਸਮਾਗਮ ਕੀਤਾ ਗਿਆ ਸੀ । ਪ੍ਰਚਾਰਕਾਂ ਦੀ ਮੀਟਿੰਗ ਨੂੰ ਸ਼੍ਰੋਮਣੀ ਕਮੇਟੀ ਦੇ ਐਕਟਿੰਗ ਪ੍ਰਧਾਨ, ਸਰਦਾਰ ਰਜਿੰਦਰ ਸਿੰਘ ਐਡਵੋਕੇਟ, ਅਤੇ ਇੱਕ ਹੋਰ ਪ੍ਰਮੁੱਖ ਸਿੱਖ ਵਕੀਲ ਨੇ ਵੀ ਸੰਬੋਧਨ ਕੀਤਾ ਸੀ । ਸਰਦਾਰ ਭਾਨ ਸਿੰਘ ਨੇ ਆਪਣੀ ਤਕਰੀਰ ਵਿੱਚ ਕਿਹਾ ਸੀ ਕਿ ਪਹਿਲਾਂ

ਤਾਂ ਸਰਕਾਰ ਨੇ ਸੰਤ ਜਰਨੈਲ ਸਿੰਘ ਦੀ ਸ਼ਹੀਦੀ ਦੀ ਖ਼ਬਰ ਦਿੱਤੀ ਸੀ ਪਰ ਹੁਣ ਸਰਕਾਰੀ ਏਜੰਸੀਆਂ ਦੇ ਕੁਝ ਸੂਤਰ ਉਸ ਦੇ ਜਿਊਂਦਾ ਬਚ ਨਿਕਲਣ ਦੀ ਗੱਲ ਵੀ ਮੰਨ ਰਹੇ ਹਨ । ਪ੍ਰਚਾਰਕਾਂ ਦੀ ਇਸ ਮੀਟਿੰਗ ਵਿੱਚ ਮੈਂ ਖ਼ੁਦ ਸ਼ਾਮਲ ਸਾਂ । ਪ੍ਰਚਾਰਕਾਂ ਨੂੰ ਸ਼ਹੀਦਾਂ ਦੀ ਲਿਸਟ ਤਿਆਰ ਕਰਨ ਅਤੇ ਗ੍ਰਿਫ਼ਤਾਰ ਵਿਅਕਤੀਆਂ ਦੇ ਪਰਿਵਾਰਾਂ ਨੂੰ ਕਨੂੰਨੀ ਨੁਕਤੇ ਸਮਝਾਉਣ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ । ਕਨੂੰਨੀ ਨੁਕਤੇ ਮੀਟਿੰਗ ਨੂੰ ਸੰਬੋਧਨ ਕਰਨ ਵਾਲੇ ਸਿੱਖ ਵਕੀਲ ਨੇ ਸਮਝਾਏ ਸਨ । ਉਸ ਰਾਤ ਅਸੀਂ ਗੁਰੂ ਰਾਮਦਾਸ ਹਸਪਤਾਲ ਵਿੱਚ ਹੀ ਠਹਿਰੇ ਸਾਂ । ਸਮਾਗਮ ਵਿੱਚ ਸ਼ਾਮਲ ਹੋਏ ਬਹੁਤ ਸਾਰੇ ਅਕਾਲੀ ਵਰਕਰ ਵੀ ਗੁਰੂ ਰਾਮਦਾਸ ਹਸਪਤਾਲ ਵਿੱਚ ਹੀ ਰਹੇ ਸਨ । ਅਗਲੇ ਦਿਨ ਇਸ ਹਸਪਤਾਲ ਵਿੱਚ ਘੁੰਮਦੇ ਅਕਾਲੀ ਵਰਕਰ ਸੰਤਾਂ ਬਾਰੇ ਤਰਾਂ-ਤਰਾਂ ਦੀਆਂ ਗੱਲਾਂ ਕਰਦੇ ਸੁਣੇ ਜਾ ਰਹੇ ਸਨ । ਕੋਈ ਕਹਿ ਰਿਹਾ ਸੀ, ਸੰਤਾਂ ਦਾ ਬਚ ਕੇ ਨਿਕਲਣਾ ਪੰਥ ਲਈ ਚੜਦੀ ਕਲਾ ਵਾਲੀ ਗੱਲ ਹੈ ਅਤੇ ਕੋਈ ਕਹਿ ਰਿਹਾ ਸੀ ਕਿ ਮਾਵਾਂ ਦੇ ਪੁੱਤ ਮਰਵਾ ਕੇ ਅਤੇ ਪੰਥ ਨੂੰ ਤਬਾਹੀ ਦੇ ਰਸਤੇ ਤੇ ਪਾ ਕੇ ਆਪ ਨਿਕਲ ਜਾਣਾ ਕਾਹਦੀ ਬਹਾਦਰੀ ਹੈ । ਕੋਈ ਕਹਿ ਰਿਹਾ ਸੀ ਕਿ ਸੰਤ ਦੇ ਜ਼ਿੰਮੇ ਸਰਕਾਰ ਨੇ ਜੋ ਡਿਊਟੀ ਲਗਾਈ ਸੀ, ਉਹ ਉਸ ਨੇ ਪੂਰੀ ਕੀਤੀ ਅਤੇ ਫ਼ੌਜ ਦੀ ਗੱਡੀ ਵਿੱਚ ਬੈਠ ਕੇ ਨਿਕਲ ਗਿਆ । ਇਸ ਹੋ ਰਹੀ ਚਰਚਾ ਤੋਂ ਇੰਝ ਲੱਗ ਰਿਹਾ ਸੀ ਕਿ ਇਹ ਕਿਸੇ ਗਿਣੀ-ਮਿਥੀ ਸਾਜ਼ਿਸ਼ ਤਹਿਤ ਹੋ ਰਹੀ ਹੈ । ਬੇਸ਼ੱਕ ਉੱਥੇ ਸੰਤ ਜਰਨੈਲ ਸਿੰਘ ਦੀ ਬਹਾਦਰੀ ਦੀਆਂ ਤਾਰੀਫ਼ਾਂ ਕਰਨ ਵਾਲੀ ਅਤੇ ਉਹਨਾਂ ਦੇ ਜਿਊਂਦਾ ਬਚ ਨਿਕਲਣ ਤੇ ਖ਼ੁਸ਼ ਹੋਣ ਵਾਲੀ ਸੁਰ ਭਾਰੀ ਸੀ, ਪਰ ਮੇਰੀ ਹੈਰਾਨੀ ਦੀ ਉਸ ਸਮੇਂ ਕੋਈ ਹੱਦ ਨਾ ਰਹੀ ਜਦ ਮੈਂ ਮਾਸਟਰ ਤਾਰਾ ਸਿੰਘ ਦੀ ਬੇਟੀ ਰਜਿੰਦਰ ਕੌਰ ਦੇ ਮੂੰਹ ਵਿੱਚੋਂ ਵੀ ਅਜਿਹੇ ਹੀ ਸ਼ਬਦ ਸੁਣੇ । ਬੀਬੀ ਜੀ ਗੁਰੂ ਰਾਮਦਾਸ ਹਸਪਤਾਲ ਦੇ ਇੱਕ ਕਮਰੇ ਵਿੱਚ ਸਰਦਾਰ ਮੇਜਰ ਸਿੰਘ ਉੱਬੋਕੇ ਨਾਲ ਗੱਲਾਂ ਕਰ ਰਹੇ ਸਨ । ਮੈਂ ਅਤੇ ਗਿਆਨੀ ਇਕਬਾਲ ਸਿੰਘ ਮੀਰਾਂਕੋਟ ਹੈੱਡ ਪ੍ਰਚਾਰਕ ਸ਼੍ਰੋਮਣੀ ਕਮੇਟੀ ਸਰਦਾਰ ਉੱਬੋਕੇ ਨੂੰ ਮਿਲਣ ਗਏ ਸਾਂ । ਫ਼ੌਜ ਵੱਲੋਂ ਸਾਡੇ ਇਲਾਕੇ ਵਿੱਚ ਸਿੱਖ ਨੌਜੁਆਨਾਂ ਦੀ ਫੜੋ-ਫੜੀ ਜ਼ੋਰਾਂ ਤੇ ਸੀ । ਗਿਆਨੀ ਇਕਬਾਲ ਸਿੰਘ ਮੀਰਾਂਕੋਟ ਮੈਨੂੰ ਸਰਦਾਰ ਉੱਬੋਕੇ ਕੋਲ ਇਸ ਲਈ ਲੈ ਕੇ ਗਏ ਸਨ ਕਿਉਂਕਿ ਇੱਕ ਤਾਂ ਮੈਨੂੰ ਵੀ ਗ੍ਰਿਫ਼ਤਾਰ ਕਰਨ ਲਈ ਫ਼ੌਜ ਛਾਪੇ ਮਾਰ ਰਹੀ ਸੀ ਅਤੇ ਦੂਜਾ ਇਸ ਵਾਸਤੇ ਕਿ ਮੈਂ ਉਸ ਨੂੰ ਆਪਣੇ ਇਲਾਕੇ ਦੇ ਹਾਲਾਤਾਂ ਬਾਰੇ ਦੱਸਾਂ । ਜਦ ਅਸੀਂ ਉਹਨਾਂ ਪਾਸ ਕਮਰੇ ਵਿੱਚ ਗਏ ਤਾਂ ਬੀਬੀ ਰਜਿੰਦਰ ਕੌਰ ਕਹਿ ਰਹੀ ਸੀ ਕਿ ਸ਼੍ਰੋਮਣੀ ਕਮੇਟੀ ਕਾਰ ਸੇਵਾ ਖ਼ੁਦ ਕਿਉਂ ਨਹੀਂ ਕਰਦੀ ? ਬਾਬਿਆ ਤੋਂ ਕਿਉਂ ਕਰਵਾਉਣਾ ਚਾਹੁੰਦੀ ਹੈ ? ਅਸੀਂ ਕੁਝ ਚਿਰ ਸਰਦਾਰ ਮੇਜਰ ਸਿੰਘ ਉੱਬੋਕੇ ਨਾਲ ਗੱਲਬਾਤ ਕੀਤੀ ਅਤੇ ਬੀਬੀ ਰਜਿੰਦਰ ਕੌਰ ਕੋਲ ਹੀ ਬੈਠੀ ਰਹੀ । ਬੀਬੀ ਨਾਲ ਮੇਰੀ ਵਾਕਫ਼ੀ ੧੯੭੬ ਤੋਂ ਹੀ ਸੀ । ਮੈਂ ੧੯੭੮ ਤੋਂ ੧੯੭੮ ਤੱਕ ਮਿਸ਼ਨਰੀ ਕਾਲਜ, ਅੰਮ੍ਰਿਤਸਰ ਦਾ ਵਿਦਿਆਰਥੀ ਰਿਹਾ ਸਾਂ ਅਤੇ ਮਾਸਟਰ ਤਾਰਾ ਸਿੰਘ ਦੀ ਕੋਠੀ, ਜਿਸ ਦੀ ਕੰਧ ਕਾਲਜ ਨਾਲ ਸਾਂਝੀ ਹੈ, ਵਿੱਚ ਅਕਸਰ ਜਾਂਦਾ ਰਹਿੰਦਾ ਸਾਂ ਅਤੇ ਬੀਬੀ ਵੀ ਅਕਸਰ ਕਾਲਜ ਆਉਂਦੀ ਜਾਂਦੀ ਰਹਿੰਦੀ ਸੀ । ਗੁਰੂ ਰਾਮਦਾਸ ਹਸਪਤਾਲ ਵਿੱਚ ਅਚਾਨਕ ਮਿਲ ਪੈਣ ਕਾਰਨ ਮੈਂ ਬੀਬੀ ਨਾਲ ਵੀ ਕੁਝ ਵਿਚਾਰ ਕਰਨੀ ਚਾਹੀ । ਜਦ ਉਹ ਕਮਰੇ ਵਿੱਚੋਂ ਬਾਹਰ ਆਈ ਤਾਂ ਮੈਂ ਉਸ ਨੂੰ ਕਿਹਾ ਕਿ ਤੁਹਾਨੂੰ ਸਿੱਖ ਨੌਜੁਆਨਾਂ ਦੀ ਪੈਰਵੀ ਕਰਨੀ ਚਾਹੀਦੀ ਹੈ । ਪਰ ਉਸ ਨੇ ਇਸ ਗੱਲ ਦਾ ਹੁੰਗਾਰਾ ਭਰਨ ਦੀ ਥਾਂ ਅੱਗੋਂ ਜਵਾਬ ਦਿੱਤਾ ਕਿ ਇਹ ਮੁੰਡੇ ਅਜੇ ਵੀ ਟਲਦੇ ਨਹੀਂ, ਸਰਕਰ ਵਿਰੁੱਧ ਮੀਟਿੰਗਾਂ ਕਰਦੇ ਨੇ । ਬੀਬੀ ਦੇ ਸੰਤਾਂ ਬਾਰੇ ਵਿਚਾਰ ਸੁਣ ਕੇ ਤਾਂ ਮੈਨੂੰ ਬਹੁਤ ਹੀ ਨਿਰਾਸ਼ਤਾ ਹੋਈ । ਉਸ ਦਾ ਕਹਿਣਾ ਸੀ ਕਿ ਅਸੀ ਬਥੇਰਾ ਜ਼ੋਰ ਲਾਇਆ ਸੀ ਕਿ ਨੌਬਤ ਇੱਥੋਂ ਤਕ ਨਾ ਆਵੇ ਪਰ ਇਹ ਸਭ ਕੁਝ ਸੰਤਾਂ ਦੇ ਅਕਾਲ ਤਖ਼ਤ ਤੇ ਡੇਰੇ ਲਾਉਣ ਕਾਰਨ ਹੀ ਹੋਇਆ ਹੈ । ਜੇਕਰ ਉਹ ਇਸ ਤਬਾਹੀ ਬਾਰੇ ਪਹਿਲਾਂ ਸੋਚਦੇ ਤਾਂ ਕੌਮ ਦੀ ਇਹ ਤਬਾਹੀ ਨਾ ਹੁੰਦੀ । ਹੁਣ ਖ਼ਬਰਾਂ ਮਿਲ ਰਹੀਆਂ ਹਨ ਕਿ ਸੰਤ ਆਪ ਨਿਕਲ ਗਏ ਹਨ । ਜੇਕਰ ਇਹ ਸੱਚ ਹੈ ਤਾਂ ਫਿਰ ਕਾਹਦੀ ਬਹਾਦਰੀ ! ਮਾਂਵਾਂ ਦੇ

ਪੁੱਤ ਮਾਰੇ ਗਏ, ਅਕਾਲ ਤਖ਼ਤ ਢਹਿ ਗਿਆ, ਸਭ ਕੁਝ ਸੜ ਕੇ ਸੁਆਹ ਹੋ ਗਿਆ ਅਤੇ ਸੰਤ ਨਿਕਲ ਗਏ ਅਸੀਂ ਇਸ ਸਾਰੀ ਤਬਾਹੀ ਦਾ ਦੋਸ਼ ਇਕੱਲਾ ਸਰਕਾਰ ਨੂੰ ਹੀ ਤਾਂ ਨਹੀਂ ਦੇ ਸਕਦੇ ।

ਬੀਬੀ ਦੇ ਇਹ ਵਿਚਾਰ ਸੁਣਨ ਤੋਂ ਬਾਅਦ ਮੈਂ ਸਰਦਾਰ ਭਾਨ ਸਿੰਘ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪੁੱਛਿਆ ਕਿ ਕੀ ਸੱਚ-ਮੁੱਚ ਸੰਤਾਂ ਦੇ ਬਚ ਨਿਕਲ ਜਾਣ ਦਾ ਕੋਈ ਠੋਸ ਸਬੂਤ ਹੈ । ਉਸ ਨੇ ਜਵਾਬ ਦਿੱਤਾ ਕਿ ਅਸੀਂ ਪਤਾ ਕਰ ਰਹੇ ਹਾਂ । ਮੈਂ ਕਿਹਾ ਕਿ ਕੀ ਇਹ ਮੰਨਿਆ ਜਾ ਸਕਦਾ ਹੈ ਕਿ ਸੰਤ ਸ੍ਰੀ ਦਰਬਾਰ ਸਾਹਿਬ ਵਿੱਚੋਂ ਨਿਕਲਣ ਲਈ ਤਿਆਰ ਹੋ ਗਏ ਹੋਣਗੇ ? ਤਾਂ ਸਰਦਾਰ ਭਾਨ ਸਿੰਘ ਨੇ ਕਿਹਾ ਕਿ ਅਸਲੀਅਤ ਜਲਦੀ ਹੀ ਸਾਹਮਣੇ ਆ ਜਾਵੇਗੀ, ਅਸੀਂ ਵਿਦੇਸ਼ਾਂ ਵਿੱਚੋਂ ਵੀ ਪਤਾ ਕਰ ਰਹੇ ਹਾਂ । ਪਰ ਅਕਾਲੀਆਂ ਦੇ ਉਪਰੋਕਤ ਪ੍ਰਚਾਰ ਦੀ ਘੋਖ ਕਰਨ ਤੋਂ ਇਹ ਗੱਲ ਹੀ ਸਾਹਮਣੇ ਆਉਂਦੀ ਹੈ ਕਿ ਉਹਨਾਂ ਨੇ ਇਹ ਪ੍ਰਚਾਰ ਆਪਣੇ ਉਪਰ ਲੱਗੇ ਬਾਹਾਂ ਖੜੀਆਂ ਕਰਕੇ ਲਾਸ਼ਾਂ ਉੱਤੋਂ ਲੰਘਣ ਅਤੇ ਆਤਮ-ਸਮਰਪਣ ਕਰਨ ਦੇ ਧੱਬੇ ਤੋਂ ਬਚਣ ਲਈ ਕਰਨਾ ਸ਼ੁਰੂ ਕੀਤਾ ਸੀ । ਅਸਲ ਵਿੱਚ ਅਕਾਲੀ ਆਗੂ ਇਹ ਪ੍ਰਚਾਰਨਾ ਚਾਹੁੰਦੇ ਸਨ ਕਿ ਜੇਕਰ ਅਸੀਂ ਸ੍ਰੀ ਦਰਬਾਰ ਸਾਹਿਬ ਵਿੱਚੋਂ ਨਿਕਲ ਗਏ ਹਾਂ ਤਾਂ ਸੰਤ ਵੀ ਤਾਂ ਮਾਂਵਾਂ ਦੇ ਪੁੱਤ ਮਰਵਾ ਕੇ ਭੱਜ ਹੀ ਗਿਆ ਹੈ !

ਸੰਤਾਂ ਦੇ ਚੜਦੀ ਕਲਾ ਵਿੱਚ ਹੋਣ ਦੀ ਇੱਕ ਹੋਰ ਝੂਠੀ ਅਫ਼ਵਾਹ ਡਾਕਟਰ ਜਗਜੀਤ ਸਿੰਘ ਚੌਹਾਨ ਦੀ ਪ੍ਰੈੱਸ ਵਿੱਚ ਆਈ ਉਹ ਇੰਟਰਵਿਊ ਸੀ, ਜਿਸ ਵਿੱਚ ਉਸ ਨੇ ਦਾਅਵਾ ਕੀਤਾ ਸੀ ਕਿ ਮੈਂ ਸੰਤਾਂ ਨੂੰ ਅਕਸਰ ਮਿਲਦਾ ਰਹਿੰਦਾ ਹਾਂ ਪਰ ਇਹ ਨਹੀਂ ਦੱਸਾਂਗਾ ਕਿ ਉਹ ਕਿੱਥੇ ਰਹਿੰਦੇ ਹਨ । ਜਦ ਪੱਤਰਕਾਰਾਂ ਨੇ ਡਾਕਟਰ ਚੌਹਾਨ ਦਾ ਬਿਆਨ ਪ੍ਰੈੱਸ ਵਿੱਚ ਛਪੀ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਲਾਸ਼ ਦੀ ਫੋਟੋ ਵੱਲ ਦਿਵਾਇਆ ਤਾਂ ਉਸ ਨੇ ਜਵਾਬ ਦਿੱਤਾ, ਇਹ ਫੋਟੋ ਅਸਲੀ ਨਹੀਂ। ਸੰਤ ਤਾਂ ਸਿਰੋਂ ਗੰਜੇ ਸਨ ਅਤੇ ਇਹ ਫੋਟੋ ਵਾਲਾਂ ਵਾਲੀ ਹੈ । ਡਾਕਟਰ ਚੌਹਾਨ ਨੇ ਸੰਤਾਂ ਨੂੰ ਮਿਲਣ ਦਾ ਇਹ ਦਾਅਵਾ ਖ਼ੁਦ ਕੀਤਾ ਜਾਂ ਅਕਾਲੀ ਨੇਤਾਵਾਂ ਦੇ ਕਹਿਣ ਤੇ ਜਾਂ ਫਿਰ ਭਾਰਤੀ ਹਕੂਮਤ ਦੇ ਇਸ਼ਾਰੇ ਤੇ, ਇਹ ਤਾਂ ਚੌਹਾਨ ਹੀ ਜਾਣਦਾ ਹੈ, ਪਰ ਲੌਂਗੋਵਾਲ ਵੱਲੋਂ ਸਰਕਾਰ ਨੂੰ ਲਿਖੀ ਚਿੱਠੀ ਵਿੱਚ ਚੌਹਾਨ ਦੇ ਨਾਂਅ ਦਾ ਜ਼ਿਕਰ ਹੋਣਾ ਇਸ ਇੰਟਰਵਿਊ ਵਿੱਚ ਅਕਾਲੀਆਂ ਅਤੇ ਸਰਕਾਰ ਦੀ ਮਿਲੀਭੁਗਤ ਦਾ ਸ਼ੱਕ ਜ਼ਰੂਰ ਪਾਉਂਦਾ ਹੈ ।

ਸੰਤਾਂ ਦੇ ਚੜਦੀ ਕਲਾ ਵਿੱਚ ਹੋਣ ਦੀ ਅਫ਼ਵਾਹ ਨੂੰ ਬਲ ਦੇਣ ਵਾਲੀ ਉਹ ਅਨਾਊਂਸਮੈਂਟ ਵੀ ਸੀ, ਜੋ ੨ ਸਤੰਬਰ, ੧੯੮੪ ਨੂੰ ਗੁਰਦੁਆਰਾ ਸ਼ਹੀਦਾਂ, ਅੰਮ੍ਰਿਤਸਰ ਵਿਖੇ ਬੁਲਾਏ ਗਏ ਸਰਬ ਸੰਸਾਰ ਸਿੱਖ ਸੰਮੇਲਨ ਦੇ ਸੰਬੰਧ ਵਿੱਚ, ਸੰਮੇਲਨ ਤੋਂ ੪-੫ ਦਿਨ ਪਹਿਲਾਂ ਬੀ.ਬੀ.ਸੀ. ਲੰਦਨ ਤੋਂ ਆਉਣ ਵਾਲੀਆਂ ਸ਼ਾਮ ਦੀਆਂ ਖ਼ਬਰਾਂ ਦੇ ਨਾਲ ਹੀ ਗੁਰੂ ਫ਼ਤਹਿ ਬੁਲਾ ਕੇ ਪੰਜਾਬੀ ਵਿੱਚ ਬਾਰ-ਬਾਰ ਆ ਰਹੀ ਸੀ । ਇਸ ਵਿੱਚ ਕਿਹਾ ਜਾ ਰਿਹਾ ਸੀ, ਖਾਲਸਾ ਜੀ! ੨ ਸਤੰਬਰ ਨੂੰ ਗੁਰਦੁਆਰਾ ਸ਼ਹੀਦਾਂ, ਅੰਮ੍ਰਿਤਸਰ ਵਿਖੇ ਹੋ ਰਹੇ ਮਹਾਨ ਪੰਥਕ ਸਮਾਗਮ ਵਿੱਚ ਬ੍ਰਾਹਮਣ ਸਰਕਾਰ ਦੀਆਂ ਸਭ ਰੁਕਾਵਟਾਂ ਤੋੜ ਕੇ ਹੁੰਮ-ਹੁਮਾ ਕੇ ਪਹੁੰਚੋ ਅਤੇ ਹਿੰਦੂ ਸਾਮਰਾਜ ਦੇ ਕੁਫ਼ਰ ਦਾ ਭਾਂਡਾ ਭੰਨ ਸੁੱਟੋ । ਇਹ ਅਨਾਊਂਸਮੈਂਟ ਕੋਈ ਛੇ-ਸੱਤ ਮਿੰਟ ਲਗਾਤਾਰ ਆਉਂਦੀ ਰਹੀ ਸੀ ਅਤੇ ਫਿਰ ਧੀਮੀ ਹੁੰਦੀ-ਹੁੰਦੀ ਬੰਦ ਹੋ ਗਈ। ਸੁਣਨ ਵਾਲੇ ਸਭ ਜਾਣਦੇ ਸਨ ਕਿ ਇਸ ਅਨਾਊਂਸਮੈਂਟ ਦੀ ਆਵਾਜ਼ ਸੰਤਾਂ ਦੀ ਨਹੀਂ, ਪਰ ਬਹੁਤ ਸਾਰੇ ਲੋਕਾਂ ਨੇ ਜਾਣ-ਬੁੱਝ ਕੇ ਇਸ ਗੱਲ ਦਾ ਪ੍ਰਚਾਰ ਕੀਤਾ ਕਿ ਸੰਤ ਯੂ.ਕੇ. ਪਹੁੰਚ ਗਏ ਹਨ ਅਤੇ ਉਹਨਾਂ ਨੇ ਉੱਥੋਂ ੨ ਸਤੰਬਰ ਦੇ ਸਮਾਗਮ ਵਿੱਚ ਪਹੁੰਚਣ ਦਾ ਰੇਡੀਓ ਰਾਹੀਂ ਹੁਕਮ ਕੀਤਾ ਹੈ, ਪਰ ਬੀ.ਬੀ.ਸੀ ਦੀਆਂ ਸ਼ਾਮ ਦੀਆਂ ਖ਼ਬਰਾਂ ਨਾਲ ਕੀਤੀ ਜਾ ਰਹੀ ਇਸ ਅਨਾਊਂਸਮੈਂਟ ਦੀ ਆਵਾਜ਼ ਸੰਤਾਂ ਦੀ ਬਿਲਕੁਲ ਨਹੀਂ ਸੀ । ਮੈਂ ਖ਼ੁਦ ੧੯ ਹੋਰ ਸਿੱਖ ਨੌਜੁਆਨਾਂ ਨਾਲ ਇਕੱਠੇ ਬੈਠ ਕੇ ਇਸ ਅਨਾਊਂਸਮੈਂਟ ਨੂੰ ਸੁਣਿਆ ਸੀ ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਬਚ ਨਿਕਲਣ ਦੀ ਅਫ਼ਵਾਹ ਨੂੰ ਗਿਆਨੀ ਪੂਰਨ ਸਿੰਘ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਉਸ ਤਕਰੀਰ ਨੇ ਵੀ ਬਲ ਦਿੱਤਾ, ਜਿਹੜੀ ਉਸ ਨੇ ਗੁਰਦੁਆਰਾ ਸ਼ਹੀਦਾਂ ਵਿਖੇ ੨-੯-੧੯੮੪ ਨੂੰ ਹੋਏ ਸਿੱਖ ਸੰਮੇਲਨ ਸਮੇਂ ਦਿੱਤੀ ਸੀ । ਗਿਆਨੀ ਪੂਰਨ ਸਿੰਘ ਨੇ ਆਪਣੀ ਤਕਰੀਰ ਵਿੱਚ ਕਿਹਾ ਸੀ, ਮੇਰੇ ਵੱਲੋਂ ਜ਼ੋਰ ਦੇਣ ਤੇ ਵੀ ਫ਼ੌਜ ਨੇ ਸੰਤਾਂ ਦਾ ਸਰੀਰ ਨਹੀਂ ਦਿਖਾਇਆ, ਜਿਸ ਤੋਂ ਪਤਾ ਲੱਗਦਾ ਹੈ ਕਿ ਸੰਤਾਂ ਦੇ ਬਚ ਨਿਕਲਣ ਦੀ ਕੋਈ ਗੱਲ ਜ਼ਰੂਰ ਹੈ । ਗਿਆਨੀ ਪੂਰਨ ਸਿੰਘ ਵੱਲੋਂ ਇਹ ਲਫ਼ਜ਼ ਕਹਿਣ ਤੇ ਸਿੱਖ-ਸੰਗਤਾਂ ਨੇ ਖ਼ੁਸ਼ੀ ਵਿੱਚ ਜੈਕਾਰੇ ਛੱਡਣੇ ਸ਼ੁਰੂ ਕਰ ਦਿੱਤੇ ਸਨ। ਗਿਆਨੀ ਪੂਰਨ ਸਿੰਘ ਫ਼ੌਜੀ ਹਮਲੇ ਦੌਰਾਨ ਹਰਿਮੰਦਰ ਸਾਹਿਬ ਵਿੱਚ ਸੀ ਅਤੇ ਉਸ ਨੇ ਜੰਗ ਦਾ ਸਾਰਾ ਦ੍ਰਿਸ਼ ਆਪਣੀਆਂ ਅੱਖਾਂ ਨਾਲ ਦੇਖਿਆ ਅਤੇ ਪਿੰਡੇ ਤੇ ਹੰਢਾਇਆ ਸੀ । ਫ਼ੌਜ ਨੇ ਉਸ ਨੂੰ ਹਰਿਮੰਦਰ ਸਾਹਿਬ ਵਿੱਚੋਂ ਹੀ ਗ੍ਰਿਫ਼ਤਾਰ ਕੀਤਾ ਸੀ । ਗਿਆਨੀ ਕ੍ਰਿਪਾਲ ਸਿੰਘ, ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗਿਆਨੀ ਸਾਹਿਬ ਸਿੰਘ, ਹੈੱਡ ਗਰੰਥੀ, ਹਰਿਮੰਦਰ ਸਾਹਿਬ ਵੱਲੋਂ ਬੁਜ਼ਦਿਲੀ ਵਿਖਾਉਣ ਕਾਰਨ ਉਸ ਸਮੇਂ ਗਿਆਨੀ ਪੂਰਨ ਸਿੰਘ* ਦਾ ਸਿੱਖ ਕੌਮ ਵਿੱਚ ਬਹੁਤ ਹੀ ਸਤਿਕਾਰ ਸੀ ਅਤੇ ਉਹਨਾਂ ਵੱਲੋਂ ਆਪਣੀ ਤਕਰੀਰ ਵਿੱਚ ਕਹੇ ਗਏ ਉਪਰੋਕਤ ਸ਼ਬਦ ਸਿੱਖ ਕੌਮ ਲਈ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀ ਬਹੁਤ ਵੱਡੀ ਗਵਾਹੀ ਸਨ , ਜਿਸ ਤੇ ਸਿੱਖਾਂ ਨੇ ਵਿਸ਼ਵਾਸ ਕਰ ਲਿਆ ਪਰ ਗਿਆਨੀ ਪੂਰਨ ਸਿੰਘ ਦੀ ਇਸ ਤਕਰੀਰ ਵਿੱਚ ਵੀ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਕੋਈ ਸਬੂਤ ਨਹੀਂ ਸੀ ਕਿਉਂਕਿ ਸ਼੍ਰੋਮਣੀ ਕਮੇਟੀ ਦੇ ਇਨਫ਼ਰਮੇਸ਼ਨ ਅਫ਼ਸਰ ਨਰਿੰਦਰਜੀਤ ਸਿੰਘ ਨੰਦਾ, ਰਾਗੀ ਹਰਚਰਨ ਸਿੰਘ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਰਣਜੀਤ ਸਿੰਘ ਸਮੇਤ ਬਹੁਤ ਸਾਰੇ ਮੁਲਾਜ਼ਮਾਂ ਨੇ ਸੰਤਾਂ ਦੀ ਦੇਹ ਦੀ ਸ਼ਨਾਖ਼ਤ ਕੀਤੀ ਸੀ ਅਤੇ ਫ਼ੌਜ ਨੇ ਗ੍ਰਿਫ਼ਤਾਰ ਕੀਤੇ ਗਏ ਬਹੁਤ ਸਾਰੇ ਸਿੰਘਾਂ ਨੂੰ ਸੰਤਾਂ ਦੀ ਲਾਸ਼ ਲਾਗੇ ਕਾਫ਼ੀ ਸਮਾਂ ਬਿਠਾਈ ਰੱਖਿਆ ਸੀ ।

ਉਹਨਾਂ ਦਿਨਾਂ ਵਿੱਚ ਇੱਕ ਅਫ਼ਵਾਹ ਇਹ ਵੀ ਸੁਣੀ ਗਈ ਸੀ ਕਿ ਸੰਤ ਭੇਸ ਬਦਲ ਕੇ ਗੁਰਦੁਆਰਾ ਸ਼ਹੀਦਾਂ ਵਿਖੇ ਸੋਨੇ ਦਾ ਬਹੁਤ ਵੱਡਾ ਹਾਰ ਚੜ੍ਹਾ ਕੇ ਗਏ ਹਨ । ਸੰਤਾਂ ਦੇ ਅਮਰੀਕਾ, ਕਨੇਡਾ, ਯੂ.ਕੇ. ਅਤੇ ਚੀਨ ਆਦਿ ਦੇਸ਼ਾਂ ਵਿੱਚ ਜਾਣ ਦੀਆਂ ਅਫ਼ਵਾਹਾਂ ਵੀ ਆਮ ਹੀ ਸੁਣੀਆਂ ਜਾਂਦੀਆਂ ਸਨ ਅਤੇ ਕਿਹਾ ਜਾਂਦਾ ਸੀ ਕਿ ਸੰਤਾਂ ਦਾ ਮੁੱਖ ਹੈੱਡਕੁਆਟਰ ਪਾਕਿਸਤਾਨ ਵਿੱਚ ਹੈ ਅਤੇ ਉੱਥੋਂ ਉਹ ਖ਼ਾਲਿਸਤਾਨ ਦੀ ਆਜ਼ਾਦੀ ਲਈ ਮਦਦ ਲੈਣ ਲਈ ਸਪੈਸ਼ਲ ਹਵਾਈ ਜਹਾਜ਼ ਰਾਹੀਂ ਕਈ ਮੁਲਕਾਂ ਦਾ ਦੌਰਾ ਕਰ ਰਹੇ ਹਨ । ਵਿਦੇਸ਼ਾਂ ਤੋਂ ਪੰਜਾਬ ਪਰਤੇ ਕਈ ਵਿਅਕਤੀਆਂ ਦੇ ਨਾਂਅ ਵੀ ਆਮ ਹੀ ਲਈ ਜਾਂਦੇ ਰਹੇ ਸਨ, ਜਿਹਨਾਂ ਬਾਰੇ ਕਿਹਾ ਜਾਂਦਾ ਸੀ ਕਿ ਉਹਨਾਂ ਨੇ ਬਾਹਰਲੇ ਦੇਸ਼ਾਂ ਵਿੱਚ ਸੰਤਾਂ ਦੇ ਦਰਸ਼ਨ ਕੀਤੇ ਹਨ । ਇੱਥੋਂ ਤਕ ਕਿ ਕਈ ਕਾਂਗਰਸੀ ਮੰਤਰੀਆਂ ਅਤੇ ਆਗੂਆਂ ਦੇ ਰਿਸ਼ਤੇਦਾਰਾਂ ਵੱਲੋਂ ਸੰਤਾਂ ਦੇ ਵਿਦੇਸ਼ ਵਿੱਚ ਦਰਸ਼ਨ ਕਰਨ ਦੀਆਂ ਗੱਲਾਂ ਵੀ ਸੁਣਨ ਵਿੱਚ ਕਈ ਚਿਰ ਆਉਂਦੀਆਂ ਰਹੀਆਂ ਸਨ ਪਰ ਡਾਕਟਰ ਜਗਜੀਤ ਸਿੰਘ ਚੌਹਾਨ ਵੱਲੋਂ ਸੰਤਾਂ ਨੂੰ ਮਿਲਣ ਦਾ ਸਰਾਸਰ ਝੂਠਾ ਦਾਅਵਾ ਕਰਨ ਤੋਂ ਬਿਨਾ ਅੱਜ ਤਕ ਅਜਿਹਾ ਹੋਰ ਕੋਈ ਵੀ ਵਿਅਕਤੀ ਸਾਹਮਣੇ ਨਹੀਂ ਆਇਆ ਜਿਸ ਨੇ ਸੰਤਾਂ ਨੂੰ ਖ਼ੁਦ ਮਿਲਣ ਦਾ ਦਾਅਵਾ ਕੀਤਾ ਹੋਵੇ । ਜਿਸ ਵਿਅਕਤੀ ਬਾਰੇ ਵੀ ਅਜਿਹੀ

* ਆਰ.ਐਸ.ਐਸ. ਦੀਆਂ ਕਨਵੈਨਸ਼ਨਾਂ ਵਿੱਚ ਸ਼ਾਮਲ ਹੋਣ, ਸਿੱਖਾਂ ਨੂੰ ਲਵ ਕੁਸ਼ ਦੀ ਔਲਾਦ ਦੱਸਣ ਅਤੇ ਹੁਕਮਨਾਮੇ ਦੀ ਪਰੰਪਰਾ ਦੇ ਉਲਟ ਰਸਤੇ ਵਿਚੋਂ ਹੁਕਮਨਾਮਾਂ ਜਾਰੀ ਕਰਕੇ ਗਿ: ਪੂਰਨ ਸਿੰਘ ਦਾ ਹੁਣ ਕੌਮ ਵਿੱਚ ਪਹਿਲਾਂ ਵਰਗਾ ਸਤਿਕਾਰ ਨਹੀਂ ਰਿਹਾ ।

ਅਫ਼ਵਾਹ ਉੱਡਦੀ ਸੀ ਕਿ ਉਹ ਸੰਤਾਂ ਨੂੰ ਮਿਲਿਆ ਹੈ, ਉਸ ਦਾ ਪਤਾ ਕਰਨ ਤੇ ਅਸਲੀਅਤ ਕੁਝ ਹੋਰ ਹੀ ਨਿਕਲਦੀ ਸੀ । ਜਾਂ ਤਾਂ ਅਜਿਹੇ ਨਾਂਅ ਦਾ ਕੋਈ ਆਦਮੀ ਹੁੰਦਾ ਹੀ ਨਹੀਂ ਸੀ ਅਤੇ ਜਾਂ ਫਿਰ ਉਹ ਆਦਮੀ ਕਹਿੰਦਾ ਸੀ ਕਿ ਮੈਂ ਖ਼ੁਦ ਤਾਂ ਸੰਤਾਂ ਨੂੰ ਨਹੀਂ ਮਿਲਿਆ, ਸਿਰਫ਼ ਸੁਣਿਆ ਹੀ ਹੈ । ਅਸਲ ਵਿੱਚ ਸੰਤਾਂ ਵੱਲੋਂ ਨਾ ਤਾਂ ਗੁਰਦੁਆਰਾ ਸ਼ਹੀਦਾਂ ਵਿਖੇ ਭੇਸ ਬਦਲ ਕੇ ਜੂਨ ੧੯੮੪ ਦੇ ਘੱਲੂਘਾਰੇ ਤੋਂ ਬਾਅਦ ਕੋਈ ਬਹੁਤ ਵੱਡਾ ਹਾਰ ਚੜ੍ਹਾਉਣ ਦਾ ਹੀ ਕੋਈ ਸਬੂਤ ਮਿਲਿਆ ਹੈ, ਨਾ ਹੀ ਸੰਤਾਂ ਦੇ ਵਿਦੇਸ਼ ਵਿੱਚ ਹੋਣ ਦੀ ਅੱਜ ਤਕ ਕੋਈ ਉੱਘ-ਸੁੱਘ ਹੀ ਨਿਕਲੀ ਹੈ ਅਤੇ ਨਾ ਹੀ ਕੋਈ ਅਜਿਹਾ ਵਿਅਕਤੀ ਹੀ ਸਾਹਮਣੇ ਆਇਆ ਹੈ ਜੋ ਸੰਤਾਂ ਨੂੰ ਖ਼ੁਦ ਮਿਲਿਆ ਹੋਵੇ । ਪਾਕਿਸਤਾਨ ਤੋਂ ਚੱਲ ਰਹੇ ਪੰਜਾਬੀ ਦਰਬਾਰ ਪ੍ਰੋਗਰਾਮ ਤੋਂ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀ ਜਾਣਕਾਰੀ ਲੈਣ ਲਈ ਗਈਆਂ ਬਹੁਤ ਸਾਰੀਆਂ ਚਿੱਠੀਆਂ ਦਾ ਜਵਾਬ ਦਿੰਦਿਆਂ ਇਸ ਪ੍ਰੋਗਰਾਮ ਦਾ ਪ੍ਰੋਡਿਊਸਰ ਰਿਆਜ਼ ਮਹਿਮੂਦ ਕਈ ਵਾਰ ਸਪਸ਼ਟ ਕਰ ਚੁੱਕਾ ਹੈ ਕਿ ਸੰਤ ਸ਼ਹੀਦ ਹੋ ਚੁੱਕੇ ਹਨ । ਇਸ ਤਰਾਂ ਇਹ ਸੰਭਾਵਨਾ ਵੀ ਮੂਲੋਂ ਹੀ ਰੱਦ ਹੋ ਚੁੱਕੀ ਹੈ ਕਿ ਸੰਤ ਪਾਕਿਸਤਾਨ ਵਿੱਚ ਹਨ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਅਗਲਾ ਸਬੂਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਭਾਈ ਜਸਬੀਰ ਸਿੰਘ ਦੀ ਸੰਤਾਂ ਨਾਲ ਫ਼ੋਨ ਤੇ ਹੋਈ ਗੱਲਬਾਤ ਨਾਲ ਜੁੜਿਆ ਹੋਇਆ ਹੈ । ਭਾਈ ਜਸਬੀਰ ਸਿੰਘ ਦੀ ਸੰਤਾਂ ਨਾਲ ਫ਼ੋਨ ਤੇ ਹੋਈ ਗੱਲ ਅਤੇ ਉਸ ਵੱਲੋਂ ਪਾਕਿਸਤਾਨ ਤੋਂ ਪ੍ਰਾਪਤ ਕਰਕੇ ਭੇਜੀ ਵੀਡਿਓ ਕੈਸੇਟ ਦੀ ਕਾਫ਼ੀ ਚਰਚਾ ਰਹੀ ਹੈ । ਇਹ ਵੀ ਕਿਹਾ ਜਾਂਦਾ ਰਿਹਾ ਹੈ ਕਿ ਭਾਈ ਜਸਬੀਰ ਸਿੰਘ ਨੂੰ ਸੰਤਾਂ ਨਾਲ ਮਿਲਾਉਣ ਲਈ ਪਾਕਿਸਤਾਨ ਦੇ ਇੱਕ ਕਿਲੇ ਦੇ ਗੇਟ ਅੱਗੇ ਲਿਜਾਇਆ ਗਿਆ ਪਰ ਅਧਿਕਾਰੀਆਂ ਨੇ ਸੰਤਾਂ ਦਾ ਭੇਦ ਗੁਪਤ ਰੱਖਣ ਲਈ ਮਿਲਾਉਣ ਤੋਂ ਇਨਕਾਰ ਕਰ ਦਿੱਤਾ, ਮਗਰ ਭਾਈ ਜਸਬੀਰ ਸਿੰਘ ਨੇ ਉਸ ਕਿਲੇ ਵਿੱਚੋਂ ਸਿੰਘਾਂ ਦੁਆਰਾ ਛੱਡੇ ਜਾ ਰਹੇ ਜੈਕਾਰਿਆਂ ਦੀ ਆਵਾਜ਼ ਆਪਣੀ ਕੰਨੀ ਸੁਣੀ । ਜਦ ਇਸ ਸੰਬੰਧੀ ਭਾਈ ਜਸਬੀਰ ਸਿੰਘ ਨਾਲ ਗੱਲਬਾਤ ਕੀਤੀ ਗਈ ਤਾਂ ਉਹਨਾਂ ਦੱਸਿਆ ਕਿ ਮੈਂ ਅਕਤੂਬਰ ੧੯੮੩ ਵਿੱਚ ਉਹਨਾਂ ਦਿਨਾਂ ਚ ਭਾਰਤ ਆਇਆ ਸਾਂ, ਜਦ ਸੰਤ ਆਮ ਹੀ ਕਿਹਾ ਕਰਦੇ ਸਨ ਕਿ ਜੇਕਰ ਦਰਬਾਰ ਸਾਹਿਬ ਤੇ ਹਮਲਾ ਹੋਇਆ ਤਾਂ ਮੂੰਹ-ਤੋੜ ਜਵਾਬ ਦਿੱਤਾ ਜਾਵੇਗਾ । ਅਸੀਂ ਪਰਿਵਾਰ ਵਿੱਚ ਬੈਠ ਕੇ ਮਹਿਸੂਸ ਕੀਤਾ ਕਿ ਸੰਤ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਹੋਣ ਦੀ ਸੂਰਤ ਵਿੱਚ ਭਾਰਤੀ ਫ਼ੌਜ ਨਾਲ ਲੜਦਿਆਂ ਸ਼ਹੀਦ ਹੋਣ ਦਾ ਮਨ ਬਣਾ ਚੁੱਕੇ ਹਨ। ਜਦ ਮੈਂ, ਬਾਬਾ ਜੋਗਿੰਦਰ ਸਿੰਘ ਅਤੇ ਭਾਈ ਜਗਜੀਤ ਸਿੰਘ ਨਾਲ ਸਲਾਹ ਕੀਤੀ ਕਿ ਸੰਤਾਂ ਨੂੰ ਮਿਲ ਕੇ ਪੁੱਛਿਆ ਜਾਵੇ ਕਿ ਜੇਕਰ ਕੋਈ ਭਾਣਾਂ ਵਰਤ ਜਾਂਦਾ ਹੈ ਤਾਂ ਪਰਿਵਾਰ ਲਈ ਕੀ ਹੁਕਮ ਹੈ । ਅਸੀ ਤਿੰਨਾਂ ਨੇ ਹੀ ਸੰਤਾਂ ਨਾਲ ਇਸ ਵਿਸ਼ੇ ਤੇ ਵੱਖ-ਵੱਖ ਗੱਲ ਕੀਤੀ । ਜਦ ਮੈਂ, ਬਾਬਾ ਜੋਗਿੰਦਰ ਸਿੰਘ ਅਤੇ ਭਾਈ ਜਗਜੀਤ ਸਿੰਘ ਨੂੰ ਪੁੱਛਿਆ ਕਿ ਤੁਹਾਨੂੰ ਸੰਤਾਂ ਨੇ ਕੀ ਜਵਾਬ ਦਿੱਤਾ ਹੈ ਤਾਂ ਉਹਨਾਂ ਨੇ ਕਿਹਾ ਕਿ ਅਸੀ ਸੰਤਾਂ ਵੱਲੋਂ ਦਿੱਤੇ ਜਵਾਬ ਨਾਲ ਸੰਤੁਸ਼ਟ ਹਾਂ ਪਰ ਉਹਨਾਂ ਨੇ ਸਾਨੂੰ ਕਿਹਾ ਹੈ ਕਿ ਤੁਹਾਡੇ ਨਾਲ ਮੇਰੀ ਜੋ ਗੱਲ ਹੋਈ ਹੈ, ਉਹ ਕਿਸੇ ਨੂੰ ਵੀ ਨਹੀਂ ਦੱਸਣੀ । ਇਸ ਲਈ ਅਸੀਂ ਉਹਨਾਂ ਨਾਲ ਹੋਈ ਗੱਲ ਨਹੀਂ ਦੱਸ ਸਕਦੇ । ਸੰਤਾਂ ਨੇ ਮੇਰੇ ਨਾਲ ਜੋ ਗੱਲਬਾਤ ਕੀਤੀ ਸੀ, ਉਸ ਨੂੰ ਕਿਸੇ ਹੋਰ ਨਾਲ ਕਰਨ ਤੇ ਪਾਬੰਦੀ ਨਹੀਂ ਸੀ ਲਗਾਈ। ਉਹਨਾਂ ਨੇ ਮੈਨੂੰ ਕਿਹਾ ਸੀ ਕਿ ਤੂੰ ਬਾਹਰ ਚਲੇ ਜਾਹ । ਜਦ ਮੈਂ ਪੁੱਛਿਆ ਕਿ ਹਮਲਾ ਹੋਣ ਦੀ ਸੂਰਤ ਵਿੱਚ ਕੀ ਹੋਵੇਗਾ ਤਾਂ ਉਹਨਾਂ ਜਵਾਬ ਦਿੱਤਾ ਸੀ ਕਿ ਵਾਹਿਗੁਰੂ ਨੇ ਬੰਬੇ (ਬੰਬਈ) ਅਤੇ ਚੰਦੋ ਕਲਾਂ ਤੋਂ ਹੱਥ ਦੇ ਕੇ ਕੱਢ ਲਿਆ ਸੀ ਅਤੇ ਇਸ ਹਮਲੇ ਵਿੱਚ ਵੀ ਸੁਰਖ਼ਰੂ ਹੋ ਕੇ ਹੀ ਨਿਕਲਾਂਗਾ, ਪਰ ਮੈਂ ਕਿਹਾ ਕਿ ਮੇਰੀ ਤਸੱਲੀ ਨਹੀਂ ਹੋਈ, ਕਿਉਂਕਿ ਮੈਂ ਸੋਚਿਆ ਸੀ ਕਿ ਸ਼ਹੀਦ ਹੋਣਾ ਵੀ ਸੁਰਖ਼ਰੂ ਹੋਣਾ ਹੀ ਹੈ ਅਤੇ ਬਚ ਨਿਕਲਣਾ ਵੀ । ਸੰਤਾਂ ਨੇ ਮੈਨੂੰ ਕਿਹਾ ਕਿ ਤੂੰ ਸਵੇਰੇ ਹੀ ਬਾਹਰ (ਵਿਦੇਸ਼) ਚਲਾ ਜਾਹ । ਮੈਂ ਤੇਰੇ ਨਾਲ ਟੈਲੀਫੋਨ ਤੇ ਗੱਲ ਕਰਾਂਗਾ । ਤੂੰ ਮੇਰੀ ਆਵਾਜ਼ ਤਾਂ ਪਹਿਚਾਣ ਹੀ ਲਵੇਗਾ ? ਤੂੰ ਮੇਰੀ ਆਵਾਜ਼ ਪਹਿਚਾਣੀ। ਮੈਂ ੧੮ ਮਾਰਚ ਨੂੰ ਵਾਪਸ ਵਿਦੇਸ਼

ਚਲਾ ਗਿਆ। ਜਦ ਜੂਨ ੧੯੮੪ ਦਾ ਘੱਲੂਘਾਰਾ ਵਾਪਰਿਆਂ ਤਾਂ ਮੈਂ ਡੁਬਈ ਤੋਂ ਇੰਗਲੈਂਡ ਚਲਾ ਗਿਆ । ਘੱਲੂਘਾਰੇ ਤੋਂ ਕੁਝ ਦਿਨ ਬਾਅਦ ਸੰਤਾਂ ਦੇ ਬਚ ਨਿਕਲ ਜਾਣ ਦੀ ਚਰਚਾ ਆਮ ਸੀ ਅਤੇ ਇਹ ਵੀ ਕਿਹਾ ਜਾਂਦਾ ਸੀ ਕਿ ਸੰਤ ਪਾਕਿਸਤਾਨ ਪਹੁੰਚ ਗਏ ਹਨ । ਮੈਂ ਸੋਚਿਆ ਕਿ ਮੇਰੇ ਇੰਗਲੈਂਡ ਵਿੱਚ ਆ ਜਾਣ ਕਾਰਨ ਜੇ ਸੰਤਾਂ ਨੇ ਮੇਰੇ ਨਾਲ ਸੰਪਰਕ ਕਰਨਾ ਹੋਵੇ ਤਾਂ ਕਿਵੇਂ ਕਰਨਗੇ । ਇਹ ਸੋਚ ਕੇ ਮੈਂ ਆਪਣੇ ਫੋਨ ਨੰਬਰ ਪਾਕਿਸਤਾਨ ਦੀ ਜੰਗ ਅਖ਼ਬਾਰ ਸਮੇਤ ਕਈ ਵਿਦੇਸ਼ੀ ਅਖ਼ਬਾਰਾਂ ਵਿੱਚ ਦੇ ਦਿੱਤੇ । ਅਚਾਨਕ ੨੪-੨੫ ਅਕਤੂਬਰ ਦੀ ਰਾਤ ਨੂੰ ਫ਼ੋਨ ਦੀ ਘੰਟੀ ਵੱਜੀ । ਰਾਗੀ ਗੁਰਮੇਲ ਸਿੰਘ ਨੇ ਫ਼ੋਨ ਚੁੱਕਿਆ । ਫ਼ੋਨ ਕਰਨ ਵਾਲੇ ਨੇ ਮੇਰੇ ਨਾਲ ਗੱਲ ਕਰਾਉਣ ਲਈ ਕਿਹਾ। ਜਦ ਮੈਂ ਹੈਲੋਂ ਕੀਤਾ ਤਾਂ ਅੱਗੋਂ ਆਵਾਜ਼ ਆਈ, ਪਹਿਚਾਣਿਆਂ ਈ ? ਜਦ ਮੈਂ ਕਿਹਾ ਕਿ ਤੁਸੀਂ ਕਿੱਥੋਂ ਬੋਲ ਰਹੇ ਹੋ ਤਾਂ ਅੱਗੋਂ ਜਵਾਬ ਆਇਆ, ਪਹਿਚਾਣਿਆਂ ਨਹੀਂ ? ਅਤੇ ਇਸ ਤੋਂ ਬਾਅਦ ਫ਼ੋਨ ਕੱਟਿਆ ਗਿਆ । ਮੇਰੇ ਮਨ ਵਿੱਚ ਸੰਤਾਂ ਦੀ ਕਹੀ ਗੱਲ ਯਾਦ ਆ ਗਈ ਅਤੇ ਮੈਂ ਇਹ ਸੋਚ ਕੇ ਕਿ ਸੰਤ ਪਾਕਿਸਤਾਨ ਹੋਣਗੇ, ਤਿੰਨ ਮਹੀਨੇ ਦਾ ਵੀਜ਼ਾ ਲਿਆ ਅਤੇ ਪਾਕਿਸਤਾਨ ਆ ਗਿਆ । ਪਾਕਿਸਤਾਨ ਪਹੁੰਚ ਕੇ ਸੰਤਾਂ ਨੂੰ ਮਿਲਣ ਦੀ ਕੋਸ਼ਿਸ਼ ਕਰਨ ਲੱਗਾ । ਇੱਕ ਦਿਨ ਲਾਹੌਰ ਦੇ ਕਿਲੇ ਵਿੱਚ ਗਿਆ ਅਤੇ ਕਿਲੇ ਦੇ ਵਿੱਚ ਇੱਕ ਥਾਂ ਗੁਰਬਾਣੀ ਦੀ ਤੁਕ "ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ" ਲਿਖੀ ਹੋਈ ਦੇਖੀ । ਮੈਂ ਉਹ ਤੁਕ ਰੁਕ ਕੇ ਪੜੀ ਪਰ ਮੈਨੂੰ ਉੱਧਰ ਜਾਣ ਨਾ ਦਿੱਤਾ ਗਿਆ ਅਤੇ ਅੱਗੇ ਲੈ ਗਏ । ਇੱਕ ਦਿਨ ਇਸੇ ਕਿਲੇ ਦੇ ਬਾਹਰ ਖੜੇ ਸਾਂ ਕਿ ਅੰਦਰੋਂ ਜੈਕਾਰੇ ਛੱਡਣ ਦੀ ਆਵਾਜ਼ ਸੁਣੀ । ਇੱਕ ਦਿਨ ਮੈਨੂੰ ਇੱਕ ਹੋਰ ਕਿਲੇ ਅੱਗੇ ਲੈ ਕੇ ਗਏ, ਉੱਥੋਂ ਵੀ ਸਿੰਘਾਂ ਦੇ ਜੈਕਾਰਿਆਂ ਦੀ ਆਵਾਜ਼ ਸੁਣੀ । ਇੱਕ ਦਿਨ ਇਹ ਕਹਿ ਕੇ ਇਸਲਾਮਾਬਾਦ ਲੈ ਕੇ ਗਏ ਕਿ ਅੱਜ ਤੈਨੂੰ ਉਸ ਬੰਦੇ ਨਾਲ ਮਿਲਾਉਣਾ ਹੈ ਜਿਹੜਾ ਤੁਹਾਡਾ ਵੱਡਾ ਲੀਡਰ ਹੈ ਪਰ ਜਦ ਉੱਥੇ ਪਹੁੰਚੇ ਤਾਂ ਕੁਝ ਸਮਾਂ ਬਾਅਦ ਉਹਨਾਂ ਨੇ ਕਹਿ ਦਿੱਤਾ ਕਿ ਉਸ ਬੰਦੇ ਨੇ ਕਿਸੇ ਨੂੰ ਵੀ ਮਿਲਣ ਤੋਂ ਇਨਕਾਰ ਕਰ ਦਿੱਤਾ ਹੈ । ਮੈਂ ਸੋਚਿਆ, ਜੇ ਸੰਤਾਂ ਨੇ ਭੇਦ (Secrecy) ਹੀ ਰੱਖਣਾ ਹੈ ਤਾਂ ਉਹ ਮੈਨੂੰ ਵੀ ਕਿਉਂ ਮਿਲਣਗੇ । ਜੇ ਮਿਲ ਪਏ ਫਿਰ ਸੀਕਰੇਸੀ ਕਾਹਦੀ ਂ ਪਰ ਮੈਨੂੰ ਇੱਕ ਵੀਡਿਓ ਕੈਸੇਟ ਵਿਖਾਈ ਗਈ, ਜਿਸ ਵਿੱਚ ਸੰਤਾਂ ਨੇ ਸਿਰ ਤੇ ਕੇਸਕੀ ਸਜਾਈ ਹੋਈ ਸੀ ਅਤੇ ਇੱਕ ਲੱਤ ਤੇ ਪੱਟੀ ਬੰਨੀ ਹੋਈ ਸੀ ਅਤੇ ਕਹਿ ਰਹੇ ਸਨ ਕਿ ਹਕੂਮਤ ਨੇ ਹਰਿਮੰਦਰ ਸਾਹਿਬ ਤੇ ਜੋ ਹਮਲਾ ਕੀਤਾ ਹੈ ਇਸ ਦਾ ਮੂੰਹ-ਤੋੜ ਜਵਾਬ ਦਿਆਂਗੇ । ਇਸ ਤੋਂ ਅੱਗੋਂ ਕੈਸਟ ਖ਼ਤਮ ਹੋ ਜਾਂਦੀ ਹੈ । ਭਾਈ ਜਸਬੀਰ ਸਿੰਘ ਦੇ ਇਸ ਬਿਆਨ ਤੇ ਵਿਚਾਰ ਕਰਨ ਤੋਂ ਸੰਤਾਂ ਦੇ ਚੜਦੀ ਕਲਾ ਵਿਚ ਹੋਣ ਦਾ ਕੋਈ ਵੀ ਮੰਨਣ ਯੋਗ ਠੋਸ ਸਬੂਤ ਸਾਹਮਣੇ ਨਹੀਂ ਆਉਂਦਾ । ਦਰਅਸਲ, ਭਾਈ ਜਸਬੀਰ ਸਿੰਘ ਵੱਲੋਂ ਫ਼ੋਨ ਕਰਨ ਵਾਲੇ ਨੂੰ ਸੰਤ ਸਮਝਣਾ ਇੱਕ ਭੁਲੇਖਾ ਹੀ ਲੱਗਦਾ ਹੈ ਜੋ ਉਸਨੂੰ ਸੰਤਾਂ ਨਾਲ ਘੱਲੂਘਾਰੇ ਤੋਂ ਪਹਿਲਾਂ ਹੋਈ ਗੱਲਬਾਤ ਕਾਰਨ ਬਣੀ ਧਾਰਨਾ ਕਾਰਨ ਲੱਗਾ ਜਾਪਦਾ ਹੈ। ਟੈਲੀਫ਼ੋਨ ਕਰਨ ਲੱਗਿਆਂ ਹਰ ਬੰਦਾ ਅਕਸਰ ਹੀ ਕਹਿ ਦਿੰਦਾ ਹੈ ਕਿ ਪਛਾਣਿਆਂ ਈ ? ਅਤੇ ਫ਼ੋਨ ਵੀ ਅਕਸਰ ਕਈ ਵਾਰ ਹੈਲੋ ਕਰਨ ਤੋਂ ਬਾਅਦ ਹੀ ਕੱਟਿਆ ਜਾਂਦਾ ਹੈ ਅਤੇ ਫਿਰ ਕੋਸ਼ਿਸ਼ ਕਰਨ ਤੇ ਵੀ ਨਹੀਂ ਮਿਲਦਾ । ਭਾਈ ਜਸਬੀਰ ਸਿੰਘ ਨਾਲ ਹੋਈ ਫ਼ੋਨ ਵਾਲੀ ਘਟਨਾ ਵੀ ਅਜਿਹੀ ਹੀ ਦਿਖਾਈ ਦਿੰਦੀ ਹੈ ।

ਸੰਤ ਜਰਨੈਲ ਸਿੰਘ ਨਾ ਤਾਂ ਪਾਕਿਸਤਾਨ ਵਿੱਚ ਗਏ ਸਨ ਅਤੇ ਨਾ ਹੀ ਸਿੰਘਾਂ ਦੇ ਜੈਕਾਰਿਆਂ ਦੀ ਆਵਾਜ਼ ਵਾਲਾ ਕੋਈ ਕਿਲਾ ਹੀ ਸੀ । ਅਸਲ ਵਿੱਚ ਫ਼ੈਸਲਾਬਾਦ ਜੇਲ ਸੀ, ਜਿੱਥੇ ੩੯੭ ਦੇ ਕਰੀਬ ਸਰਹੱਦ ਪਰ ਕਰਕੇ ਗਏ ਸਿੱਖ ਨੌਜੁਆਨ ਗ਼ੈਰ-ਕਾਨੂੰਨੀ ਤਰੀਕੇ ਨਾਲ ਪਾਕਿਸਤਾਨ ਦਾਖਲ ਹੋਣ ਦੇ ਜੁਰਮ ਵਿੱਚ ਨਜ਼ਰਬੰਦ ਕੀਤੇ ਗਏ ਸਨ । ਇਹਨਾਂ ਨੌਜੁਆਨਾਂ ਦੀ ਨਜ਼ਰਬੰਦੀ ਬਾਰੇ ਬੀ.ਬੀ.ਸੀ. ਰੇਡੀਓ ਅਤੇ ਅਖ਼ਬਾਰਾਂ ਵਿੱਚ ਵੀ ਖ਼ਬਰ ਆ ਚੁੱਕੀ ਸੀ ਅਤੇ ਵਿਦੇਸ਼ੀ ਸਿੱਖ ਆਪਣੀ ਪਾਕਿਸਤਾਨ ਯਾਤਰਾ ਸਮੇਂ ਇਹਨਾਂ ਨੂੰ ਮਿਲਣ ਦੀ ਅਕਸਰ ਕੋਸ਼ਿਸ਼ ਵੀ ਕਰਦੇ ਹੀ ਰਹਿੰਦੇ ਸਨ, ਪਰ ਜੇਲ ਅਧਿਕਾਰੀਆਂ ਵੱਲੋਂ ਨਾ ਮਿਲਾਉਣ

ਦੀ ਸੂਰਤ ਵਿੱਚ ਉਹ ਕਿਲਾ-ਨੁਮਾ ਫ਼ੈਸਲਾਬਾਦ ਜੇਲ ਦੇ ਗੇਟ ਅੱਗੋਂ ਹੀ ਇਹਨਾਂ ਨੌਜੁਆਨਾਂ ਦੇ ਜੈਕਾਰਿਆਂ ਦੀ ਆਵਾਜ਼ ਸੁਣ ਕੇ ਹੀ ਵਾਪਸ ਪਰਤ ਆਉਂਦੇ ਸਨ । ਲਾਹੌਰ ਦਾ ਕਿਲਾ ਤਾਂ ਸੈਲਾਨੀਆਂ ਲਈ ਹਮੇਸ਼ਾ ਖੁੱਲਾ ਹੀ ਰਹਿੰਦਾ ਹੈ ਅਤੇ ਪਾਕਿਸਤਾਨ ਜਾਣ ਵਾਲਾ ਹਰ ਸਿੱਖ ਇਸ ਕਿਲੇ ਨੂੰ ਖ਼ਾਲਸਾ ਰਾਜ ਦੀ ਨਿਸ਼ਾਨੀ ਸਮਝ ਕੇ ਅਤੇ ਬਾਬਾ ਬਿਧੀ ਚੰਦ ਦੇ ਘੋੜਿਆਂ ਦੀ ਸਾਖੀ ਨਾਲ ਸੰਬੰਧਤ ਹੋਣ ਕਰਕੇ ਵੇਖਣਾ ਜ਼ਰੂਰੀ ਸਮਝਦਾ ਹੈ । ਲਾਹੌਰ ਦੇ ਇਸ ਕਿਲੇ ਵਿੱਚ ਗੁਰਬਾਣੀ ਦੀਆਂ ਤੁਕਾਂ ਵੀ ਬਹੁਤ ਥਾਈਂ ਲਿਖੀਆਂ ਹੋਈਆਂ ਹਨ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਮਹਿਲ ਦੇਖਦੇ ਸਮੇਂ ਯਾਤਰਾ ਲਈ ਗਏ ਸਿੱਖ ਜਜ਼ਬੇ ਵਿੱਚ ਆ ਕੇ ਕਈ ਵਾਰੀ ਜੈਕਾਰੇ ਵੀ ਛੱਡ ਦਿੰਦੇ ਹਨ । ਦਰਅਸਲ ਭਾਈ ਜਸਬੀਰ ਸਿੰਘ ਨੇ ਵੀ ਅਜਿਹੇ ਸਿੱਖ ਯਾਤਰੂਆਂ ਦੇ ਜੈਕਾਰੇ ਹੀ ਲਾਹੌਰ ਦੇ ਕਿਲੇ ਅਤੇ ਫ਼ੈਸਲਾਬਾਦ ਜੇਲ ਵਿੱਚੋਂ ਸੁਣੇ ਹੋਣਗੇ, ਨਾ ਕਿ ਸੰਤਾਂ ਅਤੇ ਉਹਨਾਂ ਨਾਲ ਰਹਿ ਰਹੇ ਸਿੰਘਾਂ ਦੇ । ਭਾਈ ਜਸਬੀਰ ਸਿੰਘ ਵਲੋਂ ਜਿਸ ਵੀਡੀਓ ਕੈਸੇਟ ਦਾ ਜ਼ਿਕਰ ਕੀਤਾ ਗਿਆ ਹੈ, ਉਹ ਪਹਿਲੀ ਜੂਨ ਨੂੰ ਹਰਿਮੰਦਰ ਸਾਹਿਬ ਤੇ ਚੱਲੀ ਗੋਲੀ ਤੋਂ ਬਾਅਦ ਉਸ ਦਿਨ ਰਿਕਾਰਡ ਕੀਤੀ ਗਈ ਸੀ ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਬਚ ਨਿਕਲਣ ਦੀ ਅਫ਼ਵਾਹ ਨੂੰ ਜੱਗਬਾਣੀ ਸਮੇਤ ਕੁਝ ਅਖ਼ਬਾਰਾਂ ਨੇ ਵੀ ਪੂਰੀ ਹਵਾ ਦਿੱਤੀ ਸੀ । ਇਹਨਾਂ ਵਿੱਚ ੧੯ ਜੂਨ ਨੂੰ ਇੱਕ ਖ਼ਬਰ ਆਈ ਸੀ ਕਿ ੩੦ ਜੂਨ, ੧੯੮੪ ਨੂੰ ਪਾਕਿਸਤਾਨ ਟੀ.ਵੀ. ਤੋਂ ਨਕਲੀ ਭਿੰਡਰਾਂਵਾਲੇ ਦੀ ਤਕਰੀਰ ਸੁਣਾਈ ਜਾਵੇਗੀ । ਅਖ਼ਬਾਰਾਂ ਖ਼ਾਸ ਕਰਕੇ ਜੱਗਬਾਣੀ ਵੱਲੋਂ ਵਰਤੇ ਗਏ ਨਕਲੀ ਸ਼ਬਦ ਨੇ ਸਿੱਖਾਂ ਦੇ ਵਿਸ਼ਵਾਸ ਨੂੰ ਹੋਰ ਵੀ ਮਜ਼ਬੂਤ ਕੀਤਾ । ਸਿੱਖਾਂ ਨੇ ਸਮਝਿਆ ਕਿ ਸੰਤ ਸੱਚਮੁੱਚ ਹੀ ਜਿਉਂਦੇ ਹਨ ਅਤੇ ਅਖ਼ਬਾਰ ਨਕਲੀ ਸ਼ਬਦ ਸਿੱਖਾਂ ਨੂੰ ਧੋਖਾ ਦੇਣ ਲਈ ਜਾਣ-ਬੁੱਝ ਕੇ ਵਰਤ ਰਹੇ ਹਨ । ਕੁਝ ਅਖ਼ਬਾਰਾਂ ਵੱਲੋਂ ਫੈਲਾਈ ਗਈ ਇਹ ਅਫ਼ਵਾਹ ਵੀ ਜੰਗਲ ਦੀ ਅੱਗ ਵਾਂਗ ਫੈਲ ਗਈ । ਸਿੱਖ ਪਾਕਿਸਤਾਨ ਟੀ.ਵੀ. ਤੋਂ ਸੰਤਾਂ ਦੀ ਤਕਰੀਰ ਸੁਣਨ ਲਈ ਉਤਸੁਕਤਾ ਨਾਲ ਉਡੀਕ ਕਰਨ ਲੱਗੇ । ਇਹ ਅਫ਼ਵਾਹ ਵੀ ਨਾਲ ਹੀ ਫੈਲ ਗਈ ਕਿ ਇਸ ਦਿਨ ਸਰਕਾਰ ਬਿਜਲੀ ਬੰਦ ਰੱਖੇਗੀ । ਸਿੱਖਾਂ ਨੇ ਬਿਜਲੀ ਦੇ ਬਦਲ ਲਈ ਬੈਟਰੀਆਂ ਦਾ ਉਚੇਚਾ ਪ੍ਰਬੰਧ ਵੀ ਕਰ ਲਿਆ ਅਤੇ ਅਖ਼ਬਾਰਾਂ ਵੱਲੋਂ ਦੱਸੇ ਦਿਨ ਉਹ ਸਾਰੀ ਰਾਤ ਟੀ.ਵੀ. ਦੇਖਦੇ ਰਹੇ । ਅਗਲੇ ਦਿਨ ਇਹ ਆਮ ਹੀ ਸੁਣਿਆ ਜਾ ਰਿਹਾ ਸੀ ਕਿ ਪਾਕਿਸਤਾਨ ਟੀ.ਵੀ. ਤੋਂ ਰਾਤ ਕਰੀਬ ੧-੩੦ ਵਜੇ ਸੰਤਾਂ ਨੇ ਤਕਰੀਰ ਕੀਤੀ ਹੈ । ਉਹਨਾਂ ਦਿਨਾਂ ਵਿੱਚ ਪਿੰਡਾਂ ਚ ਵਿਰਲੇ-ਵਿਰਲੇ ਟੀ.ਵੀ. ਹੀ ਸਨ । ਜਿਨਾਂ ਕੋਲ ਟੀ.ਵੀ. ਨਹੀਂ ਸਨ, ਉਹਨਾਂ ਨੇ ਇਸ ਅਫ਼ਵਾਹ ਨੂੰ ਪੂਰੀ ਤਰਾਂ ਸੱਚ ਮੰਨ ਲਿਆ ਅਤੇ ਖ਼ੁਸ਼ੀ ਵਿੱਚ ਜੈਕਾਰੇ ਛੱਡਣੇ ਅਤੇ ਲੱਡੂ ਵੰਡਣੇ ਸ਼ੁਰੂ ਕਰ ਦਿੱਤੇ । ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲੇ ਵਿੱਚ ਲਾਹੌਰ ਟੀ.ਵੀ. ਦੇਖੇ ਜਾਣ ਕਾਰਨ ਇਹਨਾਂ ਦੋਹਾਂ ਜ਼ਿਲਿਆਂ ਵਿੱਚ ਤਾਂ ਸੰਤਾਂ ਦੀ ਤਕਰੀਰ ਸੁਣੇ ਜਾਣ ਦਾ ਸਰਾਸਰ ਝੂਠਾ ਪ੍ਰਚਾਰ ਸਿਰਫ਼ ਸ਼ਰਧਾ-ਭਾਵਨਾ ਤਹਿਤ ਹੀ ਕੀਤਾ ਜਾ ਰਿਹਾ ਸੀ, ਜਦ ਕਿ ਇਸ ਦਿਨ ਸੰਤ ਜਰਨੈਲ ਸਿੰਘ ਦੀ ਕੋਈ ਵੀ ਤਕਰੀਰ ਲਾਹੌਰ ਟੀ.ਵੀ. ਤੋਂ ਨਹੀਂ ਸੀ ਸੁਣੀ ਗਈ । ਮੈਂ ਖ਼ੁਦ ੨੮, ੨੯ ਅਤੇ ੩੦ ਜੂਨ, ੧੯੮੪ ਨੂੰ ਲਗਾਤਾਰ ਤਿੰਨ ਦਿਨ ਲਾਹੌਰ ਟੀ.ਵੀ. ਦਾ ਪੂਰਾ-ਪੂਰਾ ਪ੍ਰੋਗਰਾਮ ਵੇਖਿਆ ਸੀ ਪਰ ਮੈਂ ਸੰਤਾਂ ਦੀ ਕੋਈ ਵੀ ਤਕਰੀਰ ਨਹੀਂ ਸੀ ਸੁਣੀ । ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕਰਨ ਵਾਲੇ ਜਨਰਲ ਬਰਾੜ ਸਮੇਤ ਕਈ ਫ਼ੌਜੀ ਅਫ਼ਸਰਾਂ ਵੱਲੋਂ ਇਸ ਦਿਨ ਲਾਹੌਰ ਟੀ.ਵੀ. ਦੇਖਣ ਲਈ ਵਿਖਾਈ ਗਈ ਦਿਲਚਸਪੀ ਦੀ ਖ਼ਬਰ ਨੇ ਵੀ ਸੰਤਾਂ ਦੇ ਚੜਦੀ ਕਲਾ ਵਿੱਚ ਹੋਣ ਦੀ ਅਫ਼ਵਾਹ ਨੂੰ ਹੱਦੋਂ ਵੱਧ ਬਲ ਦਿੱਤਾ ਸੀ, ਕਿਉਂਕਿ ਸਿੱਖਾਂ ਨੇ ਇਹ ਪ੍ਰਭਾਵ ਲਿਆ ਸੀ ਕਿ ਜੇਕਰ ਸੰਤਾਂ ਨੂੰ ਮਾਰ-ਮੁਕਾਉਣ ਦਾ ਦਾਅਵਾ ਕਰਨ ਵਾਲੇ ਫ਼ੌਜੀ ਜਰਨੈਲ ਵੀ ਖ਼ੁਦ ਦੁਬਿਧਾ ਵਿੱਚ ਹਨ ਤਾਂ ਫਿਰ ਸੰਤਾਂ ਦੇ ਚੜਦੀ ਕਲਾ ਵਿੱਚ ਹੋਣ ਦੀ ਖ਼ਬਰ ਬਿਲਕੁਲ ਸੱਚੀ ਹੈ । ਅਸਲ ਵਿੱਚ ਅਖ਼ਬਾਰਾਂ ਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ

ਤਕਰੀਰ ਸੁਣਾਏ ਜਾਣ ਦੀ ਖ਼ਬਰ ਸਿੱਖਾਂ ਨੂੰ ਧੋਖਾ ਦੇਣ ਵਾਲੀ ਇੱਕ ਸ਼ਰਾਰਤ ਸੀ, ਪਰ ਸੰਤਾਂ ਨੂੰ ਚੜਦੀ ਕਲਾ ਵਿੱਚ ਵੇਖਣ ਦੀ ਸਿੱਖ ਹਿਰਦਿਆਂ ਦੀ ਤੜਪ ਨੇ ੩੦ ਜੂਨ ਤੋਂ ਬਾਅਦ, ਬਿਨਾਂ ਤਕਰੀਰ ਸੁਣਨ ਦੇ ਹੀ ਇਸ ਨੂੰ ਸੁਣਨ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ।

ਸੰਤ ਜਰਨੈਲ ਸਿੰਘ ਦੇ ਪਾਕਿਸਤਾਨ ਵਿੱਚ ਹੋਣ ਦੀ ਅਫ਼ਵਾਹ ਦਾ ਹਿੰਦੁਸਤਾਨੀ ਸਰਕਾਰ ਵੱਲੋਂ ਦਿਤਾ ਗਿਆ ਇਹ ਜਵਾਬ ਕਿ ਜੇਕਰ ਸੰਤ ਜਰਨੈਲ ਸਿੰਘ ਜਿਊਂਦਾ ਹੈ ਤਾਂ ਫਿਰ ਜ਼ੁਲਫਕਾਰ ਅਲੀ ਭੁੱਟੋ ਵੀ ਜਿਊਂਦਾ ਹੈ, ਬੜਾ ਗ਼ੌਰਤਲਬ ਹੈ ਕਿਉਂਕਿ ਜ਼ਿਆਂ ਹਕੂਮਤ ਵੱਲੋਂ ਜ਼ੁਲਫ਼ਕਾਰ ਅਲੀ ਭੁੱਟੋ ਨੂੰ ਫਾਂਸੀ ਦਿੱਤੇ ਜਾਣ ਸਮੇਂ ਵੀ ਇਹ ਅਫ਼ਵਾਹ ਫੈਲੀ ਸੀ ਕਿ ਉਸ ਨੂੰ ਫਾਂਸੀ ਦੇਣ ਦੀ ਥਾਂ ਡਰਾਮਾ ਹੀ ਖੇਡਿਆ ਗਿਆ ਹੈ ਅਤੇ ਅੰਤਰ-ਰਾਸ਼ਟਰੀ ਦਬਾਅ ਕਾਰਨ ਉਸ ਨੂੰ ਮਾਰਨ ਦੀ ਥਾਂ ਛੁਪਾ ਕੇ ਰੱਖਿਆ ਹੋਇਆ ਹੈ ਅਤੇ ਸਮਾਂ ਆਉਣ ਤੇ ਉਸ ਨੂੰ ਸਾਹਮਣੇ ਲੈ ਆਂਦਾ ਜਾਵੇਗਾ । ਹਿੰਦ ਸਰਕਾਰ ਨੇ ਇਹ ਵੀ ਦਾਅਵਾ ਕੀਤਾ ਸੀ ਕਿ ਜੇਕਰ ਪਾਕਿਸਤਾਨ ਸੰਤ ਜਰਨੈਲ ਸਿੰਘ ਨੂੰ ਟੀ.ਵੀ. ਤੇ ਦਿਖਾਏਗਾ ਤਾਂ ਅਸੀਂ ਭੁੱਟੋ ਨੂੰ ਪੇਸ਼ ਕਰ ਦਿਆਂਗੇ । ਇਸ ਖ਼ਬਰ ਨੇ ਵੀ ਸਿੱਖਾਂ ਤੇ ਉਲਟਾ ਅਸਰ ਕੀਤਾ।

ਸੰਤਾਂ ਦੇ ਜਿਊਂਦਾ ਬਚ ਨਿਕਲ ਜਾਣ ਦੀਆਂ ਉਪਰੋਕਤ ਅਫ਼ਵਾਹਾਂ ਤੋਂ ਇਲਾਵਾ ਪਾਕਿਸਤਾਨ ਨਾਲ ਜੁੜੀਆਂ ਕੁਝ ਹੋਰ ਘਟਨਾਵਾਂ ਨੇ ਵੀ ਸੰਤਾਂ ਦੇ ਚੜਦੀ ਕਲਾ ਵਿੱਚ ਹੋਣ ਦੀ ਅਫ਼ਵਾਹ ਨੂੰ ਬਲ ਦਿੱਤਾ। ਪਾਕਿਸਤਾਨ ਜਾਣ ਵਾਲੇ ਨੌਜੁਆਨਾਂ ਵਿੱਚੋਂ ਕੁਝ ਸਰਹੱਦ ਪਾਰ ਕਰਕੇ ਕਰਤਾਰਪੁਰ ਸਾਹਿਬ ਦੇ ਨੇੜਲੇ ਦੋ ਪਿੰਡਾਂ ਕੋਠਾ ਅਤੇ ਡੇਰਾ ਵਿਖੇ ਗਏ । ਇਨਾਂ ਪਿੰਡਾਂ ਦੇ ਪਾਕਿਸਤਾਨੀਆਂ ਨੇ ਸਿੱਖ ਨੌਜੁਆਨਾਂ ਨੂੰ ਦੱਸਿਆ ਕਿ ਸੰਤ ਜਰਨੈਲ ਸਿੰਘ ਤਿੰਨ ਹੋਰ ਸਿੰਘਾਂ ਸਮੇਤ ਇੱਥੋਂ ਦੀ ਹੀ ਲੰਘ ਕੇ ਜਾਂਦੇ ਅਸੀਂ ਦੇਖੇ ਹਨ । ਉਹਨਾਂ ਦੇ ਨਾਲ ਇੱਕ ਬੀਬੀ ਵੀ ਸੀ । ਸੰਤ ਥੋੜਾ ਜਿਹਾ ਲੰਗੜਾ ਕੇ ਤੁਰਦੇ ਸਨ । ਸ਼ਾਇਦ ਉਹਨਾਂ ਦੀ ਲੱਤ ਵਿੱਚ ਗੋਲੀ ਲੱਗੀ ਹੋਈ ਸੀ। ਉਹਨਾਂ ਨੌਜੁਆਨਾਂ ਨੇ ਇਹਨਾਂ ਪਿੰਡਾਂ ਦੇ ਲੋਕਾਂ ਦੀ ਗੱਲ ਸੱਚ ਮੰਨ ਲਈ ਅਤੇ ਪਾਕਿਸਤਾਨ ਗਏ ਹੋਰ ਸਿੱਖ ਨੌਜੁਆਨਾਂ ਨੂੰ ਵੀ ਦੱਸੀ । ਫ਼ੈਸਲਾਬਾਦ ਜੇਲ ਤੋਂ ਰਿਹਾਅ ਹੋ ਕੇ ਜਦ ਇਹ ਨੌਜੁਆਨ ਵਾਪਸ ਪੰਜਾਬ ਪਰਤੇ ਤਾਂ ਇਹਨਾਂ ਨੇ ਇੱਥੇ ਵੀ ਇਸ ਗੱਲ ਦਾ ਖ਼ੂਬ ਪ੍ਰਚਾਰ ਕੀਤਾ । ਅਸਲ ਵਿੱਚ ਲੰਗੜਾ ਕੇ ਤੁਰਨ ਵਾਲਾ ਸੰਤ ਜਰਨੈਲ ਸਿੰਘ ਨਹੀਂ ਬਲਕਿ ਭਾਈ ਕੰਵਰ ਸਿੰਘ ਧਾਮੀ ਸੀ, ਜੋ ਬੀਬੀ ਕੁਲਬੀਰ ਕੌਰ ਧਾਮੀ ਅਤੇ ਤਿੰਨ ਹੋਰ ਸਿੰਘਾਂ ਸਮੇਤ ਪਾਕਿਸਤਾਨ ਦੇ ਇਹਨਾਂ ਪਿੰਡਾਂ ਵਿੱਚ ਗਿਆ ਸੀ । ਭਾਈ ਕੰਵਰ ਸਿੰਘ ਦੇ ਪੈਰ ਵਿੱਚ ਜਮਾਂਦਰੂ ਨੁਕਸ ਹੋਣ ਕਾਰਨ ਉਹ ਥੋੜਾ ਲੰਗੜਾ ਕੇ ਹੀ ਤੁਰਦਾ ਸੀ ।

ਪਾਕਿਸਤਾਨ ਜਾਣ ਵਾਲੇ ਸਿੱਖ ਨੌਜੁਆਨਾਂ ਦੀ ਪਾਕਿਸਤਾਨੀ ਅਧਿਕਾਰੀ ਪੁੱਛਗਿੱਛ ਕਰਦੇ ਸਨ । ਜਦ ਉਹ ਇਹਨਾਂ ਨੌਜੁਆਨਾਂ ਨੂੰ ਪੁੱਛਦੇ ਕਿ ਤੁਸੀਂ ਪਾਕਿਸਤਾਨ ਕਿਉਂ ਆਏ ਹੋ ? ਤਾਂ ਬਹੁਤੇ ਨੌਜੁਆਨ ਜਵਾਬ ਦਿੰਦੇ, ਅਸੀਂ ਸੰਤਾਂ ਨੂੰ ਮਿਲਣ ਆਏ ਹਾਂ, ਸਾਨੂੰ ਉਹਨਾਂ ਨਾਲ ਮਿਲਾ ਦਿਉ। ਪਾਕਿਸਤਾਨ ਅਧਿਕਾਰੀ ਅੱਗੋਂ ਹੱਸ ਕੇ ਕਹਿੰਦੇ, ਇਨਛਾ ਅੱਲਾ । ਪਾਕਿਸਤਾਨੀ ਅਫ਼ਸਰਾਂ ਦੇ ਇਸ ਫ਼ਿਕਰੇ ਦਾ ਸਿੱਖ ਨੌਜੁਆਨਾਂ ਤੇ ਬਹੁਤ ਜ਼ਿਆਦਾ ਅਸਰ ਹੋਇਆ ਅਤੇ ਉਹਨਾਂ ਨੇ ਸਮਝਿਆ ਕਿ ਸੰਤ ਸੱਚਮੁੱਚ ਜਿਊਂਦੇ ਹਨ ਅਤੇ ਪਾਕਿਸਤਾਨੀ ਅਧਿਕਾਰੀ ਭੇਦ ਗੁਪਤ ਰੱਖਣ ਕਾਰਨ ਸਾਨੂੰ ਮਿਲਾ ਨਹੀਂ ਰਹੇ । ਨਜ਼ਰਬੰਦ ਕਰਕੇ ਜੇਲ ਵਿੱਚ ਸੁੱਟ ਦਿੱਤੇ ਜਾਣ ਕਾਰਨ ਇਹਨਾਂ ਨੌਜੁਆਨਾਂ ਵਿੱਚ ਨਿਰਾਸ਼ਤਾ ਫੈਲ ਗਈ ਪਰ ਜੇਲ ਅਧਿਕਾਰੀ ਇਹਨਾਂ ਨੂੰ ਅਕਸਰ ਦਿਲਾਸਾ ਦੇਣ ਦੀ ਕੋਸ਼ਿਸ਼ ਵੀ ਕਰਦੇ ਰਹਿੰਦੇ ਸਨ । ਇੱਕ ਦਿਨ ਜੇਲ ਦੇ ਸੁਪ੍ਰਿੰਟੈਂਡੈਂਟ ਨੇ ਇਹਨਾਂ ਨੌਜਆਨਾਂ ਵੱਲੋਂ ਚੁਣੀ ਗਈ ਕਮੇਟੀ ਨੂੰ ਆਪਣੇ

ਦਫ਼ਤਰ ਵਿੱਚ ਬੁਲਾਇਆ ਅਤੇ ਹੌਂਸਲਾ ਦੇਣ ਦੀ ਕੋਸ਼ਿਸ਼ ਵਜੋਂ ਕਿਹਾ ਕਿ ਸੰਤ ਬੜੇ ਮਹਾਨ ਆਦਮੀ ਸਨ, ਉਹਨਾਂ ਦਾ ਡੁੱਲਾ ਲਹੂ ਜ਼ਰੂਰ ਰੰਗ ਲਿਆਵੇਗਾ, ਤੁਹਾਨੂੰ ਨਿਰਾਸ਼ ਨਹੀਂ ਹੋਣਾ ਚਾਹੀਦਾ । ਕੋਲ ਬੈਠਾ ਡਿਪਟੀ ਸੁਪ੍ਰਿੰਟੈਡੈਂਟ ਝੱਟ ਬੋਲ ਪਿਆ ਅਤੇ ਉਸ ਨੇ ਕਿਹਾ, ਸਰ, ਸੰਤ ਸ਼ਹੀਦ ਨਹੀਂ ਹੋਏ, ਜ਼ਿੰਦਾ ਹਨ । ਅਸਲ ਵਿੱਚ ਡਿਪਟੀ ਸੁਪ੍ਰਿੰਟੈਡੈਂਟ ਸਿੱਖ ਨੌਜੁਆਨਾਂ ਨੂੰ ਰੋਜ਼ ਮਿਲਦਾ ਰਹਿੰਦਾ ਸੀ ਅਤੇ ਉਹਨਾਂ ਦੇ ਜਜ਼ਬਾਤਾਂ ਨੂੰ ਸੁਪ੍ਰਿੰਟੈਡੈਂਟ ਨਾਲੋਂ ਜ਼ਿਆਦਾ ਸਮਝਦਾ ਸੀ । ਉਸਨੂੰ ਪਤਾ ਸੀ ਕਿ ਸਿੱਖ ਨੌਜੁਆਨਾਂ ਨੂੰ ਸੰਤਾਂ ਦੀ ਸ਼ਹੀਦੀ ਨਾਲੋਂ ਉਹਨਾਂ ਦੇ ਜਿਊਂਦਾ ਹੋਣ ਦੀ ਖ਼ਬਰ ਜ਼ਿਆਦਾ ਹੌਸਲਾ ਦਿੰਦੀ ਸੀ । ਬੱਸ, ਉਸ ਤੋਂ ਏਨੀ ਗੱਲ ਸੁਣਨ ਦੀ ਹੀ ਦੇਰ ਸੀ ਕਿ ਕਮੇਟੀ ਵਿੱਚੋਂ ਇੱਕ ਨੌਜੁਆਨ, ਭਾਈ ਅਵਤਾਰ ਸਿੰਘ ਠੇਠਰਕੇ ਨੂੰ ਪੱਕਾ ਵਿਸ਼ਵਾਸ ਹੀ ਹੋ ਗਿਆ ਕਿ ਸੰਤ ਸੱਚ-ਮੁੱਚ ਚੜ੍ਹਦੀ ਕਲਾ ਵਿੱਚ ਹਨ ਅਤੇ ਡਿਪਟੀ ਨੂੰ ਸਾਰਾ ਪਤਾ ਹੈ । ਉਸ ਨੇ ਬੈਰਕ ਵਿੱਚ ਪਹੁੰਚਦਿਆਂ ਹੀ ਬਾਕੀ ਨੌਜੁਆਨਾਂ ਨੂੰ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀ ਖ਼ਬਰ ਸੁਣਾਈ, ਜਿਸਨੂੰ ਸੁਣਦੇ ਸਾਰ ਹੀ ਸਾਰੇ ਸਿੱਖ ਨੌਜੁਆਨ ਇਕੱਠੇ ਹੋ ਗਏ । ਅਮਰੀਕ ਸਿੰਘ ਨਾਂਅ ਦੇ ਇੱਕ ਨੌਜੁਆਨ ਨੇ ਤਕਰੀਰ ਸ਼ੁਰੂ ਕਰ ਦਿੱਤੀ ਅਤੇ ਕਿਹਾ ਕਿ ਅੱਜ ਸਪਸ਼ਟ ਹੋ ਗਿਆ ਹੈ ਕਿ ਸੰਤ ਚੜ੍ਹਦੀ ਕਲਾ ਵਿੱਚ ਹਨ ਅਤੇ ਹਨ ਵੀ ਪਾਕਿਸਤਾਨ ਵਿੱਚ ਹੀ । ਜੇਕਰ ਸਾਨੂੰ ਨਨਕਾਣਾ ਸਾਹਿਬ ਦੇ ਦਰਸ਼ਨ ਕਰਾਉਣ ਦਾ ਵਾਅਦਾ ਕੀਤਾ ਗਿਆ ਹੈ ਤਾਂ ਫਿਰ ਸਮਝੋ ਸੰਤਾਂ ਦੇ ਦਰਸ਼ਨ ਵੀ ਹੋਣਗੇ । ਪਾਕਿਸਤਾਨ ਨਾਲ ਜੁੜੀਆਂ ਉਪਰੋਕਤ ਕਹਾਣੀਆਂ ਤੇ ਸਰਸਰੀ ਜਿਹੀ ਨਜ਼ਰ ਮਾਰਨ ਤੋਂ ਹੀ ਸਪਸ਼ਟ ਹੈ ਕਿ ਇਹਨਾਂ ਵਿੱਚ ਸੰਤਾਂ ਦੇ ਪਾਕਿਸਤਾਨ ਹੋਣ ਦਾ ਜ਼ਰਾ ਜਿੰਨਾ ਵੀ ਸਬੂਤ ਨਹੀਂ ਮਿਲਦਾ । ਦਰਅਸਲ ਸੰਤ ਜਰਨੈਲ ਸਿੰਘ ਦੇ ਉਥੇ ਹੋਣ ਦੀਆਂ ਸਭ ਖ਼ਬਰਾਂ ਪਾਕਿਸਤਾਨ ਦੇ ਅਧਿਕਾਰੀਆਂ ਵੱਲੋਂ ਸਰਹੱਦ ਪਾਰ ਕਰਕੇ ਗਏ ਸਿੱਖ ਨੌਜੁਆਨਾਂ ਦਾ ਦਿਲ ਰੱਖਣ ਲਈ ਵਰਤੇ ਜਾਂਦੇ ਵਾਕ ਇਨਛਾ ਅੱਲਾ ਨਾਲ ਜੁੜੀਆਂ ਹੋਈਆਂ ਹਨ, ਜਿਸ ਦੇ ਭੇਦ ਨੂੰ ਸਮਝਣ ਤੋਂ ਬਿਨਾਂ ਹੀ ਇਹਨਾਂ ਨੌਜੁਆਨਾਂ ਨੇ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀ ਸੰਭਾਵਨਾ ਨੂੰ ਹਿਰਦੇ ਵਿੱਚ ਵਸਾ ਲਿਆ ਅਤੇ ਬਿਨਾ ਸੋਚੇ-ਸਮਝੇ ਹੀ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਪ੍ਰਚਾਰ ਅਤੇ ਉਹਨਾਂ ਨੂੰ ਮਿਲਣ ਦੇ ਸਰਾਸਰ ਝੂਠੇ ਦਾਅਵੇ ਕਰਨੇ ਸ਼ੁਰੂ ਕਰ ਦਿੱਤੇ । ਜੇਲ ਦੇ ਡਿਪਟੀ ਸੁਪ੍ਰਿੰਟੈਡੈਂਟ ਨੇ ਵੀ ਇਹਨਾਂ ਨੌਜੁਆਨਾਂ ਦਾ ਦਿਲ ਰੱਖਣ ਲਈ ਹੀ ਸੰਤਾਂ ਦੇ ਜ਼ਿੰਦਾ ਹੋਣ ਦੀ ਗੱਲ ਕੀਤੀ ਸੀ, ਨਾ ਕਿ ਕਿਸੇ ਠੋਸ ਸਬੂਤ ਦੇ ਅਧਾਰ ਤੇ।

ਫ਼ੈਸਲਾਬਾਦ ਜੇਲ ਵਿੱਚ ਹੀ ਇਸ ਅਫ਼ਵਾਹ ਨੂੰ ਬਲ ਦੇਣ ਵਾਲੀ ਇੱਕ ਹੋਰ ਘਟਨਾ ਵਾਪਰੀ । ਇੱਕ ਦਿਨ ਰਾਤ ਕਰੀਬ ੮-੦੦ ਵਜੇ ਬਲਦੇਵ ਸਿੰਘ ਹੋਠੀਆਂ, ਜੋ ਆਪਣੇ-ਆਪ ਨੂੰ ਸੰਤ ਜਰਨੈਲ ਸਿੰਘ ਦਾ ਬਾਡੀਗਾਰਡ ਦੱਸਦਾ ਸੀ, ਦੁਬਾਰਾ ਜੇਲ ਵਿੱਚ ਆ ਗਿਆ । ਉਸ ਨੇ ਆਉਂਦਿਆਂ ਹੀ ਦਾਅਵਾ ਕੀਤਾ ਕਿ ਜਿਸ ਆਦਮੀ ਨੇ ਸੰਤਾਂ ਦੇ ਦਰਸ਼ਨ ਕੀਤੇ ਹਨ, ਉਸ ਨੂੰ ਮਿਲ ਕੇ ਆਇਆ ਸਿੰਘ ਮੈਨੂੰ ਮਿਲਿਆ ਹੈ । ਬੱਸ, ਇਹ ਸੁਣਨ ਦੀ ਦੇਰ ਸੀ ਕਿ ਬੈਰਕ ਵਿਚਲੇ ਸਿੱਖ ਨੌਜੁਆਨੇ ਨੇ ਜੈਕਾਰੇ ਛੱਡਣੇ ਸ਼ੁਰੂ ਕਰ ਦਿੱਤੇ, ਜਦ ਕਿ ਅਸਲੀਅਤ ਇਹ ਸੀ ਕਿ ਬਲਦੇਵ ਸਿੰਘ ਨੇ ਇਹ ਗੱਲ ਜੇਲ ਵਿਚਲੇ ਸਾਰੇ ਨੌਜੁਆਨਾਂ ਨੂੰ ਆਪਣੇ ਨਾਲ ਗੰਢਣ ਲਈ ਕੀਤੀ ਸੀ ਅਤੇ ਉਸ ਨੇ ਅਜਿਹਾ ਦਾਅਵਾ ਕਰਕੇ ਆਪਣੇ ਨਾਲ ੮੦% ਨੌਜੁਆਨਾਂ ਨੂੰ ਜੋੜ ਵੀ ਲਿਆ ਸੀ। ਫ਼ੈਸਲਾਬਾਦ ਜੇਲ ਵਿਚਲੇ ਕੁਝ ਨੌਜੁਆਨਾਂ ਨੇ ਤਾਂ ਦੂਸਰੇ ਨੌਜੁਆਨਾਂ ਨੂੰ ਬੜੀ ਜ਼ੋਰਦਾਰ ਹਿਦਾਇਤ ਕੀਤੀ ਸੀ ਕਿ ਭਾਵੇਂ ਸਾਨੂੰ ਸੰਤਾਂ ਨਾਲ ਨਹੀਂ ਮਿਲਾਇਆ ਜਾ ਰਿਹਾ, ਪਰ ਪੰਜਾਬ ਵਾਪਸ ਪਹੁੰਚ ਕੇ ਸਭ ਨੇ ਇਹੋ ਹੀ ਕਹਿਣਾ ਹੈ ਕਿ ਸੰਤ ਚੜ੍ਹਦੀ ਕਲਾ ਵਿੱਚ ਹਨ । ਸੰਤਾਂ ਦੀ ਸ਼ਹੀਦੀ ਬਾਰੇ ਕਿਸੇ ਨੇ ਗੱਲ ਨਹੀਂ ਕਰਨੀ । ਪੰਥ ਦੀ ਚੜ੍ਹਦੀ ਕਲਾ ਲਈ ਜੇਕਰ ਤੁਹਾਨੂੰ ਇਹ ਵੀ ਕਹਿਣਾ ਪਏ ਕਿ ਅਸੀ ਸੰਤਾਂ ਨੂੰ ਮਿਲੇ ਹਾਂ ਤਾਂ ਸੰਕੋਚ ਨਹੀਂ ਕਰਨਾ । ਜੇਲ ਤੋਂ ਰਿਹਾਈ ਉਪਰੰਤ ਵਾਪਸ ਆ ਕੇ ਕਈ ਨੌਜੁਆਨਾਂ ਨੇ ਸੰਤਾਂ ਨੂੰ ਮਿਲਣ ਦਾ ਸਰਾਸਰ ਝੂਠਾ ਅਤੇ ਗੁੰਮਰਾਹਕੁਨ ਪ੍ਰਚਾਰ ਕੀਤਾ । ੧੯੮੫-੮੬ ਵਿੱਚ ਪਾਕਿਸਤਾਨ ਤੋਂ

ਪਰਤੇ ਨੌਜੁਆਨਾਂ ਦੀਆਂ ਗੱਲਾਂ ਨੂੰ ਬਹੁਤ ਹੀ ਭਰੋਸੇਯੋਗ ਮੰਨਿਆ ਜਾਂਦਾ ਸੀ ਪਰ ਉਹਨਾਂ ਵਿੱਚੋਂ ਕੁਝ ਕੁ ਤਾਂ ਜਾਣ ਬੁਝ ਕੇ ਹੀ ਇਹ ਸਰਾਸਰ ਝੂਠਾ ਪ੍ਰਚਾਰ ਕਰ ਰਹੇ ਸਨ, ਕੁੱਝ ਗੁੰਮਰਾਹ ਹੋ ਕੇ ਕਰੀ ਜਾ ਰਹੇ ਸਨ ਅਤੇ ਕੁਝ ਸ਼ਰਧਾ ਭਾਵਨਾ ਨਾਲ ਕਰੀ ਜਾਂਦੇ ਸਨ ।

ਪਾਕਿਸਤਾਨ ਵਿੱਚ ਸੰਤਾਂ ਦੇ ਮੌਜੂਦ ਹੋਣ ਦੀ ਗੱਲ ਨੂੰ ਹੋਰ ਵੀ ਵਜ਼ਨਦਾਰ ਬਣਾਉਣ ਲਈ ਇਹ ਅਫ਼ਵਾਹ ਵੀ ਫੈਲਾਈ ਗਈ ਸੀ ਕਿ ਪਾਕਿਸਤਾਨ ਦੇ ਸਦਰ, ਜਨਰਲ ਜ਼ਿਆ ਉਲ ਹੱਕ, ਨੇ ਕਿਹਾ ਹੈ ਕਿ ਮੈਂ ਜਲਦੀ ਹੀ ਸਿੱਖ ਕੌਮ ਨੂੰ ਇੱਕ ਬਹੁਤ ਵੱਡਾ ਤੋਹਫ਼ਾ ਦੇਵਾਂਗਾ । ਕੁਝ ਸਿੱਖ ਤਾਂ ਸਮਝਣ ਲੱਗ ਪਏ ਕਿ ਉਹ ਤੋਹਫ਼ਾ ਹੈ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਸਿੱਖ ਕੌਮ ਨੂੰ ਦਰਸ਼ਨ ਕਰਾਉਣੇ । ਜਨਰਲ ਜ਼ਿਆ ਦੇ ਹਵਾਈ ਹਾਦਸੇ ਵਿੱਚ ਮਾਰੇ ਜਾਣ ਮਗਰੋਂ ਕੁਝ ਸ਼ਰਧਾਵਾਨ ਸਿੱਖ ਤਾਂ ਇਹ ਗੱਲਾਂ ਵੀ ਕਰਦੇ ਰਹੇ ਹਨ ਕਿ ਜੇਕਰ ਜ਼ਿਆ ਥੋੜਾ ਸਮਾਂ ਹੋਰ ਜਿਉਂਦਾ ਰਹਿੰਦਾ ਤਾਂ ਸੰਤਾਂ ਦੇ ਦਰਸ਼ਨ ਹੋ ਜਾਣੇ ਸਨ । ਜਦਕਿ ਅਸਲੀਅਤ ਇਹ ਹੈ ਕਿ ਪਾਕਿਸਤਾਨ ਦੇ ਮਰਹੂਮ ਸਦਰ, ਜ਼ਿਆ ਉਲ ਹੱਕ ਨੇ, ਆਪਣੇ ਕਾਰਜਕਾਲ ਦੌਰਾਨ ਨਾ ਤਾਂ ਕਦੇ ਸਿੱਖਾਂ ਨੂੰ ਤੋਹਫ਼ੇ ਦੇ ਤੌਰ ਤੇ ਸੰਤ ਭਿੰਡਰਾਂਵਾਲਿਆਂ ਨਾਲ ਸਿੱਖ ਸੰਗਤਾਂ ਨੂੰ ਮਿਲਾਉਣ ਦੀ ਗੱਲ ਹੀ ਕੀਤੀ ਸੀ ਅਤੇ ਨਾ ਹੀ ਅਜਿਹੀ ਖ਼ਬਰ ਕਦੇ ਕਿਸੇ ਅਖ਼ਬਾਰ ਵਿੱਚ ਹੀ ਛਪੀ ਸੀ ਤੇ ਨਾ ਹੀ ਉਸ ਵੱਲੋਂ ਅਜਿਹੀ ਕੋਈ ਗੱਲ ਕਿਸੇ ਸਿੱਖ ਨੇਤਾ ਨਾਲ ਹੀ ਹੋਈ ਸੀ । ਇਹ ਅਫ਼ਵਾਹ ਸਰਾਸਰ ਝੂਠੀ ਅਤੇ ਮਨਘੜਤ ਸੀ, ਜੋ ਕਿਸੇ ਨੇ ਜਾਣ-ਬੁੱਝ ਕੇ ਸਿੱਖ ਕੌਮ ਨੂੰ ਗੁੰਮਰਾਹ ਕਰਨ ਲਈ ਫੈਲਾਈ ਸੀ ।

ਸੰਤ ਜਰਨੈਲ ਸਿੰਘ ਬਾਰੇ ਇੱਕ ਇਹ ਅਫ਼ਵਾਹ ਵੀ ਕਾਫ਼ੀ ਚਿਰ ਫੈਲੀ ਰਹੀ ਸੀ ਕਿ ਸੰਤਾਂ ਦਾ ਇਲਾਜ ਅਮਰੀਕਾ ਵਿੱਚ ਕਰਵਾਇਆ ਜਾ ਰਿਹਾ ਹੈ ਅਤੇ ਓਨਾ ਚਿਰ ਚੱਲਦਾ ਰਹੇਗਾ ਜਿੰਨਾਂ ਚਿਰ ਉਹਨਾਂ ਦੀ ਪੁਰਾਣੀ ਯਾਦ-ਸ਼ਕਤੀ, ਜੋ ਦਿਮਾਗ਼ ਵਿੱਚ ਗੋਲੀ ਲੱਗਣ ਨਾਲ ਚਲੀ ਗਈ ਹੈ, ਪੂਰੀ ਤਰਾਂ ਵਾਪਸ ਨਹੀਂ ਆ ਜਾਂਦੀ, ਅਤੇ ਇਹ ਇਲਾਜ ਡਾਕਟਰ ਜਗਜੀਤ ਸਿੰਘ ਚੌਹਾਨ ਦੀ ਨਿਗਰਾਨੀ ਹੇਠ ਅਮਰੀਕਾ, ਕੈਨੇਡਾ ਅਤੇ ਯੂ.ਕੇ. ਦੇ ਡਾਕਟਰਾਂ ਦੀ ਟੀਮ ਕਰ ਰਹੀ ਹੈ । ਅਸਲ ਵਿਚ ਇਹ ਅਫ਼ਵਾਹ ਵੀ ਉਸੇ ਤਰਾਂ ਹੀ ਝੂਠੀ ਸੀ ਜਿਸ ਤਰਾਂ ਸੰਤਾਂ ਨੂੰ ਮਿਲਦੇ ਰਹਿਣ ਦਾ ਜਗਜੀਤ ਸਿੰਘ ਚੌਹਾਨ ਦਾ ਦਾਅਵਾ ।

ਸੰਤ ਭਿੰਡਰਾਂਵਾਲਿਆਂ ਦੇ ਚੜਦੀ ਕਲਾ ਵਿੱਚ ਹੋਣ ਦੀ ਅਫ਼ਵਾਹ ਨੂੰ ਹੋਰ ਵਜ਼ਨਦਾਰ ਬਣਾਉਣ ਲਈ ਇਸ ਗੱਲ ਦਾ ਪ੍ਰਚਾਰ ਵੀ ਕੀਤਾ ਗਿਆ ਕਿ ਬਾਬਾ ਠਾਹਰਾ ਸਿੰਘ ਦੀ ਪਾਕਿਸਤਾਨ ਵਿਖੇ ਹਾਰਟ-ਅਟੈਕ ਨਾਲ ਮੌਤ ਹੋ ਗਈ ਹੈ । ਇਹ ਪ੍ਰਚਾਰ ਸਿਰਫ਼ ਇਸ ਲਈ ਹੀ ਕੀਤਾ ਜਾ ਰਿਹਾ ਸੀ ਕਿ ਇਹ ਸਾਬਤ ਕੀਤਾ ਜਾਵੇ ਕਿ ਸੰਤ ਭਿੰਡਰਾਂਵਾਲੇ ਅਤੇ ਬਾਬਾ ਠਾਹਰਾ ਸਿੰਘ, ਦੋਵੇਂ ਹੀ ਪਾਕਿਸਤਾਨ ਵਿੱਚ ਹਨ । ਸਰਹੱਦ ਪਾਰ ਕਰਕੇ ਪਾਕਿਸਤਾਨ ਜਾਣ ਵਾਲੇ ਸਿੰਘਾਂ ਨੂੰ ਇੱਕ ਆਦਮੀ ਤਾਂ ਇੱਥੋ ਤੱਕ ਕਹਿੰਦਾ ਰਿਹਾ ਸੀ ਕਿ ਮੈਂ ਸਭ ਤੋਂ ਪਹਿਲਾਂ ਬਾਬਾ ਠਾਹਰਾ ਸਿੰਘ ਨੂੰ ਸਰਹੱਦ ਪਾਰ ਕਰਾਈ ਹੈ । ਬਾਬਾ ਠਾਹਰਾ ਸਿੰਘ ਨੂੰ ਵੇਖਣ ਦੀ ਘਟਨਾ ਬੱਬਰ ਖ਼ਾਲਸਾ ਦੇ ਇੱਕ ਸਿੰਘ ਨਾਲ ਵੀ ਜੋੜੀ ਗਈ ਸੀ ਅਤੇ ਕਿਹਾ ਗਿਆ ਸੀ ਕਿ ਘੱਲੂਘਾਰੇ ਤੋਂ ਕੁਝ ਦਿਨ ਬਾਅਦ ਬਾਬਾ ਠਾਹਰਾ ਸਿੰਘ ਨੂੰ ਸਾਈਕਲ ਤੇ ਜਾਂਦਾ ਵੇਖਿਆ ਗਿਆ ਹੈ, ਪਰ ਜਦ ਬੱਬਰ ਖ਼ਾਲਸਾ ਜਥੇਬੰਦੀ ਤੋਂ ਇਸ ਗੱਲ ਦੀ ਪੁਸ਼ਟੀ ਕੀਤੀ ਗਈ ਤਾਂ ਇਹ ਗੱਲ ਵੀ ਦੂਜੀਆਂ ਅਫ਼ਵਾਹਾਂ ਦੀ ਤਰਾਂ ਸਰਾਸਰ ਝੂਠੀ ਹੀ ਨਿਕਲੀ ।

ਸਰਕਾਰੀ ਮੀਡੀਏ ਵੱਲੋਂ ਸੰਤਾਂ ਦੀ ਲਾਸ਼ ਮਿਲਣ ਬਾਰੇ ਵੱਖ-ਵੱਖ ਜਗਾ ਦੀਆਂ ਦਿੱਤੀਆਂ ਗਈਆਂ ਖ਼ਬਰਾਂ ਅਤੇ ਉਪਰੋਕਤ ਸਾਰੀਆਂ ਅਫ਼ਵਾਹਾਂ ਨੇ ਸੰਤਾਂ ਦੇ ਜਿਉਂਦੇ ਬਚ ਨਿਕਲਣ ਦੇ ਵਿਸ਼ਵਾਸ ਨੂੰ ਹੋਰ ਵੀ ਪੱਕਾ ਕਰ ਦਿੱਤਾ ਪਰ ਅਜਿਹਾ ਭੁਲੇਖਾ ਪਾਉਣਾ ਹੀ ਤਾਂ ਸਰਕਾਰ ਦੀ ਨੀਤੀ ਸੀ । ਹਿੰਦ ਸਰਕਾਰ ਸਿੱਖ ਕੌਮ ਵਿੱਚ ਇਸ ਘੱਲੂਘਾਰੇ ਕਾਰਨ ਪੈਦਾ ਹੋਏ

ਜਜ਼ਬੇ, ਜੋਸ਼ ਅਤੇ ਗੁੱਸੇ ਨੂੰ ਠੰਡਾ ਕਰਨਾ ਚਾਹੁੰਦੀ ਸੀ ਅਤੇ ਉਸ ਸਮੇਂ ਉਹ ਆਪਣੇ ਇਸ ਮੰਤਵ ਵਿੱਚ ਸਫਲ ਵੀ ਰਹੀ ।ਉਹਨਾਂ ਦਿਨਾਂ ਵਿੱਚ ਸਿੱਖ ਇਹ ਗੱਲਾਂ ਕਰਨ ਲੱਗ ਪਏ ਸਨ ਕਿ ਕੋਈ ਵੀ ਕਦਮ ਚੁੱਕਣ ਤੋਂ ਪਹਿਲਾਂ ਸੰਤਾਂ ਦੇ ਅਗਲੇ ਹੁਕਮ ਦੀ ਉਡੀਕ ਕਰਨੀ ਚਾਹੀਦੀ ਹੈ ।ਸਰਕਾਰ ਤਾਂ ਚਾਹੁੰਦੀ ਹੀ ਇਹ ਸੀ ਕਿ ਸਿੱਖ ਲੰਬਾ ਸਮਾਂ ਸੰਤ ਜਰਨੈਲ ਸਿੰਘ ਦੀ ਉਡੀਕ ਕਰਦੇ ਰਹਿਣ ਅਤੇ ਹੌਲੀ-ਹੌਲੀ ਉਹਨਾਂ ਦੇ ਦਿਲਾਂ ਵਿੱਚ ਪੈਦਾ ਹੋਇਆ ਗੁੱਸਾ ਅਤੇ ਜੋਸ਼ ਠੰਡਾ ਹੋ ਜਾਵੇ ਅਤੇ ਅਖ਼ੀਰ ਉਹ ਹਾਲਾਤ ਨਾਲ ਸਮਝੌਤਾ ਕਰਕੇ ਚੁੱਪ-ਚਾਪ ਬੈਠ ਜਾਣ ।ਨਾ ਸ਼ਹੀਦ ਹੋ ਚੁੱਕੇ ਸੰਤਾਂ ਵੱਲੋਂ ਕੋਈ ਹੁਕਮ ਮਿਲੇ ਅਤੇ ਨਾ ਸਿੱਖ ਕੋਈ ਕਦਮ ਚੁੱਕਣ ।ਸਰਕਾਰ ਭਾਵੇਂ ਸਿੱਖਾਂ ਦੇ ਜਜ਼ਬੇ ਨੂੰ ਇਸ ਨੀਤੀ ਰਾਹੀਂ ਜ਼ਿਆਦਾ ਚਿਰ ਦਬਾਉਣ ਵਿੱਚ ਤਾਂ ਸਫਲ ਨਾ ਹੋ ਸਕੀ ਪਰ ਉਸ ਵੱਲੋਂ ਰਚੀ ਗਈ ਇਸ ਸਾਜ਼ਿਸ਼ ਵਿੱਚ ਫਸ ਕੇ ਸਿੱਖ ਕੌਮ ਨੇ ਆਪਣੇ ਇਸ ਲਾਸਾਨੀ ਜਰਨੈਲ ਦੀ ਮਹਾਨ ਕੁਰਬਾਨੀ ਅਤੇ ਸ਼ਹਾਦਤ ਨੂੰ ਅੱਜ ਤੱਕ ਅੱਖੋਂ-ਪਰੋਖੇ ਜ਼ਰੂਰ ਕੀਤਾ ਹੋਇਆ ਹੈ ।

ਅਕਤੂਬਰ ੧੯੮੫ ਵਿੱਚ ਪੈਰਾਂ ਤੋਂ ਨੰਗੇ ਅਤੇ ਫਟਿਆ ਹੋਇਆ ਚੋਲਾ ਪਹਿਨੀਂ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਚੌਂਕ ਮਹਿਤਾ ਵਿਖੇ ਪਹੁੰਚੇ ੨੦ ਕੁ ਸਾਲ ਦੇ ਸਿੱਖ ਨੌਜੁਆਨ ਨੇ ਬਾਬਾ ਠਾਕੁਰ ਸਿੰਘ ਨੂੰ ਇਹ ਕਹਿ ਕੇ ਬਾਬਾ ਜੀ, ਮੈਨੂੰ ਕਰਤਾਰਪੁਰ ਸਾਹਿਬ ਤੋਂ ਸੰਤਾਂ ਨੇ ਇਹ ਸੁਨੇਹਾ ਦੇ ਕੇ ਭੇਜਿਆ ਹੈ ਕਿ ਮੈਂ ਚੜ੍ਹਦੀ ਕਲਾ ਵਿੱਚ ਹਾਂ, ਮੇਰਾ ਫ਼ਿਕਰ ਨਹੀਂ ਕਰਨਾ, ਯੋਗ ਸਮੇਂ ਤੇ ਆਪੇ ਪਹੁੰਚਾਂਗਾ, ਤੁਸੀ ਟਕਸਾਲ ਦਾ ਕੰਮ ਚਲਾਉਣਾ; ਉਪਰੋਕਤ ਸਾਰੀਆਂ ਅਫ਼ਵਾਹਾਂ ਨੂੰ ਅਟੱਲ ਸੱਚ ਬਣਾ ਦਿੱਤਾ ।ਇਸ ਸੁਨੇਹੇ ਨੇ ਬਾਬਾ ਠਾਕੁਰ ਸਿੰਘ ਦੇ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੇ ਵਿਸ਼ਵਾਸ ਨੂੰ ਇੰਨਾ ਪੱਕਾ ਕਰ ਦਿੱਤਾ ਕਿ ਉਹ ਹੁਣ ਸੰਤਾਂ ਦੀ ਸ਼ਹਾਦਤ ਦੇ ਕੌੜੇ ਸੱਚ ਨੂੰ ਆਪਣੀ ਜ਼ਿੰਦਗੀ ਵਿੱਚ ਕਦੇ ਵੀ ਨਹੀਂ ਮੰਨ ਸਕਦੇ । ਬਾਬਾ ਠਾਕੁਰ ਸਿੰਘ ਲਈ ਤਾਂ ਇਸ ਨੌਜੁਆਨ ਦੇ ਕਹੇ ਹੋਏ ਉਪਰੋਕਤ ਸ਼ਬਦਾਂ ਦੇ ਸਾਹਮਣੇ ਹੁਣ ਪ੍ਰਤੱਖ ਅਤੇ ਠੋਸ ਸਬੂਤ ਵੀ ਕੋਈ ਕੀਮਤ ਨਹੀਂ ਰੱਖਦੇ ।ਪਰ ਉਹ ਨੌਜੁਆਨ ਕੌਣ ਸੀ, ਕਿਸ ਨੇ ਭੇਜਿਆ ਸੀ ਅਤੇ ਉਸਨੇ ਬਾਬਾ ਠਾਕੁਰ ਸਿੰਘ ਨੂੰ ਇਹ ਸੁਨੇਹਾ ਕਿਉਂ ਦਿੱਤਾ ? - ਬਾਬਾ ਠਾਕੁਰ ਬਿੰਘ ਨੇ ਕਦੇ ਜਾਣਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਵੀ ਜੇਲ ਤੋਂ ਰਿਹਾਅ ਹੋ ਕੇ ਬਾਹਰ ਆਉਣ ਸਮੇਂ ਸੰਤਾਂ ਦੀ ਸ਼ਹਾਦਤ ਪ੍ਰਤੀ ਪੈ ਚੁੱਕੀ ਦੁਬਿਧਾ ਨੂੰ ਖ਼ਤਮ ਕਰਕੇ ਅਸਲੀਅਤ ਦੱਸਣ ਦਾ ਆਪਣਾ ਕੌਮੀ ਫ਼ਰਜ਼ ਪੂਰਾ ਕਰਨ ਦੀ ਥਾਂ ਸਗੋਂ ਇਹ ਕਹਿ ਕੇ ਕਿ ਸਾਨੂੰ ਕੰਪਲੈਕਸ ਦੇ ਪਰਲੇ ਪਾਸੇ (ਸ੍ਰੀ ਦਰਬਾਰ ਸਾਹਿਬ ਵੱਲ) ਬਾਰੇ ਕੁਝ ਵੀ ਪਤਾ ਨਹੀ ਸੀ ਲੱਗਾ, ਬਾਬਾ ਜੋਗਿੰਦਰ ਸਿੰਘ ਜੀ ਕਹਿੰਦੇ ਹਨ ਕਿ ਸੰਤ ਸ਼ਹੀਦ ਨਹੀਂ ਹੋਏ, ਬਤੌਰ ਪਿਤਾ ਉਹਨਾਂ ਨੂੰ ਵੱਧ ਪਤਾ ਹੋਵੇਗਾ । ਸੰਤਾਂ ਦੇ ਜਿਊਂਦਾ ਹੋਣ ਦੀਆਂ ਅਫ਼ਵਾਹਾਂ ਨੂੰ ਹੋਰ ਬਲ ਦਿੱਤਾ ।

ਉਪਰੋਕਤ ਅਫ਼ਵਾਹਾਂ ਕਾਰਨ ਸਰਧਾਵਾਨ ਸਿੱਖਾਂ ਦੇ ਮਨਾਂ ਵਿੱਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਵਿਸ਼ਵਾਸ ਇੰਨਾ ਪੱਕਾ ਹੋ ਗਿਆ ਕਿ ਗੁਰਦੁਆਰਾ ਭਾਈ ਕੀ ਡਰੋਲੀ ਵਿਖੇ ਸੰਤਾਂ ਦੀ ਚੜ੍ਹਦੀ ਕਲਾ ਲਈ ਨਿਰੰਤਰ ਅਖੰਡ ਪਾਠ ਦੀ ਲੜੀ ਹੀ ਚਲਾ ਦਿੱਤੀ ਗਈ ਅਤੇ ਭੋਗ ਸੰਤਾਂ ਦੇ ਆਉਣ ਤੇ ਪਾਉਣ ਦਾ ਸੰਕਲਪ ਲਿਆ ਗਿਆ ।ਉਹ ਲੜੀ ਹੁਣ ਕਿਸ ਰੂਪ ਵਿੱਚ ਚੱਲਦੀ ਹੈ, ਬਾਰੇ ਤਾਂ ਕੀ ਕਿਹਾ ਜਾਵੇ, ਪਰ ਸਿੱਖਾਂ ਨੇ ਇਹਨਾਂ ਅਫ਼ਵਾਹਾਂ ਕਾਰਨ ਵਾਹਿਗੁਰੂ ਦੇ ਭਾਣੇ ਨੂੰ ਖਿੜੇ ਮੱਥੇ, "ਤੇਰਾ ਕੀਆ ਮੀਠਾ ਲਾਗੈ" ਦੇ ਰੱਬੀ ਹੁਕਮ ਅਨੁਸਾਰ, ਪ੍ਰਵਾਨ ਕਰਨ ਦੀ ਥਾਂ ਭਾਣੇ ਨੂੰ ਉਲਟਾਉਣ ਲਈ ਹੀ ਅਰਦਾਸਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਗੁਰਮਤਿ ਦੇ ਮਹਾਨ ਸਿਧਾਂਤਾ ਦੇ ਰਿਵਾਇਤਾਂ

ਦੀ ਬਿਨਾ ਸਚਾਈ ਜਾਣਨ ਦੇ ਹੀ ਵਰਤੋਂ ਕੀਤੀ ਗਈ, ਵੀ ਮੰਨ ਲਈ ।ਕਈਆਂ ਨੇ ਤਾਂ ਇਹ ਵੀ ਕਹਿਣਾ ਸ਼ੁਰੂ ਕਰ ਦਿੱਤਾ ਕਿ ਸੰਤ ਭਿੰਡਰਾਂਵਾਲੇ ਪੰਜਾਂ ਪਿਆਰਿਆਂ ਦਾ ਹੁਕਮ ਮੰਨ ਕੇ ਇਸ ਘੱਲੂਘਾਰੇ ਵਿੱਚੋਂ ਨਿਕਲ ਕੇ ਸੁਰੱਖਿਆਤ ਥਾਂ ਤੇ ਪਹੁੰਚ ਗਏ ਹਨ ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਚੜ੍ਹਦੀ ਕਲਾ ਵਿੱਚ ਹੋਣ ਲਈ ਫੈਲੀਆਂ ਜਿਹਨਾਂ ਅਫ਼ਵਾਹਾਂ ਦਾ ਉਪਰ ਜ਼ਿਕਰ ਆਇਆ ਹੈ ਉਹਨਾਂ ਤੇ ਵਿਚਾਰ ਕਰਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਕਿਸੇ ਵਿੱਚ ਵੀ ਕੋਈ ਠੋਸ, ਸੱਚੀ ਅਤੇ ਦਲੀਲ ਦੀ ਕਸਵੱਟੀ ਤੇ ਪੂਰੀ ਉਤਰਨ ਵਾਲੀ ਅਜਿਹੀ ਕੋਈ ਵੀ ਗਵਾਹੀ ਨਹੀਂ ਮਿਲਦੀ, ਜਿਸ ਤੇ ਇਤਬਾਰ ਕੀਤਾ ਜਾ ਸਕੇ ।

ਉਪਰੋਕਤ ਅਫ਼ਵਾਹਾਂ ਤੋਂ ਇਲਾਵਾ ਕੁਝ ਮਾਸਿਕ ਰਸਾਲਿਆਂ ਅਤੇ ਕਿਤਾਬਾਂ ਨੇ ਵੀ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਸਧਾਰਨ ਸਿੱਖਾਂ ਦੇ ਮਨਾਂ ਤੇ ਅਸਰ ਪਾਇਆ ਅਤੇ ਪ੍ਰਚਾਰ ਕੀਤਾ ।ਬਹੁਤ ਸਾਰੇ ਮਾਸਕ ਪੱਤਰਾਂ ਦੇ ਟਾਈਟਲ ਦੀ ਸੁਰਖੀ ਸੰਤ ਜ਼ਿੰਦਾ ਹਨ ? ਦੇ ਸਵਾਲੀਆ ਚਿੰਨ ਨੂੰ ਨਾ ਸਮਝਣ ਵਾਲਿਆਂ ਦੇ ਮਨਾਂ ਤੇ ਇੰਨਾ ਜ਼ਿਆਦਾ ਅਸਰ ਕਰਦੀ ਸੀ ਕਿ ਉਹ ਇਸ ਸੰਬੰਧੀ ਪੂਰਾ ਲੇਖ ਪੜ੍ਹਨ ਦੀ ਖੇਚਲ ਹੀ ਨਹੀਂ ਸਨ ਕਰਦੇ ਅਤੇ ਖੁਸ਼ ਹੋ ਕੇ ਪ੍ਰਚਾਰ ਕਰਨਾ ਸ਼ੁਰੂ ਕਰ ਦਿੰਦੇ ਸਨ ਕਿ ਸੰਤ ਚੜ੍ਹਦੀ ਕਲਾ ਵਿੱਚ ਹਨ, ਇਸ ਸੰਬੰਧੀ ਫਲਾਣੇ ਰਸਾਲੇ ਵਿੱਚ ਖ਼ਬਰ ਆਈ ਹੈ ।ਪੰਜਾਬ ਦੇ ਬਹੁਤੇ ਪੇਂਡੂ ਸਿੱਖਾਂ ਵਿੱਚ ਅੱਜ ਵੀ ਸਵਾਲੀਆ ਨਿਸ਼ਾਨ ਦੇ ਅਰਥਾਂ ਨੂੰ ਸਮਝਣ ਦੀ ਸੋਝੀ ਨਹੀਂ ਹੈ ।ਨਰਿੰਦਰ ਸਿੰਘ ਭੁਲੇਰ ਦੀ ਲਿਖੀ ਹੋਈ ਕਿਤਾਬ ਨੇ ਤਾਂ ਸ਼ਹੀਦ ਹੋ ਚੁੱਕੇ ਇਸ ਜਰਨੈਲ ਨੂੰ ਸੱਚ-ਮੁੱਚ ਹੀ ਜਿਊਂਦਾ ਬਣਾ ਦਿੱਤਾ ਸੀ । ਭੁਲੇਰ ਨੇ ਆਪਣੀ ਕਿਤਾਬ ਵਿੱਚ ਫ਼ੌਜੀ ਨਜ਼ਰੀਏ ਨਾਲ ਦਲੀਲ ਦਿੱਤੀ ਸੀ ਕਿ ਜਿਹੜਾ ਜਰਨੈਲ ਇੰਨੀ ਵੱਡੀ ਸਰਕਾਰੀ ਤਾਕਤ ਨਾਲ ਆਪਣੀ ਕੌਮ ਦੇ ਨਿਸ਼ਾਨੇ ਨੂੰ ਪ੍ਰਾਪਤ ਕਰਨ ਲਈ ਟੱਕਰ ਲੈਂਦਾ ਹੈ, ਉਸ ਦਾ ਨਿਸ਼ਾਨਾ ਨਿਸ਼ਾਨੇ ਦੀ ਪ੍ਰਾਪਤੀ ਹੁੰਦਾ ਹੈ, ਮਰਨਾ ਨਹੀਂ ।ਉਸ ਨੇ ਅਜਿਹੀ ਸਥਿਤੀ, ਜਿਹੋ-ਜਿਹੀ ਜੂਨ ੧੯੮੪ ਦੇ ਘੱਲੂਘਾਰੇ ਸਮੇਂ ਆਈ ਸੀ, ਦੇ ਆ ਜਾਣ ਤੇ ਵੀ ਸੁਰੱਖਿਅਤ ਨਿਕਲ ਜਾਣ ਦਾ ਰਸਤਾ ਪਹਿਲਾਂ ਹੀ ਬਣਇਆ ਹੁੰਦਾ ਹੈ ਅਤੇ ਜਨਰਲ ਸ਼ੁਬੇਗ ਸਿੰਘ ਨੇ ਵੀ ਸੰਤਾਂ ਨੂੰ ਅਜਿਹੇ ਸੁਰੱਖਿਅਤ ਰਸਤੇ ਸਹੀ-ਸਲਾਮਤ ਟਿਕਾਣੇ ਪਹੁੰਚਾ ਦਿੱਤਾ ਸੀ ।ਭੁਲੇਰ ਨੇ ਆਪਣੀ ਇਸ ਦਲੀਲ ਦੇ ਨਾਲ ਭਾਈ ਵੀਰ ਕੰਵਰ ਸਿੰਘ ਧਾਮੀ ਦੀ ਮਿਸਾਲ ਦਿੰਦਿਆਂ ਕਿਹਾ ਸੀ ਕਿ ਜੇਕਰ ਉਹ ਨਿਕਲ ਸਕਦਾ ਹੈ ਤਾਂ ਸੰਤ ਕਿਉਂ ਨਹੀਂ ਨਿਕਲ ਸਕਦੇ ।ਅਜਿਹੇ ਰਸਾਲਿਆਂ ਅਤੇ ਕਿਤਾਬਾਂ ਤੇ ਵਿਚਾਰ ਕਰਨ ਤੋਂ ਵੀ ਇਹ ਹੀ ਗੱਲ ਸਾਹਮਣੇ ਆਉਂਦੀ ਹੈ ਕਿ ਅਸਲ ਵਿੱਚ ਸੰਤ ਜ਼ਿੰਦਾ ਹਨ ? ਦੀਆਂ ਸੁਰਖ਼ੀਆਂ ਵਾਲੇ ਮਾਸਿਕ ਰਸਾਲਿਆਂ ਅਤੇ ਨਰਿੰਦਰ ਸਿੰਘ ਭੁਲੇਰ ਦੀ ਕਿਤਾਬ ਵਿਚ ਸੰਤਾਂ ਦੇ ਜ਼ਿੰਦਾ ਨਿਕਲ ਜਾਣ ਦੇ ਅਟਕਲ ਪੱਚੂਆਂ ਤੋਂ ਬਿਨਾ ਕੋਈ ਵੀ ਪ੍ਰਤੱਖ ਸਬੂਤ ਨਹੀਂ, ਸਗੋਂ ਇਹ ਦਲੀਲਾਂ ਸਿਰਫ਼ ਕਿਤਾਬਾਂ ਵੇਚਣ ਦੇ ਨਜ਼ਰੀਏ ਨਾਲ ਹੀ ਦਿੱਤੀਆਂ ਗਈਆਂ ਸਨ, ਠੋਸ ਸਬੂਤਾਂ ਅਨੁਸਾਰ ਨਹੀਂ ।

ਉਹਨਾਂ ਦਿਨਾਂ ਵਿੱਚ ਤਾਂ ਇਹ ਅਫ਼ਵਾਹ ਵੀ ਪੂਰੇ ਜ਼ੋਰਾਂ ਤੇ ਸੀ ਕਿ ਸੰਤ ਤਾਂ ਕਰਫ਼ਿਊ ਲੱਗਣ ਅਤੇ ਫ਼ੌਜੀ ਹਮਲਾ ਹੋਣ ਤੋਂ ਪਹਿਲਾਂ ਹੀ ਸੁਰੱਖਿਅਤ ਟਿਕਾਣੇ ਪਹੁੰਚ ਚੁੱਕੇ ਸਨ ।

ਉਪਰੋਕਤ ਸਾਰੀਆਂ ਅਫ਼ਵਾਹਾਂ ਨੂੰ ਦਲੀਲ ਅਤੇ ਸੰਤਾਂ ਦੇ ਸ਼ਹੀਦ ਹੋਣ ਲਈ ਬਣ ਚੁੱਕੇ ਦ੍ਰਿੜ ਇਰਾਦੇ ਦੀ ਕਸਵੱਟੀ ਤੇ ਪਰਖਿਆਂ ਸਪਸ਼ਟ ਹੋ ਜਾਂਦਾ ਹੈ ਕਿ ਸ਼ਹੀਦ ਹੋਣਾ ਸੰਤਾਂ ਦਾ ਪਹਿਲਾਂ ਤੋਂ ਲਿਆ ਗਿਆ ਅਟੱਲ ਫ਼ੈਸਲਾ ਸੀ ਅਤੇ ਉਹਨਾਂ ਦੇ ਜਿਊਂਦੇ ਬਚ ਨਿਕਲਣ ਦੀਆਂ ਅਫ਼ਵਾਹਾਂ ਨਿਰੋਲ ਅਫ਼ਵਾਹਾਂ ਤੋਂ ਵੱਧ ਕੁਝ ਨਹੀਂ ।

ਸਿਰਦਾਰ ਗੁਰਤੇਜ ਸਿੰਘ, ਪ੍ਰੋਫੈਸਰ ਔਵ ਸਿੱਖਇਜ਼ਮ, ਅਨੁਸਾਰ, "ਜਦ ਮੈਂ ੨੯ ਅਪਰੈਲ, ੧੯੮੪ ਨੂੰ ਖ਼ਾਲਸਾ ਪੰਥ ਦੇ ਇਸ ਲਾਸਾਨੀ ਜਰਨੈਲ ਨੂੰ ਗੁਰੂ ਰਾਮਦਾਸ ਲੰਗਰ ਦੀ ਛੱਤ ਉੱਤੇ ਮਿਲਿਆ ਤਾਂ ਸੰਤ ਜੀ ਮੈਨੂੰ ਨਾਲ ਲੈ ਕੇ ਦਰਬਾਰ ਸਾਹਿਬ ਅਤੇ ਰਾਮਗੜ੍ਹੀਆ

ਬੁੰਗਿਆਂ ਵਾਲੇ ਖੂੰਜੇ ਉੱਤੇ ਚਲੇ ਗਏ ਅਤੇ ਕਹਿਣ ਲੱਗੇ, ਭਾਈ ਗੁਰਤੇਜ ਸਿੰਘ, ਕਦੇ-ਕਦੇ ਮੇਰਾ ਜੀਅ ਕਰਦਾ ਹੈ ਕਿ ਮੈਂ ਤੇਰੇ ਵਾਂਗ ਟੂਟੀ ਵਾਲੀ ਪੱਗ ਬੰਨ ਕੇ, ਪੈਂਟ-ਕੋਟ ਪਾ ਕੇ, ਤੇਰੇ ਨਾਲ ਹੀ ਇੱਥੋਂ ਨਿਕਲ ਚੱਲਾਂ ।ਮੈਂ ਕਿਹਾ, ਸੰਤ ਜੀ, ਜੇ ਤੁਹਾਡੇ ਮਨ ਵਿੱਚ ਇਹ ਗੱਲ ਆ ਗਈ ਹੈ ਤਾਂ ਚੰਗੀ ਤਰਾਂ ਘੋਖ ਲਵੋ ।ਮੇਰੀ ਕਾਰ ਦੀ ਪੜਤਾਲ ਵੀ ਬਹੁਤੀ ਚੰਗੀ ਤਰਾਂ ਨਹੀਂ ਕਰਦੇ ਅਤੇ ਕਿਸੇ ਨੂੰ ਕੱਖ ਪਤਾ ਨਹੀਂ ਲੱਗਣਾ ।ਮੇਰਾ ਪਿੰਡ ਵੀ ਇੱਕ ਪਾਸੇ ਜਹੇ ਹੀ ਹੈ । ਤੁਹਾਡੀ ਸੰਗਤ ਦਾ ਲਾਭ ਉਠਾਵਾਂਗੇ ।ਨਾਲੇ ਖ਼ਬਰੇ ਉਦੋਂ ਤੱਕ ਕੌਮ ਦੀ ਗੱਡੀ ਵੀ ਕਿਸੇ ਲੀਹ ਉੱਤੇ ਆ ਜਾਵੇ ।ਸੰਤ ਜੀ ਅੱਗੋਂ ਕਹਿਣ ਲੱਗੇ, ਹੈ ਤਾਂ ਤੇਰੀ ਗੱਲ ਠੀਕ ਪਰ ਪਹਿਲਾਂ ਇਹ ਦੱਸ ਕਿ ਜੇ ਸਮਾਂ ਆ ਹੀ ਬਣੇ ਤਾਂ ਕਿਹੜੀ ਥਾਂ ਸਿਰ ਲਾਉਣ ਲਈ ਸਭ ਤੋਂ ਵਧੀਆ ਰਹੇਗੀ ? ਭਰੇ ਮਨ ਨਾਲ ਮੈਂ ਆ ਰਹੇ ਵਿਚਾਰਾਂ ਦੇ ਹੜ ਨੂੰ ਇੱਕ ਬੰਨਿਉਂ ਡੱਕ ਕੇ ਦੂਜੇ ਪਾਸੇ ਮੋੜਿਆ ।ਦੇਹੁਰਾ ਬਾਬਾ ਦੀਪ ਸਿੰਘ ਜੀ ਵੱਲ ਇਸ਼ਾਰਾ ਕਰਕੇ ਮੈਂ ਆਖਿਆ, ਬਾਬਾ ਜੀ ਨੇ ਤਾਂ ਸੀਸ ਏਥੇ ਆ ਕੇ ਰੱਖਿਆ ਸੀ ਅਤੇ ਕਮਰਕੱਸਾ ਖੋਲਿਆ ਸੀ ।ਸੰਤ ਜੀ ਕਹਿਣ ਲੱਗੇ, ਇੱਥੋਂ ਤੱਕ ਤਾਂ ਕਿਸੇ ਨੇ ਪਹੁੰਚਣ ਨਹੀਂ ਦੇਣਾ, ਕੋਈ ਹੋਰ ਥਾਂ ਦੱਸ ।ਹੁਣ ਤਕ ਮੈਂ ਵਿਸ਼ੇ ਦੀ ਗੰਭੀਰਤਾ ਨੂੰ ਚੰਗੀ ਤਰਾਂ ਸਮਝ ਚੁੱਕਿਆ ਸੀ ।ਆਖ਼ਰ ਜੰਗ ਦਾ ਕੇਂਦਰ -ਬਿੰਦੂ ਤਾਂ ਅਕਾਲ ਤਖ਼ਤ ਹੀ ਹੋਣਾ ਸੀ ।ਹਮਲਾਵਰਾਂ ਦੇ ਹਥਿਆਰਾਂ ਦੇ ਮੁਕਾਬਲੇ ਸੰਤਾਂ ਦੇ ਪਿਸਤੌਲ ਅਤੇ ਕਾਰਬਾਈਨਾਂ ਤਾਂ ਗੁਲੇਲਾਂ ਮਾਤਰ ਹੀ ਸਨ ।ਜ਼ਾਹਰ ਸੀ ਕਿ ਬਾਬੇ ਤਖ਼ਤ ਤੋਂ ਬਹੁਤੀ ਦੂਰ ਨਹੀਂ ਜਾ ਸਕਣਗੇ ।ਜਦ ਮੈਂ ਇਤਿਹਾਸ ਵਿੱਚੋਂ ਕਈ ਮਿਸਾਲਾਂ ਦੇ ਕੇ ਪੁਰਾਤਨ ਸਿੰਘਾਂ ਦੇ ਸ਼ਹੀਦ ਹੋਣ ਦੀਆਂ ਥਾਵਾਂ ਦਾ ਜ਼ਿਕਰ ਕੀਤਾ ਅਤੇ ਲੇਖਾ-ਜੋਖਾ ਕਰਕੇ ਆਖਿਆ, ਸੰਤ ਜੀ, ਬਾਬਾ ਗੁਰਬਖ਼ਸ਼ ਸਿੰਘ ਦੇ ਦੇਹੁਰੇ ਤੋਂ ਲੈ ਕੇ ਦਰਸ਼ਨੀ ਡਿਓਢੀ ਤਕ ਦੇ ਮੈਦਾਨ ਵਿੱਚ ਹੀ ਬਾਬਾ ਜੀ ਅਤੇ ਉਹਨਾਂ ਦੇ ਸਾਥੀਆਂ ਨੇ ਕਿਸੇ ਇਹੋ-ਜਿਹੇ ਅਸਾਵੇਂ ਯੁੱਧ ਵਿੱਚ ਸ਼ਹੀਦੀ ਪਾਈ ਸੀ ।ਉਹਨਾਂ ਫਿਰ ਪੁੱਛਿਆ, ਇਹ ਕਿਹੜੀ ਕੁ ਥਾਂ ਬਣੇਗੀ ਭਲਾ ? ਮੈਂ ਕਿਹਾ, ਜੀ, ਅਕਾਲ ਤਖ਼ਤ, ਮੀਰੀ-ਪੀਰੀ ਦੇ ਨਿਸ਼ਾਨ ਸਾਹਿਬ ਅਤੇ ਦਰਸ਼ਨੀ ਦਰਵਾਜ਼ੇ ਤੋਂ ਤਿਕੋਣ ਜਿਹੀ ਬਣਾ ਕੇ ਕਿਤੇ ਵਿਚਾਲੇ ਦਾ ਸਥਾਨ ਬਣੇਗਾ ।ਸੁਣਦੇ ਸਾਰ ਸੰਤ ਗਦ-ਗਦ ਹੋ ਗਏ ਅਤੇ ਕਹਿਣ ਲੱਗੇ, ਕਿੰਨੀ ਵਧੀਆ ਥਾਂ ਹੈ ਸਿਰ ਦਰਬਾਰ ਸਾਹਿਬ ਦੀ ਦੇਹਲੀ ਉੱਤੇ ਅਤੇ ਛਾਂ ਕੇਸਰੀ ਨਿਸ਼ਾਨ ਸਾਹਿਬ ਦੀ ਅਤੇ ਸਾਹਮਣੇ ਸ੍ਰੀ ਅਕਾਲ ਤਖ਼ਤ ਸਾਹਿਬ ।ਮੈਂ ਪੁੱਛਿਆ, ਸੰਤ ਜੀ, ਟੂਟੀ ਵਾਲੀ ਪੱਗ ਬੰਨ ਕੇ ਪਿੰਡ ਜਾਣ ਵਾਲੇ ਪ੍ਰੋਗਰਾਮ ਦਾ ਕੀ ਬਣਿਆ ? ਤਾਂ ਸੰਤ ਜੀ ਬਾਬਾ ਦੀਪ ਸਿੰਘ ਅਤੇ ਬਾਬਾ ਗੁਰਬਖ਼ਸ਼ ਸਿੰਘ ਦੇ ਦੇਹੁਰਿਆਂ ਵੱਲ ਇਸ਼ਾਰਾ ਕਰਕੇ ਕਹਿਣ ਲੱਗੇ, ਭਾਈ ਗੁਰਤੇਜ ਸਿੰਘ, ਸਾਰੇ ਬਜ਼ੁਰਗ ਤਾਂ ਏਥੇ ਆ ਕੇ ਸਮਾਏ, ਅਕਾਲ ਤਖ਼ਤ ਏਥੇ, ਦਰਬਾਰ ਸਾਹਿਬ ਏਥੇ, ਮੀਰੀ-ਪੀਰੀ ਦੇ ਕੇਸਰੀ ਨਿਸ਼ਾਨ ਸਾਹਿਬ ਏਥੇ, ਤਾਂ ਮੈਂ ਇਸ ਥਾਂ ਨੂੰ ਛੱਡ ਕੇ ਹੁਣ ਹੋਰ ਕਿੱਥੇ ਜਾਣਾਂ ?"

ਸਿਰਦਾਰ ਗੁਰਤੇਜ ਸਿੰਘ ਨਾਲ ਘੱਲੂਘਾਰੇ ਤੋਂ ਥੋੜਾ ਸਮਾਂ ਪਹਿਲਾਂ ਹੋਈ ਇਸ ਮੁਲਾਕਾਤ ਤੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਸ਼ਹੀਦ ਹੋਣ ਦੇ ਅਟੱਲ ਅਤੇ ਦ੍ਰਿੜ ਨਿਸਚੇ ਦਾ ਪ੍ਰਗਟਾਵਾ ਆਪ-ਮੁਹਾਰੇ ਉਛਾਲੇ ਮਾਰਦਾ ਸਪਸ਼ਟ ਹੋ ਜਾਂਦਾ ਹੈ ।ਸੰਤ ਆਪਣੇ ਇਸ ਦ੍ਰਿੜ ਨਿਸਚੇ ਦਾ ਪ੍ਰਗਟਾਵਾ ਆਏ ਦਿਨ ਆਪਣੀਆਂ ਤਕਰੀਰਾਂ ਰਾਹੀ ਕਰਦੇ ਹੀ ਰਹਿੰਦੇ ਸਨ ।ਉਹਨਾਂ ਦੀਆਂ ਇਹ ਤਕਰੀਰਾਂ ਕੈਸਟਾਂ ਵਿੱਚ ਅੱਜ ਵੀ ਸੰਭਾਲੀਆਂ ਹੋਈਆਂ ਹਨ । ਜਦ ਫ਼ੌਜ ਦੇ ਹਮਲੇ ਤੋਂ ਕੁਝ ਘੰਟੇ ਪਹਿਲਾਂ ਹੀ ਕਿਸੇ ਪੱਤਰਕਾਰ ਨੇ ਸੰਤਾਂ ਨੂੰ ਸਵਾਲ ਕੀਤਾ ਸੀ ਕਿ ਦਮਦਮੀ ਟਕਸਾਲ ਦੇ ਪਹਿਲੇ ਮੁਖੀ ਬਾਬਾ ਦੀਪ ਸਿੰਘ ਤਾਂ ਤਲੀ ਤੇ ਸੀਸ ਟਿਕਾ ਕੇ ਲੜੇ ਸਨ, ਤਾਂ ਤੁਸੀਂ......? ਤਾਂ ਸੰਤਾਂ ਨੇ ਅੱਗੋਂ ਉਸ ਪੱਤਰਕਾਰ ਨੂੰ ਜਵਾਬ ਦਿੱਤਾ ਸੀ, ਇਹ ਸਮਾਂ ਆਉਣ ਤੋਂ ਬਾਅਦ ਵੇਖੀਂ ।ਸਪਸ਼ਟ ਹੈ ਕਿ ਕੌਮ ਦੇ ਜਰਨੈਲ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਰਬਾਰ ਸਾਹਿਬ ਦੀ ਪਵਿੱਤਰਤਾ, ਸਿੱਖ ਕੌਮ ਦੀ ਗ਼ੈਰਤ, ਮਾਨ-ਸਨਮਾਨ ਅਤੇ

ਆਜ਼ਾਦੀ ਲਈ ਜੂਝਦਿਆਂ ਸੀਸ ਤਲੀ ਤੇ ਟਿਕਾਈ ਸ਼ਹੀਦ ਹੋਣ ਦਾ ਨਿਸਚਾ ਧਾਰ ਚੁੱਕੇ ਸਨ ਅਤੇ ਉਹਨਾਂ ਦਾ ਇਸ ਨਿਸਚੇ ਤੋਂ ਪਿੱਛੇ ਹਟਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੌਜੂਦਾ ਹੈੱਡ ਗਰੰਥੀ, ਗਿਆਨੀ ਭਗਵਾਨ ਸਿੰਘ ਅਨੁਸਾਰ ਜਦੋਂ ਫ਼ੌਜ ਨੇ ੪ ਜੂਨ, ੧੯੮੪ ਨੂੰ ਸਵੇਰੇ ਕਰੀਬ ੪-੩੦ ਵਜੇ ਗੋਲੇ ਵਰਾਉਣੇ ਸ਼ੁਰੂ ਕੀਤੇ ਤਾਂ ਉਸ ਸਮੇਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦਫ਼ਤਰ ਵਾਲੇ ਕਮਰੇ ਵਿੱਚ ਕੁਝ ਹੋਰ ਸਿੰਘਾਂ ਸਮੇਤ ਵਿਚਾਰ ਕਰਨ ਲਈ ਬੈਠ ਗਏ । ਗਿਆਨੀ ਭਗਵਾਨ ਸਿੰਘ ਦਾ ਕਹਿਣਾ ਹੈ ਕਿ ਮੈਂ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕੁਝ ਹੋਰ ਸੇਵਾਦਾਰ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦਫ਼ਤਰ ਵਿੱਚ ਚਲੇ ਗਏ । ਸੰਤਾਂ ਨੂੰ ਇੱਕ ਸਿੰਘ ਨੇ ਕਿਹਾ, ਸੰਤ ਜੀ, ਜੇਕਰ ਸਥਿਤੀ ਅਜਿਹੀ ਬਣ ਜਾਵੇ ਕਿ ਸਾਨੂੰ ਮਜਬੂਰਨ ਫ਼ੌਜ ਅੱਗੇ ਹਥਿਆਰ ਸੁੱਟਣੇ ਪੈਣ.........? ਤਾਂ ਉਸ ਸਿੰਘ ਵੱਲੋਂ ਕੋਈ ਹੋਰ ਸ਼ਬਦ ਬੋਲਣ ਤੋਂ ਪਹਿਲਾਂ ਹੀ ਸੰਤ ਜੋਸ਼ ਅਤੇ ਗੁੱਸੇ ਵਿੱਚ ਬੋਲੇ, ਇਹ ਸਥਿਤੀ ਆਏਗੀ ਹੀ ਕਿਵੇਂ ? ਜਿਸ ਨੂੰ ਜਾਨ ਪਿਆਰੀ ਹੈ ਉਹ ਹੁਣੇ ਭੱਜ ਜਾਏ, ਮੈਨੂੰ ਕੋਈ ਇਤਰਾਜ਼ ਨਹੀਂ । ਮੈਂ ਤਾਂ ਇਸ ਅਸਥਾਨ ਤੇ ਸਿਰ ਧੜ ਦੀ ਬਾਜ਼ੀ ਲਾਉਣੀ ਹੈ । ਜੇਕਰ ਮੇਰੇ ਨਾਲ ਹੋਰ ਕੋਈ ਵੀ ਨਾ ਰਿਹਾ ਤਾਂ ਵੀ ਮੈਂ ਇਕੱਲਾ ਹੀ ਲੜਦਾ ਹੋਇਆ ਮਰਾਂਗਾ । ਸੰਤਾਂ ਦੀ ਇਸ ਦ੍ਰਿੜਤਾ ਤੋਂ ਸਪਸ਼ਟ ਹੈ ਕਿ ਉਹ ਭਾਰਤੀ ਫ਼ੌਜ ਨਾਲ ਆਖ਼ਰੀ ਦਮ ਤਕ ਟੱਕਰ ਲੈਣ ਅਤੇ ਅਖ਼ੀਰ ਸਨਮੁੱਖ ਜੂਝਦੇ ਸ਼ਹੀਦ ਹੋਣ ਦਾ ਦ੍ਰਿੜ ਸੰਕਲਪ ਲੈ ਚੁੱਕੇ ਸਨ । ਉਹਨਾਂ ਨੇ ਉੱਥੋਂ ਬਚ ਨਿਕਲਣ ਦਾ ਕੋਈ ਵੀ ਵਿਚਾਰ ਆਪਣੇ ਮਨ ਵਿੱਚ ਬਾਕੀ ਨਹੀਂ ਸੀ ਰੱਖਿਆ ਅਤੇ ਨਾ ਹੀ ਉਹਨਾਂ ਨੂੰ ਉੱਥੋਂ ਬਚ ਨਿਕਲਣ ਲਈ ਕੋਈ ਮਜਬੂਰ ਹੀ ਕਰ ਸਕਦਾ ਸੀ ।

ਭਾਈ ਕੰਵਰ ਸਿੰਘ ਧਾਮੀ ਅਨੁਸਾਰ ਜਦ ਮੈਂ ਫ਼ੌਜ ਦਾ ਘੇਰਾ ਪੈ ਜਾਣ ਤੋਂ ਬਾਅਦ ੩ ਜੂਨ ਦੀ ਸ਼ਾਮ ਨੂੰ ਅਕਾਲ ਤਖ਼ਤ ਸਾਹਿਬ ਤੇ ਸੰਤਾਂ ਨੂੰ ਮਿਲ ਕੇ ਦਲੀਲ ਦਿੱਤੀ ਕਿ ਪੰਥ ਨੂੰ ਅਗਵਾਈ ਦੇਣ ਲਈ ਤੁਹਾਡਾ ਨਿਕਲ ਜਾਣਾ ਜ਼ਰੂਰੀ ਹੈ ਤਾਂ ਸੰਤ ਅੱਗੋਂ ਜੋਸ਼ ਵਿਚ ਬੋਲੇ, ਪੰਥ ਦੀ ਅਗਵਾਈ ਵਾਹਿਗੁਰੂ ਦੇ ਹੱਥ ਹੈ, ਤੂੰ ਮੈਨੂੰ ਨਿਕਲ ਜਾਣ ਦੀ ਸਲਾਹ ਦੇ ਕੇ ਸ਼ਹੀਦੀ ਦਾ ਮਿਲਿਆ ਮੌਕਾ ਗਵਾਉਣਾ ਅਤੇ ਮੈਨੂੰ ਬੁਜ਼ਦਿਲ ਬਣਾਉਣਾ ਚਾਹੁੰਦਾ ਹੈ । ਭਾਈ ਕੰਵਰ ਸਿੰਘ ਅਨੁਸਾਰ ਮੈਂ ਸੰਤਾਂ ਦੀਆਂ ਖਰੀਆਂ ਖਰੀਆਂ ਸੁਣ ਕੇ ਕਿਹਾ ਕਿ ਚਲੋ ਤੁਸੀਂ ਭਾਈ ਅਮਰੀਕ ਸਿੰਘ ਨੂੰ ਹੀ ਬਾਹਰ ਭੇਜ ਕੇ ਸੈਕਿੰਡ ਲਾਈਨ ਹੀ ਦੇ ਦਿਉ ਤਾਂ ਸੰਤਾਂ ਨੇ ਕੋਲ ਬੈਠੇ ਭਾਈ ਅਮਰੀਕ ਸਿੰਘ ਵੱਲ ਇਸ਼ਾਰਾ ਕਰਕੇ ਕਿਹਾ, ਆਹ ਬੈਠਾ ਅਮਰੀਕ ਸਿੰਘ, ਤੂੰ ਆਪ ਹੀ ਕਹਿ ਲੈ । ਭਾਈ ਕੰਵਰ ਸਿੰਘ ਦੇ ਅਨੁਸਾਰ ਭਾਈ ਅਮਰੀਕ ਸਿੰਘ ਨੇ ਵੀ ਨਿਕਲਣ ਤੋਂ ਸਾਫ ਨਾਂਹ ਕਰਦਿਆਂ ਸ਼ਹੀਦੀ ਨੂੰ ਹੀ ਤਰਜੀਹ ਦਿੱਤੀ । ਬੀਬੀ ਅਮਰਜੀਤ ਕੌਰ ਸੁਪਤਨੀ ਸ਼ਹੀਦ ਭਾਈ ਫ਼ੌਜਾ ਸਿੰਘ ਦਾ ਕਹਿਣਾ ਹੈ ਕਿ ਜਦ ਫ਼ੌਜ ਦੇ ਘੇਰੇ ਤੋਂ ਬਾਅਦ ਜਨਰਲ ਸ਼ੁਬੇਗ ਸਿੰਘ ਮੇਰੇ ਕਮਰੇ ਵਿੱਚ ਆਇਆ ਤਾਂ ਮੈਂ ਉਸ ਨੂੰ ਪੁੱਛਿਆ ਕਿ ਤੁਹਾਡਾ ਕੀ ਪ੍ਰੋਗਰਾਮ ਹੈ ਤਾਂ ਉਸ ਨੇ ਜਵਾਬ ਦਿੱਤਾ ਕਿ ਅਸੀਂ ਸ਼ਹੀਦ ਹੋਣ ਦਾ ਦ੍ਰਿੜ ਨਿਸਚਾ ਕਰ ਲਿਆ ਹੈ । ਆਖ਼ਰੀ ਦਮ ਤਕ ਮੁਕਾਬਲਾ ਕਰਾਂਗੇ ਅਤੇ ਸ਼ਹੀਦੀ ਪਾਵਾਂਗੇ ।

ਅਗਸਤ ੧੯੮੧ ਦੇ ਭਾਦਰੋਂ ਮਹੀਨੇ ਦੀ ੧੦ ਤਰੀਕ ਨੂੰ ਸੰਗਤਾਂ ਦੇ ਭਰੇ ਦੀਵਾਨ ਵਿੱਚ ਕੀਤੀ ਗਈ ਸੰਤਾਂ ਦੀ ਤਕਰੀਰ ਦੀ ਆਡੀਓ ਕੈਸੇਟ* ਵੀ ਸਪਸ਼ਟ ਕਰਦੀ ਹੈ ਕਿ ਉਹ ਤਾਂ ਆਉਣ ਵਾਲੇ ਭਿਆਨਕ ਸਮੇਂ ਦਾ ਅੰਦਾਜ਼ਾ ਲਗਾ ਕੇ ਹਿੰਦ ਸਰਕਾਰ ਨਾਲ ਟੱਕਰ ਲੈਂਦਿਆਂ ਸਿਰ ਧੜ ਦੀ ਬਾਜ਼ੀ ਲਾਉਣ ਦਾ ਸਪਸ਼ਟ ਐਲਾਨ ਜੂਨ ੧੯੮੪ ਦੇ ਘੱਲੂਘਾਰੇ ਤੋਂ ਵੀ ੩ ਸਾਲ ਪਹਿਲਾਂ ਹੀ ਕਰ ਚੁੱਕੇ ਸਨ । ਆਪਣੀ ਇਸ ਤਕਰੀਰ ਵਿੱਚ ਨਾ ਸਿਰਫ਼ ਇਸ

* ਬਾਬਾ ਠਾਕੁਰ ਸਿੰਘ ਸੰਤਾਂ ਦੀ ਕੈਸੇਟ ਨੂੰ ਉਹਨਾਂ ਦੇ ਚੜ੍ਹਦੀ ਕਲਾ ਵਿਚ ਹੋਣ ਦੇ ਸਬੂਤ ਵਜੋਂ ਪੇਸ਼ ਕਰਦੇ ਹਨ ।

ਗੱਲ ਦਾ ਸਪਸ਼ਟ ਸੰਕੇਤ ਹੀ ਦਿੰਦੇ ਹਨ ਕਿ ਉਹਨਾਂ ਦੀ ਸ਼ਹਾਦਤ ਕਿਸੇ ਪਲ ਵੀ ਹੋ ਸਕਦੀ ਹੈ, ਸਗੋਂ ਉਹ, ਆਪਣੇ ਸਰੀਰ ਨਾਲ ਮੋਹ ਕਰਨ ਤੋਂ ਸੰਗਤਾਂ ਨੂੰ ਵਰਜਦੇ ਹੋਏ ਆਪਣੇ ਜਾਨਸ਼ੀਨ ਦੀ ਨਿਯੁਕਤੀ ਕਰਨ ਦਾ ਨਿਰਦੇਸ਼ ਵੀ ਦਿੰਦੇ ਹਨ ।

ਉਪਰੋਕਤ ਸਾਰੀ ਵਿਚਾਰ ਤੋਂ ਇਹ ਹੀ ਸਿੱਟਾ ਨਿਕਲਦਾ ਹੈ ਕਿ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਕਿਸੇ ਕੋਲ ਕੋਈ ਵੀ ਠੋਸ ਸਬੂਤ ਨਹੀਂ । ਸੰਤਾਂ ਦੇ ਜਿਊਂਦਾ ਬਚ ਨਿਕਲਣ ਦਾ ਪ੍ਰਚਾਰ ਨਿਰੋਲ ਸਰਕਾਰੀ ਸਾਜ਼ਿਸ਼ ਸੀ । ਇਹ ਸਾਜ਼ਿਸ਼ ਸਰਕਾਰ ਨੇ ਸਿੱਖ ਕੌਮ ਵਿੱਚ ਭੁਲੇਖਾ ਪਾਉਣ ਲਈ ਜਾਣ-ਬੁੱਝ ਕੇ ਘੜੀ ਸੀ । ਅਕਾਲੀ ਲੀਡਰਾਂ ਨੇ ਬਾਹਾਂ ਖੜੀਆਂ ਕਰਕੇ ਨਿਕਲ ਜਾਣ ਦੀ ਆਪਣੀ ਕਮਜ਼ੋਰੀ ਅਤੇ ਬੁਜ਼ਦਿਲੀ ਨੂੰ ਢੱਕਣ ਲਈ ਇਸ ਸਾਜਿਸ਼ ਤਹਿਤ ਫੈਲੀਆਂ ਅਫ਼ਵਾਹਾਂ ਨੂੰ ਹੋਰ ਵੀ ਹਵਾ ਦਿੱਤੀ । ਡਾਕਟਰ ਚੌਹਾਨ ਨੇ ਸਰਕਾਰ ਅਤੇ ਅਕਾਲੀਆਂ ਦੇ ਕਹਿਣ ਉੱਤੇ ਅਤੇ ਫੋਕੀ ਸ਼ੁਹਰਤ ਲੈਣ ਲਈ ਸੰਤਾਂ ਨੂੰ ਮਿਲਣ ਦਾ ਜਾਣ-ਬੁੱਝ ਕੇ ਸਰਾਸਰ ਝੂਠਾ ਦਾਅਵਾ ਕੀਤਾ । ਸੰਤਾਂ ਦੇ ਭਰਾ ਕੈਪਟਨ ਹਰਚਰਨ ਸਿੰਘ ਰੋਡੇ ਫ਼ੌਜ ਦੇ ਜਾਟ ਸੂਬੇਦਾਰ ਅਤੇ ਫ਼ੌਜ ਦੇ ਜਖ਼ਮੀ ਸਿਪਾਹੀ ਨਰਿੰਦਰ ਸਿੰਘ ਦੇ ਕਹਿਣ ਤੇ ਦੁਬਿਧਾ ਵਿੱਚ ਪੈ ਗਏ । ਬਾਬਾ ਜੋਗਿੰਦਰ ਸਿੰਘ ਨੂੰ ਸਰਕਾਰੀ ਸਾਜ਼ਿਸ਼ ਤਹਿਤ ਗਏ ਚਾਰ ਫ਼ੌਜੀ ਅਫ਼ਸਰਾਂ ਨੇ ਸੰਤਾਂ ਦੇ ਪਾਕਿਸਤਾਨ ਪਹੁੰਚ ਜਾਣ ਦਾ ਯਕੀਨ ਦੁਆ ਦਿੱਤਾ ਅਤੇ ਉਪਰੋਕਤ ਗੱਲਾਂ ਨੂੰ ਸੁਣ ਕੇ ਬਾਬਾ ਠਾਕੁਰ ਸਿੰਘ ਦਾ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਵਿਸ਼ਵਾਸ ਬਣ ਗਿਆ । ਮਹਿਤੇ ਪਹੁੰਚੇ ਨੌਜੁਆਨ ਨੇ ਬਾਬੇ ਦੇ ਕੰਨ ਵਿੱਚ ਕਰਤਾਰਪੁਰ ਸਾਹਿਬ ਤੋਂ ਸੰਤਾਂ ਦਾ ਸੁਨੇਹਾ ਦੇਣ ਦਾ ਝੂਠ ਬੋਲ ਕੇ ਉਹਨਾਂ ਦਾ ਯਕੀਨ ਪੂਰੀ ਤਰਾਂ ਪੱਕਾ ਕਰ ਦਿੱਤਾ ਅਤੇ ਸਿੱਖ ਕੌਮ ਦੇ ਹਿਰਦਿਆਂ ਵਿੱਚ ਸੰਤਾਂ ਪ੍ਰਤੀ ਪੈਦਾ ਹੋਏ ਅਥਾਹ ਪਿਆਰ, ਸਤਿਕਾਰ ਅਤੇ ਉਹਨਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀ ਖ਼ਬਰ ਸੁਣਨ ਦੀ ਤੜਪ ਨੇ ਸਿੱਖਾਂ ਨੂੰ ਦੁਬਿਧਾ ਵਿੱਚ ਪਾ ਦਿੱਤਾ । ਇਸ ਤਰਾਂ ਸਰਕਾਰ ਵੱਲੋਂ ਸਿੱਖ ਕੌਮ ਨੂੰ ਗੁੰਮਰਾਹ ਕਰਨ ਦੀ ਤਿਆਰ ਕੀਤੀ ਗਈ ਇਹ ਸਾਜ਼ਿਸ਼ ਸਫਲ ਹੋ ਗਈ । ਸਰਕਾਰ ਸੰਤਾਂ ਦੇ ਜਿਊਂਦਾ ਬਚ ਨਿਕਲਣ ਦਾ ਪ੍ਰਚਾਰ ਕਰਕੇ ਹੇਠ ਲਿਖੇ ਮੰਤਵ ਹਾਸਲ ਕਰਨਾ ਚਾਹੁੰਦੀ ਸੀ :

੧ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀ ਖ਼ਬਰ ਸੁਣ ਕੇ ਸਿੱਖਾਂ ਦਾ ਗ਼ੁੱਸਾ ਕਾਫ਼ੀ ਹੱਦ ਤੱਕ ਠੰਡਾ ਹੋ ਜਾਵੇ।

੨ ਸਿੱਖ ਕੌਮ ਸੰਤਾਂ ਦੇ ਅਗਲੇ ਹੁਕਮ ਦੀ ਉਡੀਕ ਕਰਦੀ ਰਹੇ ਅਤੇ ਸਿੱਖ ਨੌਜੁਆਨਾਂ ਵਿੱਚ ਪੈਦਾ ਹੋਇਆ ਮਰਨ-ਮਾਰਨ ਤੇ ਉਤਰ ਆਉਣ ਦਾ ਜਜ਼ਬਾ ਇਸ ਉਡੀਕ ਵਿੱਚ ਹੀ ਖ਼ਤਮ ਹੋ ਜਾਵੇ ।

੩ ਸਿੱਖ ਕੌਮ ਵਿੱਚ ਸੰਤਾਂ ਪ੍ਰਤੀ ਸ਼ੰਕੇ ਪੈਦਾ ਹੋ ਜਾਣ ਅਤੇ ਉਹਨਾਂ ਦਾ ਨਾਂਅ ਸਿੱਖ ਹਿਰਦਿਆਂ ਚੋਂ ਨਿਕਲ ਕੇ ਇਤਿਹਾਸ ਚੋਂ ਮਿਟ ਜਾਏ ।

੪ ਦਮਦਮੀ ਟਕਸਾਲ ਸੰਤਾਂ ਦੇ ਉੱਤਰ-ਅਧਿਕਾਰੀ ਦੀ ਨਿਯੁਕਤੀ ਕਰਨ ਦਾ ਖ਼ਿਆਲ ਛੱਡ ਦੇਵੇ ਅਤੇ ਬੇਅਸਰ ਹੋ ਕੇ ਰਹਿ ਜਾਏ ਤੇ ਸਿੱਖ ਕੌਮ ਸੰਤ ਜਰਨੈਲ ਸਿੰਘ ਜਿਹੀ ਜੁਝਾਰੂ ਲੀਡਰਸ਼ਿਪ ਤੋਂ ਸੱਖਣੀ ਹੋ ਸਕੇ ।

੫ ਅਕਾਲੀਆਂ ਨੂੰ ਸੰਤਾਂ ਪ੍ਰਤੀ ਨਫ਼ਰਤ ਭਰਿਆ ਪ੍ਰਚਾਰ ਕਰਨ ਲਈ ਉਤਸ਼ਾਹ ਮਿਲੇ ਅਤੇ ਉਹ ਉਹਨਾਂ ਤੇ ਕੌਮ ਦੀ ਤਬਾਹੀ ਕਰਾ ਕੇ ਭੱਜ ਜਾਣ ਦੇ ਦੋਸ਼ ਲਾਉਣ ।

ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀਆਂ ਸਭ ਕਹਾਣੀਆਂ ਜਿੱਥੇ ਨਿਰੋਲ ਅਫ਼ਵਾਹਾਂ ਸਾਬਤ ਹੁੰਦੀਆਂ ਹਨ, ਉੱਥੇ ਦੂਜੇ ਪਾਸੇ ਸੰਤਾਂ ਦੀ ਸ਼ਹਾਦਤ ਦੇ ਹੇਠ ਲਿਖੇ ਸਬੂਤ ਇੰਨੇ ਠੋਸ ਹਨ ਕਿ ਇਨਾਂ ਨੂੰ ਕੋਈ ਵੀ ਝੁਠਲਾ ਨਹੀਂ ਸਕਦਾ:

੧ ਆਡੀਓ ਕੈਸੇਟਾਂ ਵਿੱਚ ਸੰਭਾਲੀਆਂ ਹੋਈਆਂ ਸੰਤ ਜਰਨੈਲ ਸਿੰਘ ਦੀਆਂ ਤਕਰੀਰਾਂ ਜਿਨਾਂ ਵਿੱਚ ਸ੍ਰੀ ਦਰਬਾਰ ਸਾਹਿਬ ਤੇ ਚੜ੍ਹ ਕੇ ਆਉਣ ਵਾਲੀ ਫ਼ੌਜ ਨੂੰ ਚਣੇ ਚਬਾਉਣ ਅਤੇ ਸਨਮੁੱਖ

ਜੂਝਦਿਆਂ ਸੀਸ ਲੇਖੇ ਲਾਉਣ ਦਾ ਚਾਉ ਅਤੇ ਜਜ਼ਬਾ ਆਪ-ਮੁਹਾਰੇ ਉਛਲ-ਉਛਲ ਪੈਂਦਾ ਹੈ।

੨ ਭਾਈ ਗੁਰਜੀਤ ਸਿੰਘ ਸਮੇਤ ਕਈ ਚਸ਼ਮਦੀਦ ਗਵਾਹਾਂ, ਜੋ ਇਸ ਘੱਲੂਘਾਰੇ ਵਿੱਚੋਂ ਬਚ ਕੇ ਨਿਕਲੇ ਸਨ, ਨੇ ਸੰਤਾਂ ਨੂੰ ਸ਼ਹੀਦ ਹੋਣ ਦੀ ਅਰਦਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੇਠਾਂ ਉਤਰਦੇ ਅਤੇ ਨਿਸ਼ਾਨ ਸਾਹਿਬ ਨੇੜੇ ਜਾਂਦੇ ਅਤੇ ਸ਼ਹੀਦ ਹੁੰਦੇ ਦੇਖਿਆ ਸੀ ।

੩ ਕੈਪਟਨ ਹਰਚਰਨ ਸਿੰਘ ਵੱਲੋ ੭ ਜੂਨ, ੧੯੮੪ ਨੂੰ ਕਰੀਬ ੩-੦੦ ਵਜੇ, ਬਾਅਦ ਦੁਪਹਿਰ, ਸ੍ਰੀ ਦਰਬਾਰ ਸਾਹਿਬ ਦੇ ਮੁੱਖ ਦੁਆਰ ਘੰਟਾ-ਘਰ ਦੀ ਡਿਓਢੀ ਦੇ ਫ਼ਰਸ਼ ਤੇ ਰੱਖੇ ਸ਼ਹੀਦ ਹੋ ਚੁੱਕੇ ਸੰਤਾਂ ਦੇ ਸਰੀਰ ਨੂੰ ਖ਼ੁਦ ਦੇਖਣਾ ਅਤੇ ਪਹਿਚਾਣਨਾ ।

੪ ਸੰਤ ਜਰਨੈਲ ਸਿੰਘ ਦੇ ਪਿਸਤੌਲ ਸਮੇਤ ਉਹਨਾਂ ਦੇ ਸ਼ਹੀਦ ਹੋਏ ਸਰੀਰ ਦੀ ਫੋਟੋ ਜੋ ਅਖ਼ਬਾਰਾਂ ਅਤੇ ਕਿਤਾਬਾਂ ਵਿੱਚ ਛਪ ਚੁੱਕੀ ਹੈ ।

੫ ਮਿਤੀ ੭-੬-੧੯੮੪ ਨੂੰ ਸੰਤਾਂ ਦੇ ਸਰੀਰ ਦੇ ਕੀਤੇ ਗਏ ਪੋਸਟ-ਮਾਰਟਮ ਦੀ ਰਿਪੋਰਟ ਅਤੇ ਉਂਗਲੀਆਂ ਦੇ ਨਿਸ਼ਾਨ ।

੬ ਫ਼ੌਜ ਦੁਆਰਾ ਭਾਈ ਹਰਚਰਨ ਸਿੰਘ ਰਾਗੀ, ਸ਼੍ਰੋਮਣੀ ਕਮੇਟੀ ਦੇ ਇਨਫ਼ਰਮੇਸ਼ਨ ਅਫ਼ਸਰ ਸਰਦਾਰ ਨਰਿੰਦਰਜੀਤ ਸਿੰਘ ਨੰਦਾ ਅਤੇ ਦਰਬਾਰ ਸਾਹਿਬ ਦੇ ਮੀਤ-ਮੈਨੇਜਰ ਸਰਦਾਰ ਰਣਜੀਤ ਸਿੰਘ ਤੋਂ ਸੰਤਾਂ ਦੀ ਸ਼ਨਾਖ਼ਤ ਕਰਾਉਣੀ ।

੭ ਪੰਜਾਬ ਪੁਲੀਸ ਦੇ ਐਸ.ਪੀ. (ਸੀ.ਆਈ.ਡੀ.) ਹਰਜੀਤ ਸਿਘ, ਡੀ.ਐਸ.ਪੀ. ਕੋਤਵਾਲੀ ਅਪਾਰ ਸਿੰਘ ਬਾਜਵਾ ਅਤੇ ਸੀ.ਆਈ.ਡੀ. ਇੰਸਪੈਕਟਰ ਦਰਸ਼ਨ ਸਿੰਘ ਚੂੰਡੀ ਵੱਲੋਂ ਸੰਤਾਂ ਦੇ ਮ੍ਰਿਤਕ ਸਰੀਰ ਦੀ ਸ਼ਨਾਖ਼ਤ ਕਰਨੀ ਅਤੇ ਇਹਨਾਂ ਵਿੱਚੋਂ ਇੰਸਪੈਕਟਰ ਦਰਸ਼ਨ ਸਿੰਘ ਚੂੰਡੀ ਵੱਲੋਂ ਸਨਾਖ਼ਤੀ ਪੁਲੀਸ ਮਿਸਲ ਤੇ ਦਸਤਖ਼ਤ ਕਰਨੇ ।

੮ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਪ੍ਰੀਤਮ ਸਿੰਘ ਵੱਲੋਂ ਸੰਤ ਜਰਨੈਲ ਸਿੰਘ ਦੁਆਰਾ ਸ਼ਹੀਦ ਹੋਣ ਲਈ ਨਿਸ਼ਚਿਤ ਕੀਤੇ ਮਿਤੀ ੬-੬-੧੯੮੪ ਦੇ ੯-੩੦ ਵਜੇ ਦਿਨ ਦੇ ਵਕਤ ਦਾ ਪ੍ਰਗਟਾਵਾ ਕਰਨਾ ।

੯ ਗੁਰਦੁਆਰਾ ਪਤਾਲਪੁਰੀ, ਕੀਰਤਪੁਰ ਸਾਹਿਬ ਦੇ ਰਜਿਸਟਰ ਅਸਥੀਆਂ ਵਿੱਚ ਸੰਤਾਂ ਦੇ ਫੁੱਲ ਪਰਵਾਹ ਕਰਨ ਦਾ ਰਿਕਾਰਡ ਹੋਣਾ ।

੧੦ ਬੀ.ਬੀ.ਸੀ., ਵਾਇਸ ਔਂਵ ਅਮਰੀਕਾ, ਵਾਇਸ ਔਂਵ ਜਰਮਨੀ ਆਦਿ ਦੁਨੀਆਂ ਭਰ ਦੀਆਂ ਭਰੋਸੇ ਯੋਗ ਅਤੇ ਸਥਾਪਤ ਖ਼ਬਰ ਏਜੰਸੀਆਂ ਵੱਲੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਸ਼ਹੀਦ ਹੋਣ ਦੀ ਖ਼ਬਰ ਦੇਣੀ ਪਰ ਉਹਨਾਂ ਦੇ ਜਿਊਂਦਾ ਬਚ ਨਿਕਲਣ ਦੀ ਕਦੇ ਕੋਈ ਗੱਲ ਹੀ ਨਾ ਕਰਨੀ ।

੧੧ ਫ਼ੌਜ ਦੁਆਰਾ ਗ੍ਰਿਫਤਾਰ ਕਰਕੇ ਕੁਝ ਸਮਾਂ ਸੰਤਾਂ ਦੇ ਮ੍ਰਿਤਕ ਸਰੀਰ ਕੋਲ ਨਿਸ਼ਾਨ ਸਾਹਿਬ ਨੇੜੇ ਬਿਠਾਈ ਰੱਖੇ ਸ਼੍ਰੋਮਣੀ ਕਮੇਟੀ ਦੇ ਕਈ ਮੁਲਾਜ਼ਮਾਂ ਅਤੇ ਸਿੰਘਾਂ ਵੱਲੋਂ ਸ਼ਹੀਦ ਹੋਏ ਸੰਤ ਜਰਨੈਲ ਸਿੰਘ ਨੂੰ ਖ਼ੁਦ ਦੇਖਣਾ ਅਤੇ ਪਹਿਚਾਣਨਾ ।

੧੨ ਥਾਣਾ ਬੀ ਡਵੀਜ਼ਨ, ਅੰਮ੍ਰਿਤਸਰ ਦੇ ਹਵਾਲਦਾਰ ਸਰਦਾਰ ਗੁਲਜ਼ਾਰ ਸਿੰਘ, ਪਿੰਡ ਜੌੜਾ, ਜ਼ਿਲਾ ਅੰਮ੍ਰਿਤਸਰ ਵੱਲੋਂ ਇਸੇ ਥਾਣੇ ਦੇ ਦੋ ਹੋਰ ਹਵਾਲਦਾਰਾਂ, ਤਰਲੋਕ ਸਿੰਘ ਅਤੇ ਅਰਜਨ ਸਿੰਘ ਸਮੇਤ ਅੰਮ੍ਰਿਤਸਰ ਦੇ ਮੁਰਦਾ-ਘਰ ਵਿਖੇ ਪੋਸਟ-ਮਾਰਟਮ ਕਰਾਉਣ ਸਮੇਂ ਸੰਤਾਂ ਨੂੰ ਪਹਿਚਾਣਨਾ ਅਤੇ ਉਹਨਾਂ ਦੇ ਸਰੀਰ ਤੇ ਲੱਗੀਆਂ ਗੋਲੀਆਂ ਦੇ ਨਿਸ਼ਾਨ ਦੇਖਣੇ ।

੧੩ ਬਾਬਾ ਬੁੱਧ ਸਿੰਘ ਵੱਲੋਂ ਸ਼ਮਸ਼ਾਨ ਘਾਟ, ਸ਼ਹੀਦਾਂ ਵਿਖੇ ਮਿਤੀ ੭-੬-੮੪ ਨੂੰ ਰਾਤ ਕਰੀਬ ੧੦-੦੦ ਵਜੇ ਸੰਤਾਂ ਦਾ ਸਸਕਾਰ ਹੁੰਦਾ ਵੇਖਣਾ ।

੧੪ ੬ ਜੂਨ, ੧੯੮੪ ਤੋਂ ਬਾਅਦ ਕਿਸੇ ਵੱਲੋਂ ਵੀ ਸੰਤ ਜਰਨੈਲ ਸਿੰਘ ਨੂੰ ਖ਼ੁਦ ਮਿਲਣ ਜਾਂ ਦੇਖਣ ਦਾ ਸੱਚਾ ਦਾਅਵਾ ਨਾ ਕਰਨਾ ।

੧੫ ਸੰਤ ਜਰਨੈਲ ਸਿੰਘ ਦੇ ਜਿਊਂਦਾ ਹੋਣ ਦੀ ਪਿਛਲੇ ੧੭ ਸਾਲਾਂ ਵਿੱਚ ਕਿਤਿਓਂ ਕੋਈ ਉੱਘ-ਸੁੱਘ ਨਾ ਨਿਕਲਣੀ ਅਤੇ ਨਾ ਹੀ ਉਹਨਾਂ ਦਾ ਕਿਤਿਓਂ ਕੋਈ ਸੁਨੇਹਾ ਜਾਂ ਚਿੱਠੀ-ਪੱਤਰ ਹੀ ਆਉਣਾ ।
੧੬ ਸੰਤ ਜਰਨੈਲ ਸਿੰਘ ਦੇ ਪਿਤਾ ਬਾਬਾ ਜੋਗਿੰਦਰ ਸਿੰਘ ਦੀ ਜ਼ਮੀਨ-ਜਾਇਦਾਦ ਉਹਨਾਂ ਤੋਂ ਬਾਅਦ ਸੰਤਾਂ ਦੇ ਨਾਂਅ ਇੰਤਕਾਲ ਹੋਣ ਦੀ ਥਾਂ ਸੰਤਾਂ ਦੇ ਲੜਕਿਆਂ ਦੇ ਨਾਂਅ ਹੋ ਜਾਣੀ ।
੧੭ ਤਹਿਸੀਲ ਬਾਬਾ ਬਕਾਲਾ ਦੇ ਰਿਕਾਰਡ ਅਨੁਸਾਰ ਦਮਦਮੀ ਟਕਸਾਲ ਦੀ ਸੰਤ ਜਰਨੈਲ ਸਿੰਘ ਦੇ ਨਾਂਅ ਵਾਲੀ ਸਾਰੀ ਚੱਲ ਅਤੇ ਅਚੱਲ ਜ਼ਮੀਨ-ਜਾਇਦਾਦ ਬਾਬਾ ਠਾਕੁਰ ਸਿੰਘ ਦੇ ਨਾਂਅ ਤਬਦੀਲ ਕਰਵਾ ਲਈ ਜਾਣੀ ।
੧੮ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦੀਆਂ ਸਭ ਗੱਲਾਂ ਨਿਰੋਲ ਅਫ਼ਵਾਹਾਂ ਸਾਬਤ ਹੋਈਆਂ।
੧੯ ਭਾਰਤ ਸਰਕਾਰ ਵੱਲੋਂ ਥਾਣਾ ਬੀ ਡਵੀਜ਼ਨ, ਅੰਮ੍ਰਿਤਸਰ ਦੇ ਰਿਕਾਰਡ ਅਨੁਸਾਰ ਪਾਰਲੀਮੈਂਟ ਵਿੱਚ ਸੰਤਾਂ ਦੇ ਬਲੂ-ਸਟਾਰ ਐਕਸ਼ਨ ਵਿੱਚ ਮਾਰੇ ਜਾਣ ਦਾ ਬਿਆਨ ਦੇਣਾ ।

ਸੰਤ ਜਰਨੈਲ ਸਿੰਘ ਦੀ ਸ਼ਹਾਦਤ ਦੇ ਉਪਰੋਕਤ ਸਬੂਤ ਇੰਨੇ ਠੋਸ ਅਤੇ ਪ੍ਰਤੱਖ ਹਨ ਕਿ ਸੰਤਾਂ ਦੇ ਜਿਊਂਦੇ ਹੋਣ ਦੀ ਕੋਈ ਗੁੰਜਾਇਸ਼ ਹੀ ਨਹੀਂ ਬਚਦੀ। ਇਹਨਾਂ ਸਬੂਤਾਂ ਅਤੇ ਚਸ਼ਮਦੀਦ ਗਵਾਹੀਆਂ ਦੇ ਹੁੰਦਿਆਂ ਵੀ ਜੇਕਰ ਕੋਈ ਸੰਤਾਂ ਦੇ ਜਿਊਂਦਾ ਹੋਣ ਦਾ ਦਾਅਵਾ ਕਰੇ ਤਾਂ ਉਸ ਨੂੰ ਕਦੇ ਵੀ ਸੱਚ ਨਹੀਂ ਮੰਨਿਆ ਜਾ ਸਕਦਾ । ਇੰਝ ਸਪਸ਼ਟ ਹੁੰਦਾ ਹੈ ਕਿ ਸੰਤਾਂ ਨੂੰ ਚੜ੍ਹਦੀ ਕਲਾ ਵਿੱਚ ਦੱਸਣ ਵਾਲੇ ਬਾਬਾ ਠਾਕੁਰ ਸਿੰਘ ਪਾਸ ਕੋਈ ਵੀ ਠੋਸ ਸਬੂਤ ਨਹੀਂ ਅਤੇ ਨਾ ਹੀ ਭਾਈ ਜਸਬੀਰ ਸਿੰਘ ਨਾਲ ਫ਼ੋਨ ਤੇ ਗੱਲ ਕਰਨ ਵਾਲੇ ਹੀ ਖ਼ਾਲਸਾ ਪੰਥ ਦੇ ਮਹਾਨ ਜਰਨੈਲ ਸੰਤ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ ਸਨ । ਬਾਬਾ ਠਾਕੁਰ ਸਿੰਘ ਦੀ ਇਹ ਧਾਰਨਾ ਸਰਕਾਰੀ ਸਾਜ਼ਿਸ਼ ਨੂੰ ਨਾ ਸਮਝ ਸਕਣ, ਜੰਗਲ ਦੀ ਅੱਗ ਵਾਂਗ ਫੈਲੀਆਂ ਅਫ਼ਵਾਹਾਂ ਤੇ ਵਿਸ਼ਵਾਸ ਕਰ ਜਾਣ, ਝੂਠੇ ਸੁਨੇਹਿਆਂ ਨੂੰ ਸੱਚ ਮੰਨ ਲੈਣ ਅਤੇ ਨਿਰੀ ਸ਼ਰਧਾ ਦੇ ਸ਼ਰਧਾਲੂ ਹੋ ਜਾਣ ਕਾਰਣ ਬਣੀ ਹੋਈ ਹੈ ਅਤੇ ਭਾਈ ਜਸਬੀਰ ਸਿੰਘ ਵੀ ਜੂਨ ੧੯੮੪ ਤੋਂ ਪਹਿਲਾਂ ਸੰਤ ਜਰਨੈਲ ਸਿੰਘ ਨਾਲ ਟੈਲੀਫ਼ੋਨ ਤੇ ਆਵਾਜ਼ ਪਹਿਚਾਣ ਲੈਣ ਦੀ ਹੋਈ ਗੱਲ ਕਾਰਨ ਹੀ ਸ਼ੱਕ ਵਿੱਚ ਪੈ ਗਏ ਜਾਪਦੇ ਹਨ ।

ਜੇਕਰ ਬਾਬਾ ਠਾਕੁਰ ਸਿੰਘ ਪਾਸ ਸੰਤਾਂ ਦੇ ਜਿਊਂਦਾ ਹੋਣ ਦਾ ਕੋਈ ਠੋਸ ਸਬੂਤ ਹੁੰਦਾ ਤਾਂ ਉਹ ਬਲੈਕ-ਥੰਡਰ ਵਾਲੇ ਭਾਈ ਜਗੀਰ ਸਿੰਘ ਤੋਂ ੧੯੮੭ ਵਿੱਚ ਇਹ ਨਾ ਪੁੱਛਦੇ, ਭਾਈ ਜਗੀਰ ਸਿੰਘ, ਸੰਤਾਂ ਦਾ ਕੀ ਹਾਲ ਹੈ ? ਸਖ਼ਤ ਸੁਭਾਅ ਵਾਲੇ ਭਾਈ ਜਗੀਰ ਸਿੰਘ ਨੇ ਬਾਬਾ ਠਾਕੁਰ ਸਿੰਘ ਨੂੰ ਅੱਗੋਂ ਜਵਾਬ ਦਿੱਤਾ ਸੀ, ਕਿਹੜੇ ਸੰਤਾਂ ਦਾ ? ਸੰਤ ਜਰਨੈਲ ਸਿੰਘ ਤਾਂ ਜੂਨ ੧੯੮੪ ਵਿੱਚ ਸ਼ਹੀਦ ਹੋ ਚੁੱਕੇ ਹਨ ਅਤੇ ਸਰਕਾਰ ਨੇ ਕੌਮ ਵਿੱਚ ਪੈਦਾ ਹੋਏ ਜੋਸ਼ ਅਤੇ ਗੁੱਸੇ ਨੂੰ ਠੰਡਾ ਕਰਨ ਲਈ ਉਹਨਾਂ ਦੇ ਪਾਕਿਸਤਾਨ ਵਿੱਚ ਪਹੁੰਚ ਜਾਣ ਦੀ ਅਫ਼ਵਾਹ ਫੈਲਾਅ ਦਿੱਤੀ ਸੀ । ਇਸ ਅਫ਼ਵਾਹ ਵਿੱਚ ਆ ਕੇ ਸੈਂਕੜੇ ਨੌਜੁਆਨ ਖ਼ੁਆਰ ਹੋਏ ਹਨ । ਕੀ ਤੁਸੀਂ ਚਾਹੁੰਦੇ ਹੋ ਕਿ ਹੁਣ ਇਹ ਨੌਜੁਆਨ ਸੰਤਾਂ ਨੂੰ ਜਿਊਂਦਾ ਸਮਝ ਕੇ ਚੀਨ ਵੱਲ ਤੁਰ ਪੈਣ ਅਤੇ ਇੱਕ ਵਾਰੀ ਫਿਰ ਖ਼ੁਆਰ ਹੋਣ ? ਭਾਈ ਜਗੀਰ ਸਿੰਘ ਤਾਂ ਬਲੈਕ-ਥੰਡਰ ਦੀ ਭੇਟ ਚੜ੍ਹ ਚੁੱਕਾ ਹੈ ਪਰ ਇਸ ਗੱਲਬਾਤ ਸਮੇਂ ਹਾਜ਼ਰ ਭਾਈ ਬਲਵਿੰਦਰ ਸਿੰਘ ਪੰਜ ਗਰਾਈਂ ਮੌਜੂਦ ਹਨ। ਇਸ ਗੱਲ ਤੋਂ ਸਪਸ਼ਟ ਹੈ ਕਿ ਬਾਬਾ ਠਾਕੁਰ ਸਿੰਘ ਪਾਸ ਸੰਤ ਜਰਨੈਲ ਸਿੰਘ ਦੇ ਜਿਊਂਦੇ ਹੋਣ ਦਾ ਕੋਈ ਸਬੂਤ ਨਹੀਂ । ਇਸ ਗੱਲ ਦੀ ਪੁਸ਼ਟੀ ਅਕਾਲੀ ਪੱਤ੍ਰਿਕਾ ਦੇ ਅੰਮ੍ਰਿਤਸਰ ਸਥਿਤ ਪੱਤਰਕਾਰ ਸਰਦਾਰ ਮਹਿੰਦਰ ਸਿੰਘ ਵੀ ਕਰਦੇ ਹਨ । ਸਰਦਾਰ ਮਹਿੰਦਰ ਸਿੰਘ ਦਾ ਕਹਿਣਾ ਹੈ ਕਿ ਮੈਂ ਜੁਲਾਈ ੧੯੮੪ ਵਿੱਚ ਐਡਵੋਕੇਟ ਪੂਰਨ ਸਿੰਘ ਹੁੰਦਲ ਨਾਲ ਬਾਬਾ ਠਾਕੁਰ ਸਿੰਘ ਨੂੰ ਮਿਲਣ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਚੌਕ ਮਹਿਤਾ ਵਿਖੇ ਗਿਆ ਪਰ ਬਾਬਾ ਠਾਕੁਰ

ਸਿੰਘ ਗੁਰਦਾਸਪੁਰ ਜ਼ਿਲੇ ਦੇ ਘੁਮਾਣ ਨੇੜੇ ਇੱਕ ਪਿੰਡ ਵਿੱਚ ਛਿਪੇ ਹੋਏ ਸਨ ।ਮਹਿਤੇ ਤੋਂ ਪਤਾ ਕਰਕੇ ਅਸੀਂ ਉਸ ਪਿੰਡ ਪਹੁੰਚ ਗਏ ।ਹੁੰਦਲ ਸਾਹਿਬ ਨਾਲ ਗੱਲਬਾਤ ਮੁਕਾਉਣ ਤੋਂ ਬਾਅਦ ਬਾਬੇ ਨੇ ਮੈਨੂੰ ਪੁੱਛਿਆ, ਮਹਿੰਦਰ ਸਿੰਘ, ਸੰਤਾਂ ਬਾਰੇ ਕੀ ਖਿਆਲ ਹੈ ? ਮੈਂ ਕਿਹਾ, ਫਿਰ ਤੁਸੀ ਕਹੋ ਕਿ ਬਾਬਾ ਜੋਗਿੰਦਰ ਸਿੰਘ ਨੂੰ ਪੁੱਛੋ ।'.... ਇਸ ਗੱਲ ਤੋਂ ਸਪਸ਼ਟ ਹੁੰਦਾ ਹੈ ਕਿ ਬਾਬਾ ਠਾਕੁਰ ਸਿੰਘ ਨੂੰ ਇਹ ਸੁਨੇਹਾ ਬਾਬਾ ਜੋਗਿੰਦਰ ਸਿੰਘ ਨੇ ਚਾਰ ਸਿੱਖ ਫ਼ੌਜੀ ਅਫ਼ਸਰਾਂ ਤੋਂ ਸੰਤਾਂ ਨੂੰ ਪਾਕਿਸਤਾਨ ਪਹੁੰਚਾ ਆਉਣ ਦੀ ਗੱਲ ਸੁਣਨ ਤੋਂ ਬਾਅਦ ਹੀ ਭੇਜਿਆ ਸੀ ਅਤੇ ਇਹਨਾਂ ਫ਼ੌਜੀਆਂ ਨੇ ਬਾਬਾ ਜੋਗਿੰਦਰ ਸਿੰਘ ਨੂੰ ਇਹ ਸੁਨੇਹਾ ਸਰਕਾਰੀ ਸਾਜ਼ਿਸ਼ ਤਹਿਤ ਹੀ ਦੁਬਿਧਾ ਖੜੀ ਕਰਨ ਲਈ ਦਿੱਤਾ ਸੀ ।

ਸਨਮੁੱਖ ਜੂਝਦੇ ਹੋਏ ਕੌਮ ਦੀ ਚੜਦੀ ਕਲਾ, ਆਜ਼ਾਦੀ ਅਤੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਸ਼ਹੀਦ ਹੋ ਚੁੱਕੇ ਸੰਤ ਜਰਨੈਲ ਸਿੰਘ ਦਾ ਪਾਕਿਸਤਾਨ ਜਾਂ ਦੁਨੀਆ ਦੇ ਕਿਸੇ ਹੋਰ ਕੋਨੇ ਵਿੱਚ ੧੭ ਸਾਲ ਲੁਕ ਕੇ ਅਤੇ ਮੋਨ ਧਾਰ ਕੇ ਬੈਠੇ ਰਹਿਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।ਅਜਿਹਾ ਸੋਚਣਾ ਕੌਮ ਦੇ ਇਸ ਮਹਾਨ ਜਰਨੈਲ ਦੇ ਸੁਨਹਿਰੀ ਇਤਿਹਾਸ ਨੂੰ ਵਿਗਾੜਨ ਵਾਲੀ ਗ਼ਲਤੀ ਅਤੇ ਉਹੋ ਜਿਹੀ ਸੋਚ ਹੈ ਜਿਸ ਨੇ ਬਾਬਾ ਰਾਮ ਸਿੰਘ ਅਤੇ ਸੁਭਾਸ਼ ਚੰਦਰ ਬੋਸ ਨੂੰ ਵੀ ਅੱਜ ਤੱਕ ਜਿਉਂਦਾ ਬਣਾਇਆ ਹੋਇਆ ਹੈ ।ਬੋਟੀ-ਬੋਟੀ ਤੁੜਵਾ ਕੇ ਸੂਰਬੀਰਤਾ ਨਾਲ ਸ਼ਹੀਦ ਹੋਣ ਵਾਲੇ ਪੰਥ ਦੇ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਵੀ ਅਜਿਹਾ ਟਪਲਾ ਖਾ ਚੁੱਕੇ ਲਿਖਾਰੀਆਂ ਨੇ ਇਸ ਤਰਾਂ ਹੀ ਲਿਖਿਆ ਹੋਇਆ ਹੈ ।

ਸੰਤ ਜਰਨੈਲ ਸਿੰਘ ਸ਼ਹੀਦ ਹੋਣ ਲਈ ਦ੍ਰਿੜ ਇਰਾਦਾ ਧਾਰ ਚੁੱਕੇ ਸਨ ।ਉਹਨਾਂ ਨੇ ਉੱਥੋਂ ਨਿਕਲਣ ਦਾ ਵਿਚਾਰ ਮੂਲੋਂ ਹੀ ਤਿਆਗ ਦਿੱਤਾ ਹੋਇਆ ਸੀ ।ਉਹਨਾਂ ਨੇ ਆਪਣੇ ਜੀਵਨ ਵਿੱਚ ਜੋ ਨਿਸਚਾ ਧਾਰਿਆ, ਉਸ ਨੂੰ ਪੂਰਾ ਕਰਕੇ ਵਿਖਾਇਆ ।ਜਦ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਨੂੰ ਘੇਰਾ ਪਾ ਲਿਆ ਤਾਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚਲੇ ਸਿੰਘ ਸੰਤਾਂ ਦਾ ਹੁਕਮ ਲੈਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਆਏ ।ਇਸ ਸਮੇਂ ਸੰਤ ਜਰਨੈਲ ਸਿੰਘ ਨੇ ਸਭ ਨੂੰ ਸੰਬੋਧਨ ਹੋ ਕੇ ਬੜੀ ਨਿਮਰਤਾ ਨਾਲ ਕਿਹਾ, ਇਤਿਹਾਸ ਸੰਸਾਰ ਚ ਕਦੇ-ਕਦੇ ਬਣਦੇ ਆ ਅਤੇ ਗੱਲ ਮਰਦਾਂ ਵਾਲੀ ਕਰਨੀ ਆਂ ।ਜੇ ਮੇਰੇ ਕੋਲੋਂ ਕਿਸੇ ਸਿੰਘ ਦਾ ਦਿਲ ਦੁਖਿਆ ਹੋਵੇ ਤਾਂ ਮੁਆਫ਼ ਕਰ ਦੇਣਾ, ਮੈਂ ਤੁਹਾਡਾ ਦੇਣਦਾਰ ਹਾਂ ।ਤੁਸੀਂ ਮੇਰਾ ਬੜਾ ਸਾਥ ਦਿੱਤਾ ।ਅੱਗੇ ਜਾ ਕੇ ਨਾ ਮੈਥੋਂ ਹਿਸਾਬ ਮੰਗਦੇ ਰਿਹੋ ।ਇੱਥੇ ਹੀ ਮੁਆਫ਼ ਕਰ ਦਿਉ ।ਇਸ ਸਮੇਂ ਸੰਤ ਜਰਨੈਲ ਸਿੰਘ ਨੇ ਆਪਣਾ ਇਹ ਦ੍ਰਿੜ ਇਰਾਦਾ ਫਿਰ ਦੁਹਰਾਇਆ ਕਿ ਫ਼ੌਜ ਸਾਡੀਆਂ ਲਾਸ਼ਾਂ ਤੋਂ ਲੰਘ ਕੇ ਹੀ ਦਰਬਾਰ ਸਾਹਿਬ ਚ ਦਾਖ਼ਲ ਹੋਵੇਗੀ ।ਇਸ ਤੋਂ ਸਪਸ਼ਟ ਹੈ ਕਿ ਸੰਤ ਜਰਨੈਲ ਸਿੰਘ ਨੇ ਅਖ਼ੀਰ ਸਨਮੁੱਖ ਜੂਝਦੇ ਹੋਣ ਦਾ ਨਿਸਚਾ ਧਾਰਿਆ ਹੋਇਆ ਸੀ ਅਤੇ ਉਹਨਾਂ ਨੇ ਇਸ ਨਿਸਚੇ ਨੂੰ ਜਾਨ ਦੀ ਬਾਜ਼ੀ ਲਾ ਕੇ ਪੂਰਾ ਕੀਤਾ ।

੪ ਜੂਨ, ੧੯੮੪ ਨੂੰ ਸਵੇਰੇ ੪-੪੦ ਵਜੇ ਭਾਰਤੀ ਫ਼ੌਜ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਮਾਰ-ਮੁਕਾਉਣ ਦੇ ਨਿਸ਼ਾਨੇ ਨਾਲ ਦਰਬਾਰ ਸਾਹਿਬ ਕੰਪਲੈਕਸ ਤੇ ਭਾਰੀ ਹਮਲਾ ਕਰ ਦਿੱਤਾ ।ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਅਗਵਾਈ ਅਤੇ ਜਨਰਲ ਸ਼ੁਬੇਗ ਸਿੰਘ ਦੀ ਕਮਾਂਡ ਹੇਠ ਸਿਰਲੱਥ ਸਿੱਖ ਯੋਧਿਆਂ ਨੇ ਹਰ ਮੋਰਚੇ ਤੇ ਹਿੰਦੁਸਤਾਨੀ ਫ਼ੌਜ ਦੇ ਟੈਂਕਾਂ, ਤੋਪਾਂ ਅਤੇ ਹੋਰ ਨਵੀਨ ਮਾਰੂ ਹਥਿਆਰਾਂ ਦਾ ਸਧਾਰਨ ਸ਼ਸਤਰਾਂ ਨਾਲ ਆਖ਼ਰੀ ਦਮ ਤਕ ਮੁਕਾਬਲਾ ਕੀਤਾ ਅਤੇ ਬਹਾਦਰੀ ਦੇ ਜੌਹਰ ਦਿਖਾਉਂਦਿਆਂ ਵੈਰੀਆਂ ਦੇ ਛੱਕੇ ਛੁਡਾ ਕੇ ਲਾਸ਼ਾਂ ਦੇ ਸੱਥਰ ਵਿਛਾ ਦਿੱਤੇ ।੪-੬ ਜੂਨ ਦੀ ਦਰਮਿਆਨੀ ਰਾਤ ਨੂੰ ਜਦ ਕਰੀਬ ੧੦-੩੦ ਵਜੇ ਪਵਿੱਤਰ ਪਰਿਕਰਮਾ ਵਿੱਚ ਹਿੰਦ ਫ਼ੌਜ ਦੇ ਟੈਂਕਾਂ ਨੇ ਦਾਖ਼ਲ ਹੋਣ ਦੀ ਕੋਸ਼ਿਸ਼ ਕੀਤੀ ਤਾਂ

ਜਨਰਲ ਸ਼ੁਬੇਗ ਸਿੰਘ ਨੇ ਐਂਟੀ-ਟੈਂਕ ਰਾਕਟ-ਪ੍ਰੋਪੈਲਡ ਗੰਨ ਉਠਾ ਕੇ ਰੋਕਣ ਦੀ ਕੋਸ਼ਿਸ਼ ਕੀਤੀ ਅਤੇ ਟੈਂਕਾਂ ਦੇ ਅੱਗੇ ਲੱਗੀ ਆਰ.ਪੀ.ਸੀ. ਨੂੰ ਤਬਾਹ ਕਰ ਦਿੱਤਾ । ਜਨਰਲ ਸ਼ੁਬੇਗ ਸਿੰਘ ਦੇ ਕੋਲ ਜਿੰਨੇ ਗੋਲੇ ਸਨ ਉਹ ਟੈਂਕਾਂ ਤੇ ਵਰ੍ਹਾ ਦਿੱਤੇ । ਇਸ ਭਿਆਨਕ ਟੱਕਰ ਦੌਰਾਨ ਕੌਮ ਦੇ ਇਸ ਸੂਰਬੀਰ ਜਰਨੈਲ ਸਰਦਾਰ ਸ਼ੁਬੇਗ ਸਿੰਘ ਨੂੰ ਰਾਤ ਕਰੀਬ ੧੧-੩੦ ਵਜੇ ਕੜਾਹ ਪ੍ਰਸ਼ਾਦ ਦੀਆਂ ਪਰਚੀਆਂ ਕੱਟਣ ਵਾਲੀ ਜਗਾ ਨੇੜੇ ਵੈਰੀ ਦੀਆਂ ਗੋਲੀਆਂ ਦਾ ਬਰੱਸਟ ਵੱਜ ਗਿਆ । ਜ਼ਖ਼ਮੀ ਹੋਏ ਇਸ ਜਰਨੈਲ ਨੂੰ ਕੁਝ ਸਿੰਘ ਸੰਤ ਜਰਨੈਲ ਸਿੰਘ ਪਾਸ ਅਕਾਲ ਤਖ਼ਤ ਸਾਹਿਬ ਦੇ ਤਹਿਖ਼ਾਨੇ ਵਿੱਚ ਲੈ ਗਏ । ਆਖ਼ਰੀ ਸਾਹਾਂ ਤੇ ਜਨਰਲ ਸ਼ੁਬੇਗ ਸਿੰਘ ਨੇ ਕਿਹਾ, ਸੰਤ ਜੀ, ਮੇਰੀ ਤਾਂ ਨਿਭ ਗਈ ਮੇਰੇ ਲਈ ਅਰਦਾਸ ਕਰੋ, ਵਾਹਿਗੁਰੂ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ੇ । ਜ਼ਖ਼ਮੀ ਹੋਏ ਇਸ ਜਰਨੈਲ ਨੂੰ ਸੰਤਾਂ ਨੇ ਆਪਣੀ ਹਿੱਕ ਨਾਲ ਲਗਾਇਆ ਅਤੇ ਸਿਰ ਆਪਣੀ ਗੋਦ ਵਿੱਚ ਲੈ ਕੇ ਲਿਟਾ ਦਿੱਤਾ ਅਤੇ ਕਿਹਾ, ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਵਾਹਿਗੁਰੂ ਦੇ ਦਰ ਤੇ ਵੈਰੀਆਂ ਦੇ ਛੱਕੇ ਛੁਡਾਉਣ ਲਈ ਸਨਮੁੱਖ ਜੂਝਣ ਵਾਲੇ ਪੰਥ ਦੇ ਜਰਨੈਲ ਸਰਦਾਰ ਸ਼ੁਬੇਗ ਸਿੰਘ ਨੂੰ ਮੇਰੇ ਵਰਗੇ ਸਾਧ ਦੀ ਅਰਦਾਸ ਦੀ ਕਾਹਦੀ ਲੋੜ । ਇਸ ਜਰਨੈਲ ਲਈ ਤਾਂ ਵਾਹਿਗੁਰੂ ਦੀ ਦਰਗਾਹ ਦਾ ਦਰ ਸਦਾ ਹੀ ਖੁੱਲਾ ਹੈ । ਸੰਤਾਂ ਨੇ ਇਹ ਕਹਿ ਕੇ ਵਾਹਿਗੁਰੂ-ਵਾਹਿਗੁਰੂ ਕਿਹਾ ਅਤੇ ਜਰਨੈਲ ਨੂੰ ਵੀ ਵਾਹਿਗੁਰੂ ਜਪਣ ਲਈ ਆਖਿਆ । ਕੁਝ ਮਿੰਟਾਂ ਬਾਅਦ ਹੀ ਵਾਹਿਗੁਰੂ-ਵਾਹਿਗੂਰੂ ਕਰਦਾ ਹੋਇਆ ਜਨਰਲ ਸ਼ੁਬੇਗ ਸਿੰਘ ਚੜਾਈ ਕਰ ਗਿਆ ਅਤੇ ਸੰਤਾਂ ਨੇ ਜੈਕਾਰਾ ਛੱਡ ਕੇ ਇਸ ਸੂਰਬੀਰ ਜਰਨੈਲ ਉਪਰ ਚਾਦਰ ਪਾ ਕੇ ਤਹਿਖ਼ਾਨੇ ਵਿੱਚ ਲਿਟਾ ਦਿੱਤਾ। ਜਨਰਲ ਸ਼ੁਬੇਗ ਸਿੰਘ ਦੀ ਸ਼ਹੀਦੀ ਸਮੇਂ ਸੰਤ ਜਰਨੈਲ ਸਿੰਘ ਅਤੇ ਸਿੰਘਾਂ ਵੱਲੋਂ ਛੱਡੇ ਜੈਕਾਰਿਆਂ ਨੂੰ ਸੁਣ ਕੇ ਹਿੰਦ ਫ਼ੌਜ ਨੇ ਸਮਝਿਆ ਕਿ ਸ਼ਾਇਦ ਅਸੀਂ ਮੋਰਚਾ ਮਾਰ ਲਿਆ ਹੈ ਅਤੇ ਸੰਤ ਖ਼ਤਮ ਹੋ ਗਏ ਹਨ । ਫ਼ੌਜ ਦੇ ਕਮਾਂਡੋ ਜਦ ਇਸ ਭੁਲੇਖੇ ਵਿੱਚ ਅੱਗੇ ਵਧੇ ਤਾਂ ਸਿੰਘਾਂ ਨੇ ਉਹਨਾਂ ਦੇ ਆਹੂ ਲਾਹ ਸੁੱਟੇ । ਕਰੀਬ ੧੨-੦੦ ਵਜੇ ਇੱਕ ਸਿੰਘ ਸੰਤਾਂ ਪਾਸ ਤਹਿਖ਼ਾਨੇ ਵਿੱਚ ਪੁੱਜਾ ਅਤੇ ਦੱਸਿਆ ਕਿ ਅਕਾਲ ਤਖ਼ਤ ਸਾਹਿਬ ਦਾ ਗੁੰਬਦ ਤੋਪਾਂ ਦੇ ਗੋਲਿਆਂ ਨਾਲ ਉੱਡ ਗਿਆ ਹੈ । ਇਹ ਸੁਣ ਕੇ ਸੰਤਾਂ ਨੇ ਕਿਹਾ, ਲਉ ਭਾਈ ਫਿਰ ਸ਼ਹੀਦੀਆਂ ਪਾਉਣ ਦਾ ਵੇਲਾ ਆ ਗਿਆ ਜੇ । ਸੰਤਾਂ ਨੇ ਇੱਕ ਵਾਰੀ ਸਾਰੇ ਮੋਰਚਿਆਂ ਦਾ ਦੁਬਾਰਾ ਜਾਇਜ਼ਾ ਲਿਆ ਅਤੇ ਭਾਈ ਅਮਰੀਕ ਸਿੰਘ ਅਤੇ ਹੋਰ ਸਿੰਘਾਂ ਨਾਲ ਸਲਾਹ ਕਰਕੇ ੬ ਜੂਨ ਨੂੰ ਸਵੇਰ ੭-੩੦ ਵਜੇ ਤਕ ਮੁਕਾਬਲਾ ਕਰਨ ਅਤੇ ਫਿਰ ਬਾਹਰ ਨਿਕਲ ਕੇ ਨਿਸ਼ਾਨ ਸਾਹਿਬ ਹੇਠ ਸ਼ਹੀਦ ਹੋਣ ਦਾ ਫ਼ੈਸਲਾ ਲੈ ਲਿਆ । ਜਨਰਲ ਸ਼ੁਬੇਗ ਸਿੰਘ ਦੀ ਸ਼ਹੀਦੀ ਤੋਂ ਬਾਅਦ ਕਰੀਬ ੧੨-੦੦ ਵਜੇ ਸੰਤਾਂ ਨੇ ਉਸ ਮਕਾਨ, ਜਿੱਥੇ ਕਦੇ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਸਾਧੂ ਸਿੰਘ ਭੌਰਾ ਆਪਣੇ ਕਾਰਜਕਾਲ ਦੌਰਾਨ ਰਿਹਾਇਸ਼ ਰੱਖਦੇ ਹੁੰਦੇ ਸਨ, ਦੇ ਗੁਸਲਖਾਨੇ ਵਿੱਚ ਇਸ਼ਨਾਨ ਕੀਤਾ ਅਤੇ ਵਾਪਸ ਤਹਿਖ਼ਾਨੇ ਚ ਚਲੇ ਗਏ । ਤਹਿਖ਼ਾਨੇ ਵਿੱਚ ਨਿੱਤਨੇਮ ਕਰਨ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉਪਰ ਆ ਕੇ ਅਰਦਾਸ ਕੀਤੀ ਅਤੇ ਆਪਣਾ ਤੀਰ ਸਿੱਖ ਕੌਮ ਦੀ ਇਤਿਹਾਸਕ ਵਿਰਾਸਤ ਸਮਝ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸੁਸ਼ੋਭਿਤ ਇਤਿਹਾਸਕ ਸ਼ਸਤਰਾਂ ਦੇ ਲਾਗੇ ਰੱਖ ਦਿੱਤਾ । ਤੀਰ ਰੱਖਣ ਤੋਂ ਬਾਅਦ ਫਿਰ ਤਹਿਖ਼ਾਨੇ ਵਿੱਚ ਚਲੇ ਗਏ ਅਤੇ ਚਾਦਰ ਉਪਰ ਲੈ ਕੇ ਇਸ ਤਰਾਂ ਬੇਫ਼ਿਕਰ ਹੋ ਕੇ ਸੌਂ ਗਏ, ਜਿਵੇਂ ਉੱਥੇ ਕੋਈ ਜੰਗ ਹੋ ਹੀ ਨਾ ਰਹੀ ਹੋਵੇ । ਕਰੀਬ ਪੌਣਾ ਘੰਟਾ ਬਾਅਦ ਸੰਤ ਉੱਠੇ ਅਤੇ ਉੱਥੇ ਹਾਜ਼ਰ ਸਿੰਘਾਂ ਨੂੰ ਇੱਕ ਵਾਰੀ ਫਿਰ ਕਿਹਾ, ਜਿਹੜਾ ਜਾਣਾ ਚਾਹੇ ਜਾ ਸਕਦਾ ਹੈ । ਕੋਈ ਇਹ ਨਾ ਕਹੇ ਕਿ ਸਾਧ ਨੇ ਮਰਵਾ ਦਿੱਤਾ ਹੈ। ਇੱਥੇ ਹੁਣ ਉਹੋ ਹੀ ਰਹੇ ਜਿਸ ਨੇ ਸ਼ਹੀਦੀ ਪਾਉਣੀ ਹੈ । ਸੰਤਾਂ ਨੇ ਮਖ਼ੌਲੀਆਂ ਲਹਿਜੇ ਵਿੱਚ ਹੱਸਦਿਆਂ ਹੋਇਆਂ ਇਹ ਵੀ ਕਿਹਾ, ਕਿਸੇ ਦੀ ਸਿੰਘਣੀ ਵੀ ਮੈਨੂੰ ਗਾਲਾਂ ਨਾ ਕੱਢੇ ਕਿ ਸਾਧ ਨੇ ਮੇਰਾ ਬੰਦਾ ਮਰਵਾ ਦਿੱਤਾ । ਜਿਸ ਨੂੰ ਪਰਿਵਾਰ ਦੀ ਖਿੱਚ ਹੈ ਉਹ ਚਲਾ ਜਾਵੇ । ਇਸ ਸਮੇਂ

ਭਿਆਨਕ ਜੰਗ ਜਾਰੀ ਸੀ ਅਤੇ ਹਿੰਦੁਸਤਾਨੀ ਟੈਂਕ ਅਤੇ ਤੋਪਾਂ ਅੱਗ ਦੇ ਗੋਲੇ ਵਰਾ ਰਹੇ ਸਨ ਅਤੇ ਚਾਰ-ਚੁਫੇਰਿਉਂ ਫ਼ੌਜ ਦੀਆਂ ਗੋਲੀਆਂ ਦਾ ਮੀਂਹ ਵਰ ਰਿਹਾ ਸੀ ਪਰ ਬਹਾਦਰ ਸਿੰਘ ਭਾਰੀ ਨੁਕਸਾਨ ਦੇ ਬਾਵਜੂਦ ਭਾਰਤੀ ਫ਼ੌਜ ਦਾ ਮੁਕਾਬਲਾ ਕਰ ਰਹੇ ਸਨ । ਸਿੰਘਾਂ ਅਤੇ ਫ਼ੌਜ ਦਰਮਿਆਨ ਚੱਲ ਰਹੀ ਇਸ ਜੰਗ ਨੂੰ ਜਦ ਦਿਨ ਚੜ ਗਿਆ ਤਾਂ ਸੰਤਾਂ ਨੇ ਜੰਗ ਦਾ ਜਾਇਜ਼ਾ ਲੈਣ ਲਈ ਇੱਕ ਵਾਰ ਮੁੜ ਸਿੰਘਾਂ ਨਾਲ ਵਿਚਾਰ ਕੀਤੀ ਅਤੇ ੭-੩੦ ਵਜੇ ਸ਼ਹੀਦੀਆਂ ਪਾਉਣ ਦੇ ਲਏ ਫ਼ੈਸਲੇ ਨੂੰ, ਇਹ ਦੇਖ ਕੇ ਕਿ ਅਜੇ ਹੋਰ ਸਮਾਂ ਜੰਗ ਲੜ ਸਕਦੇ ਹਾਂ, ੯-੩੦ ਵਜੇ ਤਕ ਵਧਾ ਦਿੱਤਾ । ਗਿਆਨੀ ਪ੍ਰੀਤਮ ਸਿੰਘ ਹੈੱਡ ਗਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ ਅਨੁਸਾਰ, ਭਾਈ ਅਮਰੀਕ ਸਿੰਘ ਸਵੇਰੇ ੮-੩੦ ਵਜੇ ਦੇ ਕਰੀਬ ਸ੍ਰੀ ਅਕਾਲ ਤਖ਼ਤ ਦੇ ਉਪਰ ਆਏ ਅਤੇ ਮੈਨੂੰ ਹੇਠਾਂ ਬੈਠੇ ਨੂੰ ਦੇਖ ਕੇ ਕਿਹਾ ਕਿ ਸਿੰਘ ਸਾਹਿਬ ਜੀ, ਤੁਸੀਂ ਇਸ ਤਰਾਂ ਬੈਠੇ ਚੰਗੇ ਨਹੀਂ ਲੱਗਦੇ, ਕਿਸੇ ਕਮਰੇ ਵਿੱਚ ਚਲੇ ਜਾਉਂ । ਤਾਂ ਮੈਂ ਅੱਗੋਂ ਇਹ ਕਿਹਾ ਕਿ ਇੱਥੇ ਸੁਰੱਖਿਆ ਸਮਝ ਕੇ ਹੀ ਬੈਠਾ ਹਾਂ, ਬਾਕੀ ਕਮਰਿਆਂ ਵਿੱਚ ਤਾਂ ਗੋਲੀਆਂ ਵਰ ਰਹੀਆਂ ਹਨ । ਜਦ ਮੈਂ ਭਾਈ ਅਮਰੀਕ ਸਿੰਘ ਨੂੰ ਪੁੱਛਿਆ ਕਿ ਤੁਹਾਡਾ ਕੀ ਪ੍ਰੋਗਰਾਮ ਹੈ ? ਤਾਂ ਉਸ ਨੇ ਅੱਗੋਂ ਦੱਸਿਆ ਕਿ ਅਸੀਂ ਪਹਿਲਾਂ ੭-੩੦ ਵਜੇ ਬਾਹਰ ਨਿਕਲ ਕੇ ਸ਼ਹੀਦ ਹੋਣ ਦਾ ਫ਼ੈਸਲਾ ਕੀਤਾ ਸੀ ਪਰ ਹੁਣ ੯-੩੦ ਵਜੇ ਤੱਕ ਲੜਾਂਗੇ ਅਤੇ ਫਿਰ ੯-੩੦ ਵਜੇ ਬਾਹਰ ਨਿਕਲ ਕੇ ਸ਼ਹੀਦ ਹੋ ਜਾਵਾਂਗੇ । ਗਿਆਨੀ ਪ੍ਰੀਤਮ ਸਿੰਘ ਅਨੁਸਾਰ, ਭਾਈ ਅਮਰੀਕ ਸਿੰਘ ਤੋਂ ਪਹਿਲਾਂ ਕੋਈ ੮-੦੦ ਵਜੇ ਦੇ ਕਰੀਬ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਵੀ ਗੁਸਲਖਾਨੇ ਵਿੱਚ ਆਏ ਸਨ ਅਤੇ ਟੂਟੀਆਂ ਤੋਂ ਮੂੰਹ-ਹੱਥ ਧੋ ਕੇ ਨਾਲ ਆਏ ਸਿੰਘਾਂ ਨਾਲ ਗੱਲਾਂ ਕਰਦੇ ਹੋਏ ਵਾਪਸ ਤਹਿਖ਼ਾਨੇ ਵਿੱਚ ਚਲੇ ਗਏ ਸਨ । ਜਦ ੬ ਜੂਨ, ੧੯੮੪ ਦੇ ੯-੩੦ ਵੱਜੇ, ਤਾਂ ਸੰਤਾਂ ਨੇ ਇਕਦਮ ਕਿਹਾ, ਆਉ ਸਿੰਘੋ ਚੱਲੀਏ ਅਤੇ ਅੱਗੇ ਲੱਗ ਕੇ ਤਹਿਖ਼ਾਨੇ ਦੀਆਂ ਪੌੜੀਆਂ ਚੜਨ ਲੱਗ ਪਏ । ਭਾਈ ਗੁਰਮੁੱਖ ਸਿੰਘ ਗੜਵਈ (ਭੂਰੇ ਕੋਨੇ), ਭਾਈ ਰਾਮ ਸਿੰਘ ਕਾਲਾ ਗੜਵਈ, ਭਾਈ ਤ੍ਰਿਲੋਚਨ ਸਿੰਘ ਲੱਧੂਵਾਲ, ਭਾਈ ਅਨੰਦ ਸਿੰਘ, ਭਾਈ ਜਸਵਿੰਦਰ ਸਿੰਘ ਮਨਾਵਾਂ, ਭਾਈ ਮੇਜਰ ਸਿੰਘ ਨਾਗੋਕੇ, ਭਾਈ ਮੁਖਤਿਆਰ ਸਿੰਘ ਮੁਖੀ, ਭਾਈ ਗੁਰਸ਼ਰਨ ਸਿੰਘ ਰਾਗੀ, ਭਾਈ ਠਾਕੁਰ ਸਿੰਘ ਕਥਾਕਾਰ, ਭਾਈ ਗੁਰਭੇਜ ਸਿੰਘ ਆਦਿ ਸਮੇਤ ਉੱਥੇ ਮੌਜੂਦ ੩੦-੩੨ ਸਿੰਘ, ਸੰਤਾਂ ਦੇ ਮਗਰ ਤੁਰ ਪਏ ।ਰਇਹ ਪੌੜੀਆਂ ਬਹੁਤ ਛੋਟੀਆਂ ਹੋਣ ਕਰਕੇ ਇੱਕ ਬੰਦਾ ਹੀ ਇੱਕ ਵਾਰੀ ਚੜ ਸਕਦਾ ਸੀ । ਇਸ ਲਈ ਸੰਤਾਂ ਦੇ ਪਿੱਛੇ ਸਿੰਘਾਂ ਦੀ ਇੱਕ ਕਤਾਰ ਜਿਹੀ ਬਣ ਗਈ । ਸੰਤ ਜੀ ਇਹਨਾਂ ਪੌੜੀਆਂ ਦੀ ਸਿਖਰਲੀ ਪੌੜੀ ਤੇ ਖੜੇ ਹੋ ਕੇ ਅਰਦਾਸ ਕਰਨ ਲੱਗ ਪਏ ਅਤੇ ਸਿੰਘਾਂ ਦੀ ਸਾਰੀ ਕਤਾਰ ਵੀ ਪਿੱਛੇ ਖੜੀ ਹੋ ਗਈ । ਜਦ ਪਿੱਛੋਂ ਇੱਕ ਸਿੰਘ ਨੇ ਪੁੱਛਿਆ ਕਿ ਖੜ ਕਿਉਂ ਗਏ ਹੋ ? ਤਾਂ ਸੰਤਾਂ ਤੋਂ ਪਿੱਛਲੇ ਤੀਜੇ ਸਿੰਘ ਨੇ ਕਿਹਾ ਕਿ ਸੰਤ ਜੀ ਅਰਦਾਸ ਕਰ ਰਹੇ ਹਨ । ਇਸ ਸਮੇਂ ਸੰਤਾਂ ਦੇ ਗਲ ਵਿੱਚ ਉਹਨਾਂ ਦਾ ਪਿਸਤੌਲ ਸੀ ਅਤੇ ਹੱਥ ਵਿੱਚ ਤੀਰ ਦੀ ਥਾਂ ਸੈਮੀ-ਮਸ਼ੀਨਗੰਨ ਏ.ਕੇ.47 ਸੀ । ਸੰਤ ਜੀ ਅਰਦਾਸ ਕਰਨ ਉਪਰੰਤ ਅਕਾਲ ਤਖ਼ਤ ਸਾਹਿਬ ਤੋਂ ਹੇਠਾਂ ਉਤਰੇ ਅਤੇ ਫਿਰ ਤੇਜ਼ੀ ਨਾਲ ਦਰਸ਼ਨੀ ਡਿਓਢੀ ਵੱਲ ਨੂੰ ਕੁਝ ਕਦਮ ਵਧੇ । ਦਰਬਾਰ ਸਾਹਿਬ ਵੱਲ ਸਿਰ ਨਿਵਾ ਕੇ ਮੱਥਾ ਟੇਕਿਆ ਅਤੇ ਇਕਦਮ ਨਿਸ਼ਾਨ ਸਾਹਿਬ ਵੱਲ ਮੁੜ ਪਏ । ਭਾਈ ਅਮਰੀਕ ਸਿੰਘ ਨੂੰ ਪੌੜੀਆਂ ਤੋਂ ਉਤਰਦਿਆਂ ਹੀ ਗੋਲੀ ਲੱਗ ਗਈ ਸੀ ਅਤੇ ਉਹ ਜ਼ਖ਼ਮੀ ਹੋ ਕੇ ਨਿਸ਼ਾਨ ਸਾਹਿਬ ਤੋਂ ਅੱਗੇ ਬਰਾਂਡੇ ਵਿੱਚ ਇੱਕ ਕੌਲੇ ਦੀ ਆੜ ਹੇਠ ਕੰਧ ਨੂੰ ਢੋਅ ਲਾ ਕੇ ਬੈਠ ਗਿਆ ਸੀ । ਸੰਤਾਂ ਦੇ ਮਗਰ ਆ ਰਹੇ ਸਿੰਘਾਂ ਵਿੱਚੋਂ ਕਈ ਤਾਂ ਪੌੜੀਆਂ ਦੇ ਵਿੱਚ ਹੀ ਗੋਲੀਆਂ ਲੱਗਣ ਨਾਲ ਸ਼ਹੀਦ ਹੋ ਗਏ । ਇਸ ਸਮੇਂ ਘਮਸਾਨ ਦਾ ਜੰਗ ਹੋ ਰਿਹਾ ਸੀ ਅਤੇ ਗੋਲੀਆਂ ਮੀਂਹ ਵਾਂਗ ਵਰ ਰਹੀਆਂ ਸਨ । ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਦਰਬਾਰ ਸਾਹਿਬ ਅਤੇ ਨਿਸ਼ਾਨ ਸਾਹਿਬ ਦੇ ਦਰਮਿਆਨ ਵਾਲੀ ਖੁੱਲੀ ਜਗਾ ਵਿੱਚ ਗੋਲੀਆਂ ਲੱਗਣ ਨਾਲ ਸੰਗਮਰਮਰ ਦੀਆਂ ਇੱਟਾਂ

ਟੁੱਟ ਕੇ ਤੂਫ਼ਾਨ ਵਾਂਗ ਉੱਡ ਰਹੀਆਂ ਸਨ । ਇਸ ਸਥਾਨ ਤੇ ਗੋਲੀਆਂ ਅਤੇ ਬੰਬਾਂ ਦਾ ਧੂੰਆਂ ਹੀ ਧੂੰਆਂ ਫੈਲਿਆ ਹੋਇਆ ਸੀ । ਭਾਈ ਮੁਖਤਿਆਰ ਸਿੰਘ ਮੁਖੀ, ਭਾਈ ਠਾਕੁਰ ਸਿੰਘ ਕਥਾਕਾਰ ਅਤੇ ਭਾਈ ਗੁਰਸ਼ਰਨ ਸਿੰਘ ਰਾਗੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਵੱਲੋਂ ਦੀ ਹੋ ਕੇ ਕੁਆਟਰਾਂ ਵਿੱਚ ਚਲੇ ਗਏ ਅਤੇ ਉਧਰ ਸੰਤ ਜਰਨੈਲ ਸਿੰਘ ਹੱਥ ਵਿੱਚ ਫੜੀ ਏ.ਕੇ.47 ਨਾਲ ਦੁਸ਼ਮਣ ਤੇ ਗੋਲੀਆਂ ਵਰਾਉਣ ਲੱਗ ਪਏ । ਭਾਈ ਗੁਰਜੀਤ ਸਿੰਘ, ਪ੍ਰਧਾਨ ਸਿੱਖ ਸਟੂਡੈਂਟਸ ਫੈਡਰੇਸ਼ਨ ਅਨੁਸਾਰ, ਉਹ (ਗੁਰਜੀਤ ਸਿੰਘ) ਖ਼ੁਦ ਵੀ ਉਸ ਬਰਾਂਡੇ ਵਿੱਚ ਹੀ ਚਲੇ ਗਏ, ਜਿੱਥੇ ਭਾਈ ਅਮਰੀਕ ਸਿੰਘ ਅਤੇ ਸੰਤਾਂ ਦੇ ਭਰਾ ਭਾਈ ਜਗੀਰ ਸਿੰਘ ਜ਼ਖ਼ਮੀ ਹੋ ਕੇ ਬੈਠੇ ਹੋਏ ਸਨ । ਭਾਈ ਗੁਰਜੀਤ ਸਿੰਘ ਅਨੁਸਾਰ, ਜਦ ਸੰਤਾਂ ਨੂੰ ਫ਼ੌਜ ਦੀਆਂ ਗੋਲੀਆਂ ਦਾ ਬਰੱਸਟ ਵੱਜਾ ਤਾਂ ਇਸ ਇਤਿਹਾਸਕ ਦ੍ਰਿਸ਼ ਨੂੰ ਦੇਖ ਕੇ ਬਰਾਂਡੇ ਵਿੱਚ ਜ਼ਖ਼ਮੀ ਹਾਲਤ ਵਿੱਚ ਪਏ ਭਾਈ ਅਮਰੀਕ ਸਿੰਘ ਨੇ ਕਿਹਾ, ਲਉ ਭਾਈਂ ਭਾਣਾ ਵਰਤ ਗਿਆ ਜੇ, ਸੰਤ ਸ਼ਹੀਦ ਹੋ ਗਏ । ਭਾਈ ਗੁਰਜੀਤ ਸਿੰਘ ਦਾ ਕਹਿਣਾ ਸੀ ਕਿ ਭਾਈ ਅਮਰੀਕ ਸਿੰਘ ਦੇ ਮੂੰਹ ਚੋਂ ਸੰਤਾਂ ਦੇ ਸ਼ਹੀਦ ਹੋਣ ਦੇ ਸ਼ਬਦ ਸੁਣੇ ਤਾਂ ਇਕਦਮ ਉਸ ਪਾਸੇ ਵੱਲ ਵੇਖਿਆ ਪਰ ਉਸ ਸਮੇਂ ਨਿਸ਼ਾਨ ਸਾਹਿਬ ਹੇਠ ਧੂੰਆਂ ਅਤੇ ਘੱਟਾ ਛਾਇਆ ਹੋਇਆ ਸੀ ਅਤੇ ਬਹੁਤ ਸਾਰੇ ਸਿੰਘਾਂ ਦੀ ਲਾਸ਼ਾਂ ਪਈਆਂ ਹੋਈਆਂ ਸਨ । ਗੋਲੀਆਂ ਅਤੇ ਬੰਬਾਂ ਦਾ ਮੀਂਹ ਵਰ ਰਿਹਾ ਹੋਣ ਕਾਰਨ, ਮੈਂ ਕੋਸ਼ਿਸ਼ ਕਰਨ ਤੇ ਵੀ ਸੰਤਾਂ ਨੂੰ ਦੇਖ ਨਾ ਸਕਿਆ । ਸੰਤਾਂ ਨੂੰ ਇਹ ਬਰੱਸਟ ਕੜਾਹ ਪ੍ਰਸ਼ਾਦ ਵਾਲੇ ਪਾਸੇ ਪਹੁੰਚ ਚੁੱਕੇ ਹਿੰਦ ਫ਼ੌਜ ਦੇ ਜੁਆਨਾਂ ਨੇ ਮਾਰਿਆ ਸੀ। ਸੰਤ ਜੀ ਉਸ ਸਮੇਂ ਇਸ ਪਾਸੇ ਨੂੰ ਮੂੰਹ ਕਰਕੇ ਪਰਿਕਰਮਾ ਵਿੱਚ ਪਹੁੰਚੇ ਵੈਰੀਆਂ ਤੇ ਆਪਣੀ ਅਸਾਲਟ ਰਾਈਫ਼ਲ ਚੋਂ ਗੋਲੀਆਂ ਚਲਾ ਰਹੇ ਸਨ । ਭਾਈ ਗੁਰਜੀਤ ਸਿੰਘ ਦਾ ਕਹਿਣਾ ਸੀ, ਜਦ ਮੈਂ ਭਾਈ ਜਗੀਰ ਸਿੰਘ ਨੂੰ ਬਰਾਂਡੇ ਵਿੱਚ ਸੌਂ ਰਹੇ ਦੇਖਿਆ ਤਾਂ ਪੁੱਛਿਆ ਕਿ ਇੱਧਰ ਗੋਲੀ ਵਰ ਰਹੀ ਹੈ ਅਤੇ ਤੁਸੀ ਸੌਂ ਰਹੇ ਹੋ ? ਤਾਂ ਉਸ ਨੇ ਅੱਗੋਂ ਬੇਪਰਵਾਹ ਹੋ ਕੇ ਹੱਸਦਿਆਂ ਹੋਇਆਂ ਜਵਾਬ ਦਿੱਤਾ ਕਿ ਹੁਣ ਤਾਂ ਥੋੜੀ ਦੇਰ ਬਾਅਦ ਗੂੜੀ ਨੀਂਦ ਸੌਵਾਂਗਾ । ਸੰਤਾਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੂਝ ਮਰਨ ਦੇ ਚਾਉ ਨਾਲ ਇਸ ਖੁੱਲੀ ਜਗਾ ਵੱਲ ਉਤਰੇ ਬਾਕੀ ਸਾਰੇ ਸਿੰਘ ਤਾਂ ਸ਼ਹੀਦ ਹੋ ਗਏ ਪਰ ਭਾਈ ਗੁਰਜੀਤ ਸਿੰਘ, ਭਾਈ ਠਾਕੁਰ ਸਿੰਘ, ਭਾਈ ਗੁਰਸ਼ਰਨ ਸਿੰਘ ਅਤੇ ਭਾਈ ਮੁਖਤਿਆਰ ਸਿੰਘ* ਬਚ ਨਿਕਲੇ। ਬਚ ਨਿਕਲੇ ਉਪਰੋਕਤ ਸਿੰਘਾਂ ਵਿੱਚੋਂ ਮੁਖਤਿਆਰ ਸਿੰਘ ਮੁਖੀ ਫ਼ੌਜ ਦੇ ਕਾਬੂ ਆ ਗਿਆ ਅਤੇ ਜੋਧਪੁਰ ਜੇਲ ਵਿੱਚ ਬੰਦ ਕਰ ਦਿੱਤਾ ਗਿਆ । ਇਹ ਸਾਰੇ ਸਿੰਘ ਸੰਤਾਂ ਦੀ ਸ਼ਹਾਦਤ ਦੇ ਚਸ਼ਮਦੀਦ ਗਵਾਹ ਹਨ ਪਰ ਬਾਬਾ ਠਾਕੁਰ ਸਿੰਘ ਦਾ ਸਤਿਕਾਰ ਕਰਦੇ ਹੋਏ

* ਭਾਈ ਮਲਕੀਅਤ ਸਿੰਘ ਦਾ ਕਹਿਣਾ ਹੈ ਕਿ ਉਸ ਨੂੰ ਭਾਈ ਮੁਖਤਿਆਰ ਸਿੰਘ ਨੇ ਦੱਸਿਆ ਕਿ ਇਕ ਵਾਰੀ ਅਕਾਲ ਤਖ਼ਤ ਸਾਹਿਬ ਤੇ ਉਸ ਨੂੰ ਬਾਬਾ ਠਾਕੁਰ ਸਿੰਘ ਨੇ ਪੁੱਛਿਆ ਕਿ ਸੰਤਾਂ ਬਾਰੇ ਦੱਸੋ । ਮੁਖਤਿਆਰ ਸਿੰਘ ਨੇ ਸੰਤਾਂ ਸ਼ਹੀਦੀ ਬਾਰੇ ਸੱਚੋ ਸੱਚ ਅੱਖੀ ਡਿੱਠਾ ਹਾਲ ਸੁਣਾ ਦਿੱਤਾ ਅਤੇ ਬਾਬਾ ਠਾਕੁਰ ਸਿੰਘ ਨੇ ਚੁੱਪ ਕਰਕੇ ਸੁਣ ਲਿਆ ਤੇ ਮੁਖਤਿਆਰ ਸਿੰਘ ਮੁਖੀ ਦੇ ਮੂੰਹ ਚੋਂ ਸੰਤਾਂ ਦੀ ਸ਼ਹੀਦੀ ਬਾਰੇ ਸੁਣ ਕੇ ਉਸ ਨੂੰ ਗੁੱਸੇ ਵੀ ਨਾ ਹੋਏ ।

ਐਲਾਨੀਆ ਤੌਰ ਤੇ ਅਸਲੀਅਤ ਦੱਸਣ ਤੋਂ ਅਸਮਰਥ ਹਨ ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤਾਂ ਆਪਣੇ ਫ਼ੈਸਲੇ ਅਨੁਸਾਰ ਕਰੀਬ ੯-੩੦ ਵਜੇ ਕੇਸਰੀ ਨਿਸ਼ਾਨ ਸਾਹਿਬ ਦੀ ਛਤਰ-ਛਾਇਆ ਹੇਠ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਚਕਾਰ ਸਨਮੁੱਖ ਜੂਝਦੇ ਹੋਏ ਸ਼ਹੀਦੀ ਪਾ ਗਏ ਪਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ, ਗਿਆਨੀ ਜੋਗਿੰਦਰ ਸਿੰਘ, ਜੋ ਉਸ ਸਮੇਂ ਦਰਬਾਰ ਸਾਹਿਬ ਦੇ ਗ੍ਰੰਥੀ ਸਨ, ਅਨੁਸਾਰ, ਵੱਖ-ਵੱਖ ਮੋਰਚਿਆਂ ਤੇ ਡਟੇ ਹੋਏ ਸਿੰਘਾਂ ਨੇ ੬ ਜੂਨ ਬਾਅਦ ਦੁਪਹਿਰ ੨-੦੦ ਵਜੇ ਤੱਕ ਜੰਗ ਜਾਰੀ ਰੱਖੀ। ੨-੦੦ ਵਜੇ ਤੋਂ ਬਾਅਦ ਵੀ ਵਿਰਲੀ-ਵਿਰਲੀ ਗੋਲੀ ਚੱਲਦੀ ਹੀ ਰਹੀ ਪਰ ਫ਼ੌਜ ਨੂੰ ਸੰਤ ਜਰਨੈਲ ਸਿੰਘ ਦੀ ਸ਼ਹਾਦਤ ਦਾ ਅਜੇ ਵੀ ਯਕੀਨ ਨਹੀਂ ਸੀ ਆਇਆ ਅਤੇ ਨਾ ਹੀ ਉਹਨਾਂ ਦੀ ਲਾਸ਼ ਦੀ ਅਜੇ ਸ਼ਨਾਖ਼ਤ ਹੀ ਹੋਈ ਸੀ ।

ਫ਼ੌਜ ਸ਼੍ਰੋਮਣੀ ਕਮੇਟੀ ਦੇ ਕੁਝ ਮੁਲਾਜ਼ਮਾਂ ਅਤੇ ਗ੍ਰਿਫ਼ਤਾਰ ਕੀਤੇ ਸਿੰਘਾਂ ਤੋਂ ਭਿੰਡਰਾਂਵਾਲੇ ਸੰਤਾਂ ਦਾ ਥਹੁ-ਪਤਾ ਪੁੱਛਦੀ ਰਹੀ ਪਰ ਗ੍ਰਿਫ਼ਤਾਰ ਕੀਤੇ ਹੋਏ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ ਅਤੇ ਸਿੰਘਾਂ ਵਿੱਚੋਂ ਕਿਸੇ ਨੇ ਵੀ ਆਪਣੇ-ਆਪ ਫ਼ੌਜ ਨੂੰ ਸੰਤਾਂ ਬਾਰੇ ਕੁਝ ਨਾ ਦੱਸਿਆ- ਭਾਵੇਂ ਇਹਨਾਂ ਨੂੰ ਕਾਫ਼ੀ ਸਮਾਂ ਨਿਸ਼ਾਨ ਸਾਹਿਬ ਨੇੜੇ, ਜਿੱਥੇ ਸੰਤ ਸਨਮੁੱਖ ਜੂਝਦਿਆਂ ਸ਼ਹੀਦ ਹੋਏ ਪਏ ਸਨ, ਬਿਠਾਈ ਰੱਖਿਆ ਸੀ । ਅਖ਼ੀਰ ਜਦ ੬ ਅਤੇ ੭ ਜੂਨ ਦੀ ਦਰਮਿਆਨੀ ਰਾਤ ਨੂੰ ਤੜਕੇ ਕਰੀਬ ੨-੩੦ ਵਜੇ ਫ਼ੌਜ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸਿਓ ਤਿੰਨ ਸਿੰਘਾਂ ਨੂੰ ਬਚ ਕੇ ਨਿਕਲਣ ਦੀ ਕੋਸ਼ਿਸ਼ ਕਰਦਿਆਂ ਦੇਖਿਆਂ ਤਾਂ ਉਹਨਾਂ ਵਿੱਚੋਂ ਦੋ ਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਲਿਆ ਅਤੇ ਇੱਕ ਨੂੰ ਜ਼ਖ਼ਮੀ ਹਾਲਤ ਵਿੱਚ ਕਾਬੂ ਕਰ ਲਿਆ । ਭਾਈ ਹਰਪਾਲ ਸਿੰਘ ਪਾਠੀ ਸ੍ਰੀ ਦਰਬਾਰ ਸਾਹਿਬ ਅਨੁਸਾਰ, ਫ਼ੌਜ ਦੇ ਕਾਬੂ ਆਏ ਇਸ ੧੮-੧੯ ਸਾਲ ਦੇ ਨੌਜੁਆਨ ਨੂੰ ਮੇਰੇ ਪਾਸ ਬਾਬਾ ਬੁੱਢਾ ਸਾਹਿਬ ਦੀ ਬੇਰੀ ਕੋਲ ਲਿਆਂਦਾ ਗਿਆ, ਜਿੱਥੇ ਮੈਨੂੰ ਇੱਕ ਬੰਗਾਲੀ ਸੀ.ਓ. ਦੀ ਨਿਗਰਾਨੀ ਹੇਠ ਕੰਧ ਨਾਲ ਪਿੱਠ ਲੁਕਾ ਕੇ ਖੜਾ ਕੀਤਾ ਹੋਇਆ ਸੀ । ਉਸ ਫ਼ੌਜੀ ਸੀ.ਓ. ਨੇ ਮੈਨੂੰ ਕਿਹਾ ਕਿ ਤੂੰ ਇਸ ਨੌਜੁਆਨ ਕੋਲੋਂ ਸੰਤਾਂ ਬਾਰੇ ਪੁੱਛ ਕਿਉਂਕਿ ਉਹ ਨੌਜੁਆਨ ਫ਼ੌਜ ਨੂੰ ਸੰਤਾਂ ਬਾਰੇ ਕੁਝ ਵੀ ਨਹੀਂ ਸੀ ਦੱਸ ਰਿਹਾ । ਜਦ ਮੈਂ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਸੰਤ ਨਿਸ਼ਾਨ ਸਾਹਿਬ ਨੇੜੇ ਸ਼ਹੀਦ ਹੋ ਚੁੱਕੇ ਹਨ । ਫਿਰ ਮੈਨੂੰ ਅਤੇ ਉਸ ਨੌਜੁਆਨ ਨੂੰ ਨਿਸ਼ਾਨ ਸਾਹਿਬ ਪਾਸ ਲੈ ਕੇ ਗਏ ਅਤੇ ਸਾਨੂੰ ਉੱਥੇ ਪਈਆਂ ਲਾਸ਼ਾਂ ਵਿੱਚੋਂ ਸੰਤਾਂ ਦੀ ਲਾਸ਼ ਪਹਿਚਾਣਨ ਲਈ ਕਿਹਾ ਗਿਆ । ਜਦ ਮੈਂ ਅਤੇ ਉਸ ਨੌਜੁਆਨ ਨੇ ਸੰਤਾਂ ਦੀ ਲਾਸ਼ ਪਹਿਚਾਣ ਲਈ ਤਾਂ ਫ਼ੌਜੀਆਂ ਨੇ ਹੋਰ ਸਿੰਘਾਂ ਦੀਆਂ ਲਾਸ਼ਾਂ ਵਿੱਚੋਂ ਸੰਤਾਂ ਦੀ ਲਾਸ਼ ਵੱਖ ਕਰ ਲਈ । ਸੰਤਾਂ ਦੀ ਇੱਕ ਲੱਤ ਗੋਲੀਆਂ ਨਾਲ ਲਮਕ ਚੁੱਕੀ ਸੀ ਅਤੇ ਚਿਹਰੇ ਦਾ ਇੱਕ ਪਾਸਾ ਉੱਡਿਆ ਹੋਇਆ ਸੀ । ਇਸ ਤੋਂ ਬਾਅਦ ਫ਼ੌਜ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ ਅਤੇ ਹਿਰਸਤ ਵਿੱਚ ਲਏ ਕੁਝ ਹੋਰ ਸਿੰਘਾਂ ਨੂੰ ਸੰਤਾਂ ਦੀ ਸ਼ਨਾਖ਼ਤ ਕਰਨ ਲਈ ਅੰਦਰ ਲਿਆਈ । ਇਹਨਾਂ ਵਿੱਚ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸਰਦਾਰ ਰਣਜੀਤ ਸਿੰਘ ਵੀ ਸਨ । ਇਨਾਂ ਸਾਰਿਆਂ ਤੋਂ ਸੰਤਾਂ ਦੀ ਲਾਸ਼ ਦੀ ਸ਼ਨਾਖ਼ਤ ਕਰਵਾ ਲੈਣ ਤੋਂ ਬਾਅਦ ਜਦ ਫ਼ੌਜ ਨੂੰ ਪੂਰੀ ਤਸੱਲੀ ਹੋ ਗਈ ਕਿ ਸੰਤ ਜਰਨੈਲ ਸਿੰਘ ਹੁਣ ਜਿਊਂਦੇ ਨਹੀਂ ਰਹੇ ਤਾਂ ਮੌਕੇ ਤੇ ਮੌਜੂਦ ਫ਼ੌਜੀ ਅਫ਼ਸਰਾਂ ਨੇ ੭ ਜੂਨ ਨੂੰ ਕਰੀਬ ੭-੦੦ ਵਜੇ ਇਹ ਖਬਰ ਵਾਇਰਲੈੱਸ ਰਾਹੀਂ ਆਪਣੇ ਕੰਟਰੋਲ ਰੂਮ ਤੇ ਪਹੁੰਚਾਈ। ਸੰਤ ਜਰਨੈਲ ਸਿੰਘ ਦੇ ਸ਼ਹੀਦ ਹੋਣ ਦੀ ਇਹ ਖ਼ਬਰ ਝੱਟ ਦਿੱਲੀ ਪਹੁੰਚ ਗਈ ਅਤੇ ਥੋੜੀ ਦੇਰ ਬਾਅਦ ਅੱਠ ਵਜੇ ਸਵੇਰੇ ਰੇਡੀਓ ਤੋਂ ਆਉਣ ਵਾਲੀਆਂ ਖ਼ਬਰਾਂ ਵਿੱਚ ਦੱਸਿਆ ਗਿਆ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਸ਼ਵ ਮਿਲ ਗਿਆ ਹੈ । ਸੰਤਾਂ ਦੀ ਲਾਸ਼ ਦੀ ਸ਼ਨਾਖ਼ਤ ਕਰਨ ਦਾ ਕੰਮ ਜਦ ਪੰਜਾਬ ਪੁਲੀਸ ਦੇ ਹਵਾਲੇ ਕੀਤਾ ਗਿਆ ਤਾਂ ਅੰਮ੍ਰਿਤਸਰ ਦੇ ਡੀ.ਐਸ.ਪੀ. ਕੋਤਵਾਲੀ, ਸਰਦਾਰ ਅਪਾਰ ਸਿੰਘ ਬਾਜਵਾ, ਪੁਲੀਸ ਫ਼ੋਰਸ ਨਾਲ ਸ੍ਰੀ ਦਰਬਾਰ ਸਾਹਿਬ ਵਿਖੇ ਪਹੁੰਚੇ। ਜਦ ਨਿਸ਼ਾਨ ਸਾਹਿਬ ਨੇੜੇ ਜਾ ਕੇ ਉਸ ਦੀ ਨਜ਼ਰ ਸ਼ਹੀਦ ਹੋ ਚੁੱਕੇ ਸੰਤ ਜਰਨੈਲ ਸਿੰਘ ਦੇ ਸਰੀਰ

ਤੇ ਪਈ ਤਾਂ ਭਾਵੁਕ ਹੋ ਕੇ ਉਸ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ । ਡੀ.ਐਸ.ਪੀ. ਬਾਜਵੇ ਦੇ ਇੰਝ ਭਾਵੁਕ ਹੋਣ ਤੇ ਉੱਥੇ ਮੌਜੂਦ ਕਿਸੇ ਨਿਰਦਈ ਫ਼ੌਜੀ ਅਫ਼ਸਰ ਨੇ ਉਸ ਨੂੰ ਫ਼ੌਜੀ ਲਹਿਜ਼ੇ ਵਿੱਚ ਦਾਬਾ ਮਾਰਦਿਆਂ ਕਿਹਾ, ਤੈਨੂੰ ਸ਼ਨਾਖ਼ਤ ਕਰਨ ਲਈ ਲਿਆਂਦਾ ਹੈ, ਰੋਣ ਲਈ ਨਹੀਂ ।

ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਅਨੁਸਾਰ, ੭ ਜੂਨ ਨੂੰ ਕਰੀਬ ੮-੦੦ ਵਜੇ ਫ਼ੌਜੀ ਅਫ਼ਸਰਾਂ ਦੀਆਂ ਕਾਰਾਂ ਦਰਬਾਰ ਸਾਹਿਬ ਵੱਲ ਆਉਣੀਆਂ ਸ਼ੁਰੂ ਹੋਈਆਂ । ਸ਼ਾਇਦ ਉਹਨਾਂ ਨੂੰ ਹੁਣ ਸੰਤ ਭਿੰਡਰਾਂਵਾਲਿਆਂ ਦਾ ਡਰ ਨਹੀਂ ਸੀ ਰਿਹਾ । ਗਿਆਨੀ ਜੋਗਿੰਦਰ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਨੁਸਾਰ, ਇਸ ਤੋਂ ਬਾਅਦ ਚਿੱਟੇ ਕੱਪੜਿਆਂ ਵਿੱਚ ਦੋ ਲਾਸ਼ਾਂ, ਫ਼ੌਜੀ ਅਫ਼ਸਰਾਂ ਦੀਆਂ, ਪਰਿਕਰਮਾ ਵਿੱਚੋਂ ਬਾਹਰ ਲਿਆਂਦੀਆਂ ਗਈਆਂ ਅਤੇ ਕੁਝ ਸਮਾਂ ਬਾਅਦ ਸੰਤ ਭਿੰਡਰਾਂਵਾਲਿਆਂ ਦੀ ਲਾਸ਼ ਵੀ ਲਿਆ ਕੇ ਘੰਟਾ-ਘਰ ਗੇਟ ਦੀ ਡਿਓਢੀ ਦੇ ਫ਼ਰਸ਼* ਉਪਰ ਬਰਫ਼ ਤੇ ਰੱਖ ਦਿੱਤੀ ਗਈ । ਫਿਰ ਹਿਰਾਸਤ ਵਿੱਚ ਲਏ ਗਏ ਸ਼੍ਰੋਮਣੀ ਕਮੇਟੀ ਦੇ ਇਨਫ਼ਰਮੇਸ਼ਨ ਅਫ਼ਸਰ ਸਰਦਾਰ ਨਰਿੰਦਰਜੀਤ ਸਿੰਘ ਨੰਦਾ ਅਤੇ ਭਾਈ ਹਰਚਰਨ ਸਿੰਘ ਰਾਗੀ, ਜੋ ਫ਼ੌਜ ਦੀ ਹਿਰਾਸਤ ਵਿੱਚ ਸਨ, ਨੂੰ ਸੰਤਾਂ ਦੀ ਸ਼ਨਾਖ਼ਤ ਕਰਾਉਣ ਲਈ ਖੜਿਆ । ਉਹਨਾਂ ਨੇ ਵੀ ਸੰਤਾਂ ਦੀ ਸ਼ਨਾਖ਼ਤ ਕਰ ਦਿੱਤੀ । ਸਰਦਾਰ ਨੰਦਾ ਅਤੇ ਭਾਈ ਹਰਚਰਨ ਸਿੰਘ ਰਾਗੀ ਅਨੁਸਾਰ, ਸੰਤਾਂ ਦੇ ਚਿਹਰੇ ਦਾ ਕੁਝ ਹਿੱਸਾ ਗੋਲੀਆਂ ਨਾਲ ਉੱਡਿਆ ਹੋਇਆ ਸੀ ਪਰ ਸ਼ਕਲ ਉਹਨਾਂ ਦੀ ਹੀ ਸੀ । ਇਸ ਤੋਂ ਬਾਅਦ ਸ਼ਨਾਖ਼ਤ ਦੀ ਮਿਸਲ ਬਣਾਉਣ ਲਈ ਪੰਜਾਬ ਪੁਲੀਸ ਦੇ ਐਸ.ਪੀ.(ਸੀ.ਆਈ.ਡੀ.) ਹਰਜੀਤ ਸਿੰਘ ਪੰਡਿਤ ਨੂੰ ਲਿਆਂਦਾ ਗਿਆ, ਜਿਸ ਦੇ ਨਾਲ ਸੀ.ਆਈ.ਡੀ. ਇੰਸਪੈਕਟਰ ਦਰਸ਼ਨ ਸਿੰਘ ਚੂੰਡੀ ਵੀ ਸੀ । ਐਸ.ਪੀ. ਹਰਜੀਤ ਸਿੰਘ ਪੰਡਿਤ ਨੇ ਸ਼ਨਾਖ਼ਤ ਦੀ ਮਿਸਲ ਤੇ ਆਪਣੇ ਦਸਤਖ਼ਤ ਕਰਨ ਦੀ ਥਾਂ ਇੰਸਪੈਕਟਰ ਦਰਸ਼ਨ ਸਿੰਘ ਚੂੰਡੀ ਦੇ ਦਸਤਖ਼ਤ ਕਰਵਾ ਕੇ ਸੰਤਾਂ ਦੀ ਸ਼ਨਾਖ਼ਤ ਦੀ ਮਿਸਲ ਤਿਆਰ ਕੀਤੀ । ਘੰਟਾ-ਘਰ ਦਰਵਾਜ਼ੇ ਦੀ ਡਿਓਢੀ ਦੇ ਫ਼ਰਸ਼ ਤੇ ਹੀ ਸੰਤਾਂ ਦੇ ਭਰਾ ਕੈਪਟਨ ਹਰਚਰਨ ਸਿੰਘ ਰੋਡੇ, ਜੋ ਉਸ ਸਮੇਂ ਫ਼ੌਜ ਦੇ ਸੂਬੇਦਾਰ ਸਨ ਅਤੇ ਜਲੰਧਰ ਵਿਖੇ ਤਾਇਨਾਤ ਸਨ, ਨੇ ਸ਼ਹੀਦ ਹੋਏ ਸੰਤਾਂ ਦੇ ਸਰੀਰ ਨੂੰ ਦੇਖਿਆ (ਇਸਦਾ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ) । ਫ਼ੌਜ ਨੇ ਪਹਿਲਾਂ ਆਪਣੀ ਕਾਰਵਾਈ ਨੂੰ ਜਾਇਜ਼ ਦਰਸਾਉਣ ਅਤੇ ਹਿੰਦੂਆਂ ਵਿੱਚ ਆਪਣੀ ਬੱਲੇ-ਬੱਲੇ ਕਰਾਉਣ ਲਈ ਡਾਕਟਰ ਬਲਦੇਵ ਪ੍ਰਕਾਸ਼, ਸਾਬਕਾ ਐਮ.ਪੀ. ਦੀ ਅਗਵਾਈ ਹੇਠ ਹਿੰਦੂਆਂ ਦੇ ਜਥਿਆਂ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ ਅਤੇ ਜਨਰਲ ਸ਼ੁਬੇਗ ਦੀਆਂ ਲਾਸ਼ਾਂ ਦਿਖਾਉਣ ਦਾ ਪ੍ਰੋਗਰਾਮ ਬਣਾਇਆ ਸੀ ਪਰ ਸਿੱਖਾਂ ਦੇ ਵੱਡੇ-ਵੱਡੇ ਜਥਿਆਂ ਦੀ ਅੰਮ੍ਰਿਤਸਰ ਵੱਲ ਰਵਾਨਗੀ ਹੋਈ ਦੇਖ ਕੇ ਫ਼ੌਜ ਉਧਰ ਰੁੱਝ ਗਈ ਅਤੇ ਹਿੰਦੂਆਂ ਨੂੰ ਖ਼ੁਸ਼ ਕਰਨ ਦਾ ਹਿੰਦ ਫ਼ੌਜ ਅਤੇ ਦਿੱਲੀ ਸਰਕਾਰ ਦੇ ਫ਼ਿਰਕੂ ਅਫ਼ਸਰਾਂ ਅਤੇ ਅਧਿਕਾਰੀਆਂ ਦਾ ਵਿਚਾਰ ਵਿੱਚੇ ਹੀ ਰਹਿ ਗਿਆ । ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਲਾਸ਼ ਦਾ ਕਰੀਬ ੮-੦੦ ਵਜੇ ਅੰਮ੍ਰਿਤਸਰ ਦੇ ਮੁਰਦਾ-ਘਰ ਵਿਖੇ ਡਾਕਟਰ ਕੰਗ ਦੀ ਅਗਵਾਈ ਹੇਠ ਪੋਸਟ-ਮਾਰਟਮ ਕੀਤਾ ਗਿਆ । ਪੋਸਟ-ਮਾਰਟਮ ਦੀ ਰਿਪੋਰਟ ਅਨੁਸਾਰ ਸੰਤਾਂ ਦੇ ਸਰੀਰ ਤੇ ਚੌਦਾਂ ਗੋਲੀਆਂ ਲੱਗੀਆਂ ਹੋਈਆਂ ਸਨ। ਇਹਨਾਂ ਵਿੱਚੋਂ ਸੱਤ ਸਿਰ ਦੇ ਇੱਕ ਪਾਸੇ, ਦੋ ਛਾਤੀ ਵਿੱਚ, ਇੱਕ ਡੌਲੇ ਵਿੱਚ, ਤਿੰਨ ਪੈਰਾਂ ਵਿੱਚ ਅਤੇ ਇੱਕ ਪਿੰਨੀ ਵਿੱਚ ਸਨ । ਇਹਨਾਂ ਵਿੱਚੋਂ ਗਿਆਰਾਂ ਗੋਲੀਆਂ ਸਾਹਮਣੇ ਅਤੇ ਦੋ ਸਾਈਡ ਤੇ ਲੱਗੀਆਂ ਹੋਈਆਂ ਸਨ । ਇਸ ਰਿਪੋਰਟ ਤੋਂ ਸਪਸ਼ਟ ਹੈ ਕਿ ਸਿੱਖ ਕੌਮ ਦੇ ਅਣਖੀਲੇ ਜਰਨੈਲ ਸੰਤ ਜਰਨੈਲ ਸਿੰਘ ਨੇ

* ਸੂਰਿਆ ਰਸਾਲੇ ਵਿੱਚ ਛਪੀ ਸੰਤਾਂ ਦੇ ਸ਼ਹੀਦੀ ਸਰੀਰ ਦੀ ਫੋਟੋ ਇਥੋਂ ਹੀ ਖਿੱਚੀ ਗਈ ਸੀ ।

ਸਨਮੁੱਖ ਜੂਝਦਿਆਂ ਛਾਤੀ ਤਾਣ ਕੇ ਗੋਲੀਆਂ ਖਾਧੀਆਂ ਅਤੇ ਸ਼ਹੀਦੀ ਪਾਈ ।

ਪੋਸਟ-ਮਾਰਟਮ ਸਮੇਂ ਬੀ-ਡਵੀਜ਼ਨ ਥਾਣੇ ਦੇ ਤਿੰਨ ਹਵਾਲਦਾਰ-ਗੁਲਜ਼ਾਰ ਸਿੰਘ, ਪਿੰਡ ਜੌੜਾ, ਤਰਲੋਕ ਸਿੰਘ ਅਤੇ ਅਰਜਨ ਸਿੰਘ ਮੌਜੂਦ ਸਨ । ਹਵਾਲਦਾਰ ਗੁਲਜ਼ਾਰ ਸਿੰਘ ਜੌੜਾ, ਜੋ ਬਾਅਦ ਵਿੱਚ ਏ.ਐਸ.ਆਈ. ਵਜੋਂ ਰਿਟਾਇਰ ਹੋਇਆ, ਅਨੁਸਾਰ, ਉਸ ਨੇ ਸੰਤਾਂ ਨੂੰ ਚੰਗੀ ਤਰਾਂ ਪਹਿਚਾਣਿਆ ਅਤੇ ਉਹਨਾਂ ਦੇ ਸ਼ਰੀਰ ਤੇ ਲੱਗੀਆਂ ਗੋਲੀਆਂ ਦੇ ਨਿਸ਼ਾਨ ਵੇਖੇ । ਉਹਨਾਂ ਦੀ ਇੱਕ ਲੱਤ ਗੋਲੀਆਂ ਵੱਜਣ ਨਾਲ ਲਮਕ ਚੁੱਕੀ ਸੀ । ਗੁਲਜ਼ਾਰ ਸਿੰਘ ਨੇ ਭਾਵੁਕ ਹੋ ਕੇ, ਸ਼ਰਧਾ ਵਜੋਂ, ਸੰਤਾਂ ਦੇ ਦੁਆਲੇ ਪਰਿਕਰਮਾ ਕੀਤੀ । ਸੰਤਾਂ ਦੇ ਉਪਰ ਡੱਬੀਆਂ ਵਾਲੀ ਚਾਦਰ ਦਿੱਤੀ ਹੋਈ ਸੀ । ਹੌਲਦਾਰ ਗੁਲਜ਼ਾਰ ਸਿੰਘ ਜੌੜਾ ਨੂੰ ਜਦ ਇਹ ਪੁੱਛਿਆ ਕਿ ਤੁਸੀਂ ਸੰਤਾਂ ਨੂੰ ਕਿਵੇਂ ਪਹਿਚਾਣਿਆ ਸੀ ਤਾਂ ਉਸ ਦਾ ਜਵਾਬ ਸੀ ਕਿ ਮੇਰੇ ਭਰਾ ਬਖ਼ਸ਼ੀਸ਼ ਸਿੰਘ ਨੂੰ ਬਲੂ-ਸਟਾਰ ਤੋਂ ਪਹਿਲਾਂ ਐਨ.ਐਸ.ਏ. ਤਹਿਤ ਗ੍ਰਿਫ਼ਤਾਰ ਕੀਤਾ ਗਿਆ ਸੀ ਅਤੇ ਮੈਂ ਆਪਣੇ ਭਰਾ ਦੇ ਕਹਿਣ ਤੇ ਕੇਸ ਦੀ ਪੈਰਵਾਈ ਲਈ ਵਕੀਲ ਕਰਨ ਲਈ ਸੰਤਾਂ ਨੂੰ ਅਕਸਰ ਮਿਲਦਾ ਰਹਿੰਦਾ ਸਾਂ ।

ਕਾਰ ਸੇਵਾ ਵਾਲੇ ਬਾਬਾ ਬੁੱਧ ਸਿੰਘ, ਹਵੇਲੀ ਰਾਂਝੇ ਵਾਲੀ, ਨੇੜੇ ਸ਼ਮਸ਼ਾਨ ਘਾਟ, ਸ਼ਹੀਦਾਂ, ਅੰਮ੍ਰਿਤਸਰ, ਅਨੁਸਾਰ, ਸੰਤ ਜਰਨੈਲ ਸਿੰਘ ਅਤੇ ਭਾਈ ਅਮਰੀਕ ਸਿੰਘ ਦੀਆਂ ਲਾਸ਼ਾਂ ਕਰੀਬ ੧੦-੦੦ ਵਜੇ ਰਾਤ ਇੱਕ ਗੱਡੀ ਵਿੱਚ ਲਿਆਂਦੀਆਂ ਗਈਆਂ । ਇਸ ਸਮੇਂ ੧੫੦ ਦੇ ਕਰੀਬ ਫ਼ੌਜੀ ਜਵਾਨ ਅਤੇ ਕਾਫ਼ੀ ਗਿਣਤੀ ਵਿੱਚ ਪੁਲੀਸ ਵੀ ਮੌਜੂਦ ਸੀ । ਬਾਬਾ ਬੁੱਧ ਸਿੰਘ ਅਨੁਸਾਰ ਮੈਂ ਉਸ ਸਮੇਂ ਮਸਤਾਨਾ ਬਣ ਕੇ ਅਤੇ ਪਾਟੇ ਕਪੜੇ ਪਹਿਨ ਕੇ ਅਤੇ ਵਾਲ ਖਿਲਾਰ ਕੇ ਸ਼ਮਸ਼ਾਨ ਘਾਟ ਦੇ ਨੇੜੇ ਮੱਲਾਂ ਦੇ ਅਖਾੜੇ ਵਿੱਚ ਮੌਜੂਦ ਸੀ ਅਤੇ ਅਖਾੜੇ ਦੇ ਇੱਕ ਕਮਰੇ ਦੀ ਕੰਧ ਸ਼ਮਸ਼ਾਨ ਘਾਟ ਦੇ ਨੇੜੇ ਮੱਲਾਂ ਦੇ ਅਖਾੜੇ ਵਿੱਚ ਮੌਜੂਦ ਸੀ ਅਤੇ ਅਖਾੜੇ ਦੇ ਇੱਕ ਕਮਰੇ ਦੀ ਕੰਧ ਸ਼ਮਸ਼ਾਨ ਘਾਟ ਨਾਲ ਸਾਂਝੀ ਸੀ । ਮੈਂ ਇਸ ਕੰਧ ਵਿਚਲੇ ਸੁਰਾਖ਼ ਰਾਹੀਂ ਸੰਤਾਂ ਦੇ ਸਸਕਾਰ ਦਾ ਸਾਰਾ ਦ੍ਰਿਸ਼ ਦੇਖ ਰਿਹਾ ਸੀ । ਮੜੀਆਂ ਵਿੱਚ ਮੌਜੂਦ ਦੋ ਮੁਲਾਜ਼ਮਾਂ, ਗੰਗਾ ਰਾਮ ਅਤੇ ਬਾਊ ਰਾਮ, ਨੇ ਗੱਡੀ ਵਿੱਚ ਹੀ ਸੰਤਾਂ ਅਤੇ ਭਾਈ ਅਮਰੀਕ ਸਿੰਘ ਦੀਆਂ ਦੇਹਾਂ ਦਾ ਇਸ਼ਨਾਨ ਕਰਾਇਆ । ਫ਼ੌਜ ਦੀ ਗੱਡੀ ਭੇਜ ਕੇ ਗੁਰਦੁਆਰਾ ਸ਼ਹੀਦਾਂ ਤੋਂ ਮਨਜੀਤ ਸਿੰਘ ਗਰੰਥੀ ਗੁਰਦੁਆਰਾ ਰਾਮਸਰ, ਨੂੰ ਅਰਦਾਸ ਕਰਨ ਲਈ ਲਿਆਂਦਾ ਗਿਆ । ਉਹ ਚਿਖਾ ਤੇ ਪਾਉਣ ਲਈ ਆਪਣੇ ਨਾਲ ਗੁਰਦੁਆਰਾ ਸ਼ਹੀਦਾਂ ਤੋਂ ਘਿਉਂ ਵੀ ਲੈ ਗਿਆ । ਉਸ ਨੇ ਅਰਦਾਸ ਕਰਨ ਤੋਂ ਪਹਿਲਾਂ ਇਹਨਾਂ ਦਾ ਮੂੰਹ ਵਿਖਾਲਣ ਲਈ ਕਿਹਾ ਪਰ ਫ਼ੌਜ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਅਰਦਾਸ ਵੀ, ਮਰਿਆਦਾ ਅਨੁਸਾਰ ਚਿਖਾ ਚਿਣਨ ਤੋਂ ਬਾਅਦ ਕਰਨ ਦੀ ਥਾਂ, ਉਸ ਸਮੇਂ ਹੀ ਕਰਵਾ ਲਈ, ਜਦ ਕਿ ਲਾਸ਼ਾਂ ਅਜੇ ਗੱਡੀ ਵਿੱਚ ਹੀ ਸਨ। ਗੰਗਾ ਰਾਮ ਅਤੇ ਬਾਊ ਰਾਮ ਅਨੁਸਾਰ, ਪਹਿਲਾਂ ਫ਼ੌਜ ਨੇ ਕਿਹਾ ਕਿ ਤੇਲ ਪਾ ਕੇ ਤੁਰੰਤ ਸਸਕਾਰ ਕਰ ਦਿਉ ਪਰ ਅਸੀਂ ਕਿਹਾ ਕਿ ਸਾਨੂੰ ਬੜੀ ਦੇਰ ਹੋ ਗਈ ਹੈ ਇਸ ਸ਼ਮਸ਼ਾਨ ਘਾਟ ਵਿੱਚ, ਅਜਿਹਾ ਤਾਂ ਇੱਥੇ ਕਦੇ ਕਿਸੇ ਲਾਵਾਰਸ ਲਾਸ਼ ਨਾਲ ਵੀ ਨਹੀਂ ਕੀਤਾ ਗਿਆ । ਇੱਥੇ ਹਰ ਪ੍ਰਾਣੀ ਤੇ ਮਰਿਆਦਾ ਅਨੁਸਾਰ ਪੂਰਾ ਬਾਲਣ, ਕਫ਼ਨ ਅਤੇ ਘਿਉਂ ਪਾਇਆ ਜਾਂਦਾ ਹੈ । ਡੀ.ਐਸ.ਪੀ. ਅਪਾਰ ਸਿੰਘ ਬਾਜਵਾ ਨੇ ਵੀ ਸੰਤਾਂ ਦਾ ਸਸਕਾਰ ਮਰਿਆਦਾ ਅਨੁਸਾਰ ਕਰਨ ਤੇ ਜ਼ੋਰ ਦਿੱਤਾ । ਸਸਕਾਰ ਸਮੇਂ ਮੌਜੂਦ ਐਸ.ਪੀ. (ਸਿਟੀ) ਸੀਤਲ ਦਾਸ ਨੇ ਵੀ ਕਿਹਾ ਕਿ ਭਿੰਡਰਾਂਵਾਲੇ ਸੰਤ ਸਿੱਖਾਂ ਦੇ ਨੇਤਾ ਸਨ, ਇਹਨਾਂ ਦਾ ਸਸਕਾਰ ਸਿੱਖ-ਰਹਿਤ-ਮਰਿਆਦਾ ਅਨੁਸਾਰ ਨਾ ਕੀਤਾ ਗਿਆ ਤਾਂ ਸਾਡੇ ਖ਼ਿਲਾਫ਼ ਕਾਰਵਾਈ ਵੀ ਹੋ ਸਕਦੀ ਹੈ । ਇਸ ਸਮੇਂ ਦੋ ਪੁਲੀਸ ਇੰਸਪੈਕਟਰ, ਸੁਰਿੰਦਰਪਾਲ ਸਿੰਘ, ਐਸ.ਐਚ.ਓ. ਥਾਣਾ ਬੀ ਡਵੀਜਨ ਅਤੇ ਇੰਸਪੈਕਟਰ ਨਿਰਮਲ ਸਿੰਘ ਵੀ ਮੌਜੂਦ ਸਨ । ਐਸ.ਪੀ. ਸੀਤਲ ਦਾਸ ਦੇ ਇਹ ਕਹਿਣ ਤੇ ਉਹਨਾਂ ਨੇ ਪੁਲੀਸ ਮੁਲਾਜ਼ਮ ਚਿੰਮਾਂ ਭਲਵਾਨ, ਥਾਣਾ ਬੀ ਡਵੀਜ਼ਨ, ਸਮੇਤ ਕੁਝ ਪੁਲੀਸ ਮੁਲਾਜ਼ਮਾਂ ਨੂੰ ਕਫ਼ਨ ਅਤੇ ਘਿਉ ਲਿਆਉਣ ਲਈ ਕਿਹਾ । ਕਰਫ਼ਿਊ ਹੋਣ ਕਾਰਨ ਸਭ

ਦੁਕਾਨਾਂ ਬੰਦ ਸਨ ਪਰ ਉਹਨਾਂ ਨੂੰ ਹੁਕਮ ਕੀਤਾ ਗਿਆ ਕਿ ਕੋਈ ਦੁਕਾਨ ਖੁਲਵਾ ਕੇ ਇਹ ਚੀਜ਼ਾਂ ਜ਼ਰੂਰ ਲਿਆਉ । ਇਹ ਮੁਲਾਜ਼ਮ ਪੁਲੀਸ ਦੇ ਜਾਣੂੰ ਅਵਤਾਰ ਸਿੰਘ ਤਾਰੀ (ਸੁਲਤਾਨਵਿੰਡ) ਦੇ ਘਰ ਗਏ ਅਤੇ ਉਸ ਦਾ ਕੁੰਡਾ ਖੜਕਾਇਆ ।ਉਸ ਤੋਂ ਘਿਉ ਲਿਆਂਦਾ ਗਿਆ । ਗੰਗਾ ਰਾਮ ਅਤੇ ਬਾਊ ਰਾਮ ਨੇ ਸੰਤਾਂ ਅਤੇ ਭਾਈ ਅਮਰੀਕ ਸਿੰਘ ਦੀਆਂ ਦੋ ਵੱਖਰੀਆਂ-ਵੱਖਰੀਆਂ ਚਿਖਾ ਚਿਣੀਆਂ । ਸੰਤਾਂ ਦੀ ਚਿਖਾ ਨੂੰ ਗੰਗਾ ਰਾਮ ਨੇ ਅਗਨੀ ਦਿਖਾਈ ।ਬਾਬਾ ਬੁੱਧ ਸਿੰਘ ਅਨੁਸਾਰ, ਸੰਤਾਂ ਦੇ ਸਰੀਰ ਤੋਂ ਉਤਾਰੇ ਕੱਪੜਿਆਂ ਵਿੱਚੋਂ ਕੇਸਰੀ ਰੰਗ ਦੀ ਕੇਸਕੀ, ਜਿਸ ਨਾਲ ਸੰਤਾਂ ਦੇ ਲਹੂ ਨਾਲ ਲਿਬੜੇ ਕੁਝ ਵਾਲ ਚਿੰਬੜੇ ਹੋਏ ਸਨ, ਫ਼ੌਜ ਦੇ ਜਾਣ ਤੋਂ ਬਾਅਦ ਮੇਰੇ ਹੱਥ ਆ ਗਈ ਪਰ ਉੱਥੇ ਤਾਇਨਾਤ ਪੀ.ਏ.ਪੀ. ਦੀ ਗਾਰਦ ਦੇ ਇੰਚਾਰਜ ਨੇ, ਨਿਸ਼ਾਨੀ ਵਜੋਂ ਆਪਣੇ ਕੋਲ ਰੱਖਣ ਲਈ, ਇਹ ਕਹਿ ਕੇ ਮੇਰੇ ਤੋਂ ਲੈ ਲਈ ਕਿ ਮੈਂ ਤੈਨੂੰ ਸੰਤਾਂ ਦੇ ਫੁੱਲ ਚੁਗ ਕੇ ਦੇ ਦੇਵਾਂਗਾ, ਤੂੰ ਉਹਨਾਂ ਨੂੰ ਆਪਣੇ ਘਰ ਲੈ ਜਾਵੀਂ ਅਤੇ ਬਾਅਦ ਵਿੱਚ ਸੰਤਾਂ ਦੇ ਪਿੰਡ ਰੋਡੇ ਪਹੁੰਚਾ ਦੇਵੀਂ ।ਇਹ ਕੇਸਕੀ ਸੰਤਾਂ ਦੇ ਸਿਵੇ ਦੇ ਪੈਰਾਂ ਵੱਲ ਸੁੱਟੀ ਹੋਈ ਸੀ ।ਮੈਂ ਇਹ ਸੋਚ ਕੇ ਕੇਸਕੀ ਨਾਲ ਚਿੰਬੜੇ ਸੰਤਾਂ ਦੇ ਵਾਲ ਸੰਤਾਂ ਤੋਂ ਪਹਿਲਾਂ ਸਸਕਾਰ ਕੀਤੇ ਗਏ ਲੰ ਸਿੰਘਾਂ ਦੇ ਬਲ ਰਹੇ ਸਿਵਿਆਂ ਤੇ ਸੁੱਟ ਦਿੱਤੇ ਕਿ ਸੰਤਾਂ ਦੀ ਛੋਹ ਇਹਨਾਂ ਸ਼ਹੀਦ ਸਿੰਘਾਂ ਨੂੰ ਵੀ ਪ੍ਰਾਪਤ ਹੋ ਜਾਵੇ । ਅਗਲੇ ਦਿਨ ਜਦ ਮੈਂ ਪੀ.ਏ.ਪੀ. ਦੀ ਗਾਰਦ ਦੇ ਇੰਚਾਰਜ ਦੇ ਕਹਿਣ ਤੇ ਫੁੱਲਾਂ ਵਾਸਤੇ ਘਰੋਂ ਗੁਥਲੀ ਲੈਣ ਵਾਸਤੇ ਗਿਆ ਤਾਂ ਮੇਰੇ ਮਗਰੋਂ ਰਮੇਸ਼ ਇੰਦਰ ਸਿੰਘ ਡੀ.ਸੀ., ਦੀ ਅਗਵਾਈ ਹੇਠ ਆਏ ਕਾਫ਼ਲੇ ਨੇ ਸੰਤਾਂ ਦੇ ਫੁੱਲ ਇਕੱਠੇ ਕਰ ਲਏ ਅਤੇ ਮੇਰੀ ਅਤੇ ਪੀ.ਏ.ਪੀ. ਗਾਰਦ ਦੇ ਸਿੱਖ ਇੰਚਾਰਜ ਦੀ ਯੋਜਨਾ ਵਿੱਚੇ ਹੀ ਰਹਿ ਗਈ । ਸੰਤਾਂ ਦੇ ਫੁੱਲ ੧੪ ਜੂਨ, ੧੯੮੪ ਨੂੰ ਕੀਰਤਪੁਰ ਸਾਹਿਬ ਵਿਖੇ ਜਲ-ਪਰਵਾਹ ਕੀਤੇ ਗਏ, ਜਿਹਨਾਂ ਦਾ ਰਿਕਾਰਡ ਗੁਰਦੁਆਰਾ ਪਤਾਲਪੁਰੀ ਦੇ ਰਜਿਸਟਰ ਵਿੱਚ ਮੌਜੂਦ ਹੈ ।ਬਾਬਾ ਬੁੱਧ ਸਿੰਘ ਇਹ ਦੱਸਦਿਆਂ ਆਪਣੇ-ਆਪ ਨੂੰ ਭਾਗਾਂ ਵਾਲਾ ਸਮਝਦਾ ਹੈ ਕਿ ਮੈਨੂੰ ਬੇਸ਼ੱਕ ਸੰਤਾਂ ਦੇ ਸਰੀਰ ਦੇ ਆਖ਼ਰੀ ਵਾਰ ਖੁੱਲੇ ਦੀਦਾਰ ਤਾਂ ਨਹੀਂ ਹੋਏ ਪਰ ਉਨਾਂ ਦੇ ਸਰੀਰ ਚੋਂ ਕੌਮ ਦੀ ਚੜਦੀ ਕਲਾ ਲਈ ਡੁੱਲੇ ਲਹੂ ਦੀ ਮਹਿਕ ਨਾਲ ਮੇਰਾ ਰੋਮ ਰੋਮ ਮਹਿਕ ਉੱਠਿਆ ਸੀ ।

ਕੀ ਸੰਤ ਜਰਨੈਲ ਸਿੰਘ ਸ੍ਰੀ ਦਰਬਾਰ ਸਾਹਿਬ ਵਿੱਚੋਂ ਬਾਹਰ ਜਾਣ ਲਈ ਰਾਜ਼ੀ ਹੋ ਸਕਦੇ ਸਨ ? ਇਹ ਸਵਾਲ ਵੀ ਵਿਚਾਰਨ ਵਾਲਾ ਹੈ ।ਸੰਤ ਵੀਹਵੀਂ ਸਦੀ ਵਿੱਚ ਪੈਦਾ ਹੋਏ ਕਹਿਣੀ ਅਤੇ ਕਰਨੀ ਵਿੱਚ ਪੂਰੇ, ਸੱਚੇ-ਸੁੱਚੇ ਅਤੇ ਦ੍ਰਿੜ ਇਰਾਦੇ ਵਾਲੇ ਮਹਾਨ ਪੰਥਕ ਜਰਨੈਲ ਸਨ । ਉਹਨਾਂ ਨੇ ਕੌਮ ਨਾਲ ਜੋ ਵੀ ਵਾਅਦਾ ਕੀਤਾ, ਉਸ ਨੂੰ ਪੂਰਾ ਕਰਕੇ ਦਿਖਾਇਆ ।ਬੇਸ਼ੱਕ ਫ਼ੌਜ ਦੇ ਇਸ ਘੇਰੇ ਵਿੱਚੋਂ ਨਿਕਲਣਾ ਉਹਨਾਂ ਲਈ ਕੋਈ ਮੁਸ਼ਕਲ ਨਹੀਂ ਸੀ ਅਤੇ ਸਿੰਘਾਂ ਨੇ ਉਹਨਾਂ ਦੇ ਨਿਕਲ ਜਾਣ ਲਈ ਜ਼ੋਰਦਾਰ ਆਵਾਜ਼ ਵੀ ਬੁਲੰਦ ਕੀਤੀ ਹੋਵੇਗੀ, ਪਰ ਕੀ ਉਹ ਉਸ ਪਵਿੱਤਰ ਅਸਥਾਨ ਜਿਸ ਦੀ ਪਵਿੱਤਰਤਾ ਲਈ ਬਾਬਾ ਦੀਪ ਸਿੰਘ ਜੀ ਬਿਰਧ ਅਵਸਥਾ ਵਿੱਚ ਖੰਡਾ ਵਾਹੁੰਦੇ ਹੋਏ ਬਾਹਰੋਂ ਆ ਕੇ ਸ਼ਹੀਦ ਹੋਏ ਸਨ, ਨੂੰ ਭਾਰਤੀ ਫ਼ੌਜਾਂ ਦੇ ਪਲੀਤ ਬੂਟਾਂ ਲਈ ਛੱਡ ਕੇ ਜਿਉਂਦੇ-ਜੀਅ ਬਾਹਰ ਚਲੇ ਜਾਣ ਲਈ ਮੰਨ ਸਕਦੇ ਸਨ ? ਕਦੇ ਵੀ ਨਹੀਂ, ਹਰਗਿਜ਼ ਨਹੀਂ ।ਸੰਤ ਅਜਿਹਾ ਕਰਦੇ, ਮੰਨਿਆ ਹੀ ਨਹੀਂ ਜਾ ਸਕਦਾ ।ਸੰਤਾਂ ਲਈ ਸ਼ਹੀਦ ਹੋਣ ਦਾ ਇਹ ਬਹੁਤ ਹੀ ਸੁਨਹਿਰੀ ਮੌਕਾ ਸੀ ਅਤੇ ਇਸ ਮੌਕੇ ਨੂੰ ਉਹ ਕਦੇ ਵੀ ਗੁਆ ਨਹੀਂ ਸੀ ਸਕਦੇ ਅਤੇ ਨਾ ਹੀ ਉਹਨਾਂ ਨੇ ਗਵਾਇਆ ।ਉਹਨਾਂ ਨੇ ਇਸ ਪਵਿੱਤਰ ਅਸਥਾਨ ਦੇ ਜਿਸ ਥਾਂ ਤੇ ਸ਼ਹੀਦ ਹੋਣ ਦਾ ਨਿਸਚਾ ਧਾਰਿਆ ਸੀ, ਵਾਹਿਗੁਰੂ ਨੇ ਉਹਨਾਂ ਨੂੰ ਉਸੇ ਥਾਂ ਤੇ ਹੀ ਸ਼ਹੀਦ ਹੋਣ ਦਾ ਮਾਣ ਬਖ਼ਸ਼ਿਆ।

ਸੰਤ ਜਰਨੈਲ ਸਿੰਘ ਨੂੰ ਨਿਕਲ ਜਾਣ ਲਈ ਪੰਜਾਂ ਪਿਆਰਿਆਂ ਵੱਲੋਂ ਕੀਤੇ ਹੁਕਮ ਦੀ ਗੱਲ ਵੀ ਤਰਕਹੀਣ ਅਤੇ ਗੈਰ-ਸਿਧਾਂਤਕ ਹੈ ।ਪੰਜ ਪਿਆਰੇ ਕਿਸੇ ਸੂਰਮੇ ਵੱਲੋਂ ਕੀਤੀ

ਗਈ ਅਰਦਾਸ ਨੂੰ ਨਿਭਾਉਣ ਲਈ ਤਾਂ ਅਰਦਾਸ ਕਰ ਸਕਦੇ ਹਨ ਕਿ ਵਾਹਿਗੁਰੂ ਉਸ ਨੂੰ ਅਰਦਾਸ ਪੂਰੀ ਕਰਨ ਦਾ ਬਲ ਬਖ਼ਸ਼ੇ ਪਰ ਕਿਸੇ ਯੋਧੇ ਨੂੰ ਕੀਤੀ ਗਈ ਅਰਦਾਸ ਨੂੰ ਤੋੜਨ ਲਈ ਮਜਬੂਰ ਕਰਕੇ ਗੁਰਮਤਿ ਵਿਰੋਧੀ ਗੱਲ ਨਹੀਂ ਕਰ ਸਕਦੇ । ਸੰਤ ਜਰਨੈਲ ਸਿੰਘ ਨੂੰ ਚੜ੍ਹਦੀ ਕਲਾ ਵਿੱਚ ਦੱਸਣਾ, ਇਹ ਦੋਸ਼ ਲਾਉਣ ਵਾਲੀ ਗੱਲ ਹੈ ਕਿ ਉਹ ਪਿਛਲੇ ਸਤਾਰਾਂ ਸਾਲਾਂ ਤੋਂ ਲੁਕ ਕੇ ਖ਼ਾਮੋਸ਼ ਬੈਠੇ ਹੋਏ ਹਨ, ਅਤੇ ਇਸ ਅਰਸੇ ਵਿੱਚ ਕੌਮ ਤੇ ਹੋਏ ਜ਼ੁਲਮੋਂ-ਸਿਤਮ ਅਤੇ ਟੁੱਟੇ ਕਹਿਰ ਨੇ ਵੀ ਉਹਨਾਂ ਨੂੰ ਨਹੀਂ ਝੰਜੋੜਿਆ । ਸੰਤ ਜਰਨੈਲ ਸਿੰਘ ਜਿਊਂਦੇ-ਜੀਅ ਕੌਮ ਤੇ ਟੁੱਟੇ ਇਸ ਕਹਿਰ ਨੂੰ ਦੇਖ ਕੇ ਕਦੇ ਵੀ ਚੁੱਪ ਕਰਕੇ ਨਹੀਂ ਸਨ ਬੈਠ ਸਕਦੇ । ਜ਼ੁਲਮ ਦਾ ਨਾਸ ਕਰਨ ਲਈ ਨੌਜੁਆਨਾਂ ਦੇ ਡੌਲੇ ਫਰਕਾਉਣ ਵਾਲੇ ਵੀਹਵੀਂ ਸਦੀ ਦੇ ਮਹਾਨ ਜਰਨੈਲ ਸੰਤ ਜਰਨੈਲ ਸਿੰਘ ਜੇਕਰ ਜਿਊਂਦੇ ਹੁੰਦੇ ਤਾਂ ਜ਼ੁਲਮ ਦਾ ਨਾਸ ਕਰਨ ਅਤੇ ਕੌਮ ਦੇ ਨਿਸ਼ਾਨੇ ਨੂੰ ਪੂਰਾ ਕਰਨ ਲਈ ਮੈਦਾਨ ਵਿੱਚ ਗਰਜਦੇ । ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਦਾਅਵਾ ਕਰਨ ਵਾਲੀ ਧਿਰ ਕੋਲ ਸਿਰਫ਼ ਬਣ ਚੁੱਕੀ ਸ਼ਰਧਾ ਤੋਂ ਬਿਨਾਂ ਹੋਰ ਕੋਈ ਵੀ ਠੋਸ ਸਬੂਤ ਨਹੀਂ । ਜੇਕਰ ਉਸ ਕੋਲ ਕੋਈ ਠੋਸ ਸਬੂਤ ਹੁੰਦਾ ਤਾਂ ਉਹ ਕੌਮ ਨੂੰ ਜ਼ਰੂਰ ਦੱਸਦੀ । ਪਰੰਤੂ ਬਿਨਾ ਠੋਸ ਸਬੂਤ ਦੇ ਸੰਤਾਂ ਦੇ ਚੜ੍ਹਦੀ ਕਲਾ ਵਿੱਚ ਹੋਣ ਦਾ ਪ੍ਰਚਾਰ ਕਰੀ ਜਾਣਾ ਅਤੇ ਉਹਨਾਂ ਦੀ ਸ਼ਹਾਦਤ ਦੇ ਠੋਸ ਸਬੂਤਾਂ ਨੂੰ ਮੰਨਣ ਤੋਂ ਇਨਕਾਰ ਕਰਕੇ ਝੁਠਲਾਈ ਜਾਣਾ ਸਰਕਾਰ ਵੱਲੋਂ ਸੰਤਾਂ ਬਾਰੇ ਭੁਲੇਖੇ ਅਤੇ ਸ਼ੱਕ ਪੈਦਾ ਕਰਨ ਅਤੇ ਕੌਮ ਵਿੱਚ ਪੈਦਾ ਹੋਈ ਆਜ਼ਾਦੀ ਦੀ ਚੰਗਿਆੜੀ ਨੂੰ ਬੁਝਾਉਣ ਲਈ ਬਣਾਈ ਗਈ ਸਾਜ਼ਿਸ਼ ਵਿੱਚ ਭਾਈਵਾਲ ਬਣਨ ਵਾਲੀ ਬੱਜਰ ਗ਼ਲਤੀ ਹੈ ਅਤੇ ਅਜਿਹੀ ਗ਼ਲਤੀ ਕਰਨ ਵਾਲਿਆਂ ਨੂੰ ਇਤਿਹਾਸ ਕਦੇ ਵੀ ਮੁਆਫ਼ ਨਹੀਂ ਕਰੇਗਾ ।

ੴ ਵਾਹਿਗੁਰੂ ਜੀ ਕੀ ਫ਼ਤਹਿ ॥ ਫ਼ੋਨ : 26

**ਦਮਦਮੀ ਟਕਸਾਲ (ਜਥਾ ਭਿੰਡਰਾਂ-ਮਹਿਤਾ)**
**ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼**
ਮਹਿਤਾ, ਜ਼ਿਲਾ ਅੰਮ੍ਰਿਤਸਰ

**Damdami Taksal (Jatha Bhindran-Mehta)** ਨੰ:
**GurduWara Gurdarshan Parkash**
**MEHTA, Distt. Amritsar.** ਮਿਤੀ

Wahe Guru Ji Ka Khalsa,
Wahe Guru Ji Ki Fateh.

Due to the new wave of Brahmanical imperialism, the freedom of thought, worship and practice of faith are in grave danger in India. This is leading the Government to interfere in the religious affairs of minorities.

I am therefore directing . and S. Gurtej Singh (IAS) Professor of Sikhism to meet you and discuss with you the possibility of our coming together for the Purpose of safeguarding our inherrent rights of profession of faith.

I request you to join in open hearted discussion with the above nominees for the purpose of devising methods whereby our great cultures can be preserved with dignity of honour.

ਜਰਨੈਲ ਸਿੰਘ ਖਾਲਸਾ
(Sant Jarnail Singh Khalsa)
Bhindranwale.

# ਭਿੰਡਰਾਂਵਾਲਾ ਸੰਤ-ਸਿਪਾਹੀ*

*- ਗੁਰਤੇਜ ਸਿੰਘ*

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ (ਜਨਮ ੧੯੪੭) ਦੇ ਨਾਮ ਨੂੰ ਹਿੰਸਾ, ਅਰਾਜਕਤਾ ਅਤੇ ਵੱਖਵਾਦ ਦੇ ਹੀ ਦੂਜੇ ਨਾਂ ਵਜੋਂ ਪ੍ਰਚੱਲਤ ਕਰਨ ਲਈ ਮੁੱਖ ਰੂਪ ਵਿੱਚ ਮੀਡੀਏ ਦੀ ਸਨਸਨੀ ਫੈਲਾਉਣ ਲਈ ਮਸ਼ਕਾ ਤਲਾਸ਼ਣ ਦੀ ਖ਼ੂਬੀ ਦੀ ਦਾਦ ਦੇਣੀ ਬਣਦੀ ਹੈ। ਹਰ ਘਟਨਾ, ਚਾਹੇ ਉਸ ਨਾਲ ਉਸਦਾ ਕੋਈ ਸੰਬੰਧ ਹੋਵੇ ਜਾਂ ਨਾ ਹੋਵੇ, ਨੂੰ ਉਸ ਦੇ ਨਾਂ ਮੜ ਕੇ ਉਸ ਦਾ ਖ਼ੂੰਖਾਰ ਬਿੰਬ ਉਸਾਰਨਾ ਮੀਡੀਏ ਵੱਲੋਂ ਉਸ ਸੰਬੰਧੀ ਕਿਸੇ ਵੀ ਚਰਚਾ ਲਈ ਮੁੱਢਲੀ ਪੂਰਵ-ਧਾਰਨਾ ਹੈ । ਕਿਸੇ ਵੀ ਸਿਆਸੀ ਵਿਚਾਰਧਾਰਾ ਨੂੰ ਏਨੀ ਗਰਮ-ਖ਼ਿਆਲੀ ਨਹੀਂ ਸਮਝਿਆ ਗਿਆ ਜਿਹੜੀ ਉਹਦੇ ਨਾਂ ਮੜ ਕੇ ਕੇਵਲ ਏਨੇ ਕੁ ਨਾਲ ਹੀ ਮੀਡੀਏ ਦੀ ਹਿਰਸ ਪੂਰੀ ਹੋ ਸਕੇ । ਧਰਮ-ਯੁੱਧ ਮੋਰਚੇ ਦਾ ਸਹਿ-ਸੰਚਾਲਕ ਹੋਣ ਦੀ ਹੈਸੀਅਤ ਕਾਰਨ ਉਪਜੀ ਲੋੜ ਤੋਂ ਉਸ ਦੇ ਦਰਬਾਰ ਸਾਹਿਬ ਦੇ ਨਾਲ ਜੁੜਵੇਂ ਰੈਸਟ-ਹਾਊਸ ਵਿੱਚ ਵਸੇਬੇ ਸੰਬੰਧੀ ਵੀ ਕਈ ਗ਼ਲਤ-ਫ਼ਹਿਮੀਆਂ ਪੈਦਾ ਕਰ ਦਿੱਤੀਆਂ ਗਈਆਂ ਹਨ ।

ਆਪਣੇ ਨਾਂ ਜਰਨੈਲ (ਜੋ ਅੰਗ੍ਰੇਜ਼ੀ ਦੇ ਸ਼ਬਦ ਜਨਰਲ- (General) ਦਾ ਪੰਜਾਬੀ ਰੂਪਾਂਤਰ ਹੈ) ਨੂੰ ਹੂ-ਬ-ਹੂ ਸਾਕਾਰ ਕਰਦਾ, ਚੀਰਵੀਂ ਨਿਗਾ ਅਤੇ ਇਤਿਹਾਸ ਵਿਚਲੇ ਯੁੱਗ-ਪਲਟਾਊ ਮਨੁੱਖਾਂ ਵਾਂਗ ਇਕਹਿਰੇ ਸਰੀਰ ਅਤੇ ਉੱਚੇ-ਲੰਮੇ ਕੱਦ-ਕਾਠ ਵਾਲਾ ਇਹ ਸੰਤ, ਇੱਕ ਜਮਾਂਦਰੂ ਨੇਤਾ ਹੈ । ਮਹਿਜ਼ ਪੰਜ ਕੁ ਸਾਲ ਦੀ ਅਰਧ-ਸਿਆਸੀ ਸਰਗਰਮੀ ਤੋਂ ਪਿੱਛੋਂ ਉਹ ਅੰਤਰ-ਰਾਸ਼ਟਰੀ ਹਸਤੀ ਬਣ ਕੇ ਉੱਭਰਿਆ ਹੈ । ਇੱਕ ਪੂਰਨ ਰੂਹਾਨੀ ਸ਼ਖ਼ਸੀਅਤ ਵਜੋਂ ਮਕਬੂਲ ਹੋਣ ਤੋਂ ਇਲਾਵਾ ਉਹ ਪੂਰੇ ਸੰਸਾਰ ਦੇ ਸਿੱਖਾਂ ਵਿੱਚ ਸਤਿਕਾਰੀ ਜਾਂਦੀ ਸੰਸਥਾ ਦਾ ਮੁਖੀ ਵੀ ਹੈ ।

ਸੰਤ ਇੱਕ ਸੱਤਵਾਦੀ, ਤਰਕਸ਼ੀਲ ਅਤੇ ਅਸੂਲੀ ਮਨੁੱਖ ਹੈ । ਉਸ ਵੱਲੋਂ ਆਪਣੇ ਕਿਸੇ ਜਨਤਕ ਬਿਆਨ ਦੀ ਤਰਦੀਦ ਕਰਨ ਜਾਂ ਤਰਮੀਮ ਕਰਨ ਦਾ ਕੋਈ ਵੀ ਮਸ਼ਕਾ ਕਦੇ ਵੇਖਣ-ਸੁਣਨ ਵਿੱਚ ਨਹੀਂ ਆਇਆ । ਉਸਦੇ ਸਭ ਪ੍ਰਵਚਨ ਟੇਪ-ਰਿਕਾਰਡ ਅਤੇ ਫ਼ਿਲਮੀ ਰੂਪ ਚ ਪ੍ਰਾਪਤ ਹਨ ਪਰ ਉਹਨਾਂ ਦੇ ਆਧਾਰ ਤੇ ਕਦੇ ਵੀ ਉਸ ਨੂੰ ਕਿਸੇ ਗ਼ੈਰ-ਕਾਨੂੰਨੀ ਕਾਰਵਾਈ, ਵੱਖਵਾਦ ਜਾਂ ਹਿੰਸਾ ਨੂੰ ਸ਼ਹਿ ਦੇਣ ਦੇ ਦੋਸ਼ ਤਹਿਤ ਜਵਾਬ-ਤਲਬੀ ਲਈ ਨਹੀਂ ਬੁਲਾਇਆ ਗਿਆ ।

ਉਸ ਦਾ ਸ਼ਸਤਰਧਾਰੀ ਹੋਣਾ, ਖ਼ਾਲਸੇ ਅਤੇ ਭਾਰਤੀ-ਆਰੀਅਨ ਸਭਿਆਚਾਰ ਦੇ ਪੁਰਾਤਨ ਨੇਤਾਵਾਂ ਦੀਆਂ ਉੱਤਮ ਪ੍ਰੰਪਰਾਵਾਂ ਦੇ ਅਨੁਕੂਲ ਹੈ, ਜੋ ਸ਼ਸਤਰਾਂ ਨੂੰ ਮਰਦਊਪੁਣੇ ਦੇ ਪ੍ਰਗਟਾਵੇ ਅਤੇ ਆਪਣੇ ਸਵੈ-ਮਾਨ ਅਤੇ ਸਰਬ-ਪ੍ਰਵਾਣਤ ਆਦਰਸ਼ਾਂ ਉਪਰ ਕਿਸੇ ਵੀ ਹਮਲੇ ਦਾ ਮੂੰਹ ਮੋੜਨ ਦੇ ਦ੍ਰਿੜ ਇਰਾਦੇ ਲਈ ਢੁਕਵਾਂ ਸਾਧਨ ਮੰਨਦੇ ਸਨ । ਉਹ ਸੁਚੇਤ ਰੂਪ ਚ ਗੁਰੂ ਗੋਬਿੰਦ ਸਿੰਘ, ਜੋ ਸ਼ਸਤਰਾਂ ਨੂੰ ਰੱਬੀ ਭੈ ਵਿੱਚ ਵਿਚਰਨ ਵਾਲੇ ਸਾਧੂ-ਸੁਭਾਅ ਸੁਤੰਤਰ ਮਨੁੱਖਾਂ ਦੇ ਪਛਾਣ-ਚਿੰਨ ਅਤੇ ਸੱਚ ਦੇ ਬੋਲਬਾਲੇ ਦੇ ਸ਼ਕਤੀਸ਼ਾਲੀ ਜ਼ਾਮਨ ਵਜੋਂ ਸਤਿਕਾਰ

* ਉਪਰੋਕਤ ਲੇਖ ਮੂਲ ਰੂਪ ਵਿੱਚ ਦਸੰਬਰ, ੧੯੮੨ ਵਿੱਚ ਲਿਖਿਆ ਗਿਆ ਜੋ ਇਲੱਕਟ੍ਰੇਟਿਡ ਵੀਕਲੀ ਔਫ ਇੰਡੀਆ ਦੇ ੧੦ ਅਪ੍ਰੈਲ, ੧੯੮੩ ਵਾਲੇ ਅੰਕ ਵਿੱਚ ਛਪਿਆ । ਇਸ ਦਾ ਅਨੁਵਾਦ ਪ੍ਰੋ: ਹਰਪਾਲ ਸਿੰਘ ਨੇ ਕੀਤਾ ਹੈ ।

ਦੇ ਸਨ, ਵੱਲੋਂ ਸਥਾਪਤ ਕੀਤੀ ਇੱਕ ਨਿੱਗਰ ਮਰਿਆਦਾ ਦਾ ਪਾਲਣ ਕਰ ਰਿਹਾ ਹੈ । ਉਸਦੇ ਬਿਲਕੁਲ ਲਾਗਲੇ ਸਾਥੀਆਂ ਵੱਲੋਂ ਕਿਸੇ ਹਥਿਆਰਾਂ ਦੀ ਵਰਤੋਂ ਦੀ ਕੋਈ ਘਟਨਾ ਅਜੇ ਤਕ ਸਾਹਮਣੇ ਨਹੀਂ ਆਈ-ਭਾਵੇਂ ਕਿ ਇਸ ਵਿੱਚ ਭੋਰਾ ਸ਼ੱਕ ਨਹੀਂ ਹੈ ਕਿ ਜੇ ਹਾਲਾਤ ਮੰਗ ਕਰਦੇ ਹੋਣ ਤਾਂ ਉਹ ਇਹਨਾਂ ਦੀ ਵਰਤੋਂ ਦੇ ਖ਼ਿਲਾਫ਼ ਨਹੀਂ ਹਨ ।

ਭਿੰਡਰਾਂਵਾਲਾ-ਵਰਤਾਰੇ ਦਾ ਠੀਕ ਅਤੇ ਯੋਗ ਮੁਲਾਂਕਣ ਕਰਨ ਲਈ ਪੰਜਾਬ ਚ ਪਸਰੇ ਹੋਏ ਮਨੋ-ਵਿਗਿਆਨਕ ਵਾਤਾਵਰਣ ਦਾ ਗਿਆਨ ਹੋਣਾ ਨਿਹਾਇਤ ਜ਼ਰੂਰੀ ਹੈ । ਸੰਨ ੧੯੬੬ ਵਿੱਚ ਹੋਈ ਸੱਤਵੀਂ ਸਰਬ ਭਾਰਤੀ ਅਕਾਲੀ ਕਾਨਫ਼ਰੰਸ ਵਿੱਚ ਕਾਫ਼ੀ ਹੱਦ ਤਕ ਇਸ ਦਾ ਉਚਿਤ ਸਾਰਾਂਸ਼ ਪੇਸ਼ ਕੀਤਾ ਗਿਆ ਸੀ, ਜੋ ਸਮੁੱਚੀ ਸਥਿਤੀ ਦਾ ਪੂਰੇ ਗਹੁ ਨਾਲ ਨਿਰੀਖਣ ਕਰਨ ਉਪਰੰਤ ਇਸ ਅਟੱਲ ਨਿਰਣੇ ਤੇ ਪੁੱਜੀ ਕਿ ਹਿੰਦੂਆਂ ਦੀ ਇੱਕ ਰਾਜਸੀ ਜਮਾਤ, ਜੋ ਭਾਰਤੀ ਰਾਜਨੀਤਕ ਢਾਂਚੇ ਵਿੱਚ ਸ਼ਕਤੀਸ਼ਾਲੀ ਅਹੁਦਿਆਂ ਤੇ ਕਾਬਜ਼ ਹੈ, ਨੇ ਸਿੱਖਾਂ ਦੇ ਰੁਤਬੇ ਨੂੰ ਢਾਹ ਲਾਉਣ ਅਤੇ ਸੁਤੰਤਰ ਭਾਰਤ ਦੀ ਮੁੱਖ ਧਾਰਾ ਤੋਂ ਇਨਾਂ ਦਾ ਨਾਮੋ-ਨਿਸ਼ਾਨ ਮਿਟਾਉਣ ਦੀ ਪੱਕੀ ਠਾਨੀ ਹੋਈ ਹੈ । ਇਹ ਹਮੇਸ਼ਾ ਯਾਦ ਰੱਖਿਆ ਜਾਣਾ ਚਾਹੀਦਾ ਹੈ ਕਿ ਆਪਣੇ ਧਰਮ ਦੇ ਸੱਚ ਨੂੰ ਮਹਿਫ਼ੂਜ਼ ਰੱਖਣ ਹਿਤ ਦਸਵੇਂ ਗੁਰੂ ਨੂੰ ਮੁਗ਼ਲਾਂ ਨਾਲੋਂ ਕਿਤੇ ਵੱਧ ਹਿੰਦੂ ਰਾਜਿਆਂ ਨਾਲ ਯੁੱਧ ਲੜਨੇ ਪਏ ਸਨ । ਲਾਹੌਰ ਦੇ ਅਠਾਰਵੀਂ ਸਦੀ ਦੇ ਸੂਬੇਦਾਰ ਦਾ ਇੱਕ ਹਿੰਦੂ ਦੀਵਾਨ, ਲਖਪਤ, ਇੱਕੋ-ਇੱਕ ਅਜਿਹਾ ਸ਼ਾਹੀ ਅਧਿਕਾਰੀ ਹੋਇਆ ਹੈ ਜਿਸਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ' ਪਾਕ-ਪਵਿੱਤਰ ਸਹੁੰ ਖਾਧੀ । ਉਸ ਨੇ ਸਿੱਖਾਂ ਦੇ ਕਤਲੇਆਮ ਦੇ ਫ਼ਰਮਾਨ ਜਾਰੀ ਕੀਤੇ ਅਤੇ ਉਹਨਾਂ ਦੇ ਧਰਮ-ਗ੍ਰੰਥਾਂ ਨੂੰ ਜ਼ਬਤ ਕਰਕੇ ਉਨਾਂ ਨੂੰ ਨਸ਼ਟ ਕਰਨ ਦਾ ਹੁਕਮ ਦਿੱਤਾ । ਸਿੱਖਾਂ ਨੇ ਇਸ ਕੂਟ-ਨੀਤੀ ਦੇ ਮੂਲ-ਤੱਤਾਂ ਨੂੰ ਪੰਡਤ ਗੁਰੂ ਦੱਤ ਵਰਗੇ ਕੱਟੜ ਆਰੀਆ ਸਮਾਜੀਆਂ ਦੀਆਂ ਕਾਰਵਾਈਆਂ ਤੋਂ ਪਹਿਚਾਣ ਲਿਆ, ਜਿਨਾਂ ਦੇ ਸਿੱਟੇ ਵਜੋਂ ਪੰਜਾਬੀ ਹਿੰਦੂ ੧੯੫੧ ਅਤੇ ੧੯੬੧ ਦੀ ਜਨ-ਗਣਨਾ ਸਮੇਂ ਸਮੂਹਕ ਰੂਪ ਚ ਪੰਜਾਬੀ ਨੂੰ ਆਪਣੀ ਮਾਤ-ਭਾਸ਼ਾ ਵਜੋਂ ਦਰਜ ਕਰਾਉਣ ਤੋਂ ਮੁਨਕਰ ਹੋਏ । ਚਰਨ ਸਿੰਘ (ਅੱਜ-ਕੱਲ ਲੋਕ-ਦਲ ਨੇਤਾ) ਵਰਗੇ ਵਿਅਕਤੀਆਂ ਵੱਲੋਂ ਉਕਸਾਏ ਜਾਣ ਅਤੇ ਮੱਦਦ ਤਕ ਹਾਸਲ ਕਰਨ ਵਾਲਾ ਇਹ ਮੂੰਹ-ਫਟ ਵਰਗ ਸੁਤੰਤਰ-ਸਿੱਖ ਪਹਿਚਾਣ ਨੂੰ ਅਪ੍ਰਵਾਨ ਕਰਨ ਵਿੱਚ ਮੋਹਰੀ ਰਿਹਾ ਹੈ । ਦਰਅਸਲ, ਇਹਨਾਂ ਨੇ ਸਿੱਖਾਂ ਦੀ ਰਾਜਸੀ ਬਿਹਤਰੀ ਹਿਤ ਕੀਤੀ ਜਾਣ ਵਾਲੀ ਕਿਸੇ ਨਿੱਕੀ-ਮੋਟੀ ਕੋਸ਼ਿਸ਼ ਤਕ ਦਾ ਵੀ ਵਿਰੋਧ ਕਰਨ ਦਾ ਤਹੱਈਆ ਕਰੀ ਰੱਖਿਆ ਹੈ ।

ਨਿਆਰੀ ਹੋਂਦ ਹੀ ਸਿੱਖੀ ਦਾ ਬੁਨਿਆਦੀ ਸਿਧਾਂਤ ਹੈ । ਸਿੱਖ ਪੈਗ਼ੰਬਰਾਂ ਜਾਂ ਗੁਰੂ ਸਾਹਿਬਾਨਾਂ ਨੇ ਸਿੱਖ-ਧਰਮ ਨੂੰ ਇੱਕ ਅਜਿਹਾ ਸੰਪੰਨ ਧਰਮ-ਪ੍ਰਬੰਧ ਐਲਾਨਿਆ ਹੈ, ਜਿਸ ਦੇ ਉਪਦੇਸ਼ ਅਕਾਲ ਪੁਰਖ ਪਰਮਾਤਮਾ ਦੀ ਸਿੱਧੀ ਉਪਜ ਹਨ ("ਧੁਰ ਕੀ ਬਾਣੀ ਆਈ")। ਸਿੱਖ ਗੁਰੂ ਸਾਹਿਬਾਂ ਨੇ ਆਰੀਅਨਾਂ ਅਤੇ ਨਾਲ ਹੀ ਸਾਮੀ ਧਰਮ-ਗ੍ਰੰਥਾਂ ਦੀ ਪ੍ਰਭੁਤਾ ਨੂੰ ਨਾ-ਮਨਜ਼ੂਰ ਕਰ ਦਿੱਤਾ; ਬ੍ਰਾਹਮਣੀ ਹਿੰਦੂ ਦੇਵਤਿਆਂ ਨੂੰ ਤਿਆਗ ਦਿੱਤਾ; ਨਿੰਦਣਯੋਗ ਜਾਤ-ਪ੍ਰਥਾ ਨੂੰ ਰੱਦ ਕਰ ਦਿੱਤਾ ਅਤੇ ਕਰਮ-ਕਾਡਾਂ ਦਾ ਖੰਡਨ ਕੀਤਾ । ਸਿੱਖਾਂ ਨੂੰ, ਇੱਕ ਪੂਰਵ-ਨਿਰਧਾਰਤ ਮੰਤਵ ਹਿਤ ਮੰਦ-ਭਾਵਨਾ ਤਹਿਤ, ਉਹਨਾਂ ਨੂੰ ਬਾਰ-ਬਾਰ ਹਿੰਦੂ ਕਹਿਣ ਦੇ ਕੀਤੇ ਜਾਂਦੇ ਦਾਅਵੇ ਤੋਂ ਬੇਹੱਦ ਚਿੜ ਹੈ । ਇਹ ਉਸ ਦਿਸ਼ਾ ਦਾ ਵੀ ਸਪਸ਼ਟ ਸੂਚਕ ਹੈ ਜਿਸ ਦਿਸ਼ਾ ਚ ਬ੍ਰਾਹਮਣੀ ਸੋਚ ਕਿਰਿਆਸ਼ੀਲ ਹੈ । ਭਿੰਡਰਾਂਵਾਲੇ ਟਕਸਾਲ (ਅਸਲ ਧਾਰਮਿਕ ਸੋਚਣੀ ਘੜਨ ਵਾਲੀ ਟਕਸਾਲ) ਜਾਇਜ਼ ਤਓਰ ਤੇ ਸਿੱਖ-ਧਰਮ ਦੇ ਅਸਲ ਰੁਤਬੇ ਨੂੰ ਗੰਭੀਰ ਖੋਰਾ ਲਾਉਣ ਨੂੰ ਨਾ-ਮਨਜ਼ੂਰ ਕਰਦੀ ਹੈ ।

ਇਹੀ ਭਿੰਡਰਾਂਵਾਲੇ ਅਤੇ ਨਿਰੰਕਾਰੀਆਂ ਦੇ ਸਿੱਖ-ਧਰਮ-ਵਿਰੋਧੀ ਵਰਗ ਦਰਮਿਆਨ ਝੜਪਾਂ ਦੀ ਅਸਲ ਜੜ ਹੈ । ਨਿਰੰਕਾਰੀ ਆਪਣੇ ਕੁਫ਼ਰ ਨੂੰ ਲੋਕ -ਪ੍ਰਿਯ ਬਣਾ ਕੇ ਅਤੇ ਜਨਤਕ ਤਓਰ ਤੇ ਸਿੱਖੀ ਦੀ ਖਿੱਲੀ ਉਡਾਉਣ ਵਾਲੇ ਢੰਗ ਤਰੀਕੇ ਅਪਣਾ ਕੇ-ਜੋ

ਕਾਨੂੰਨੀ ਦਾਇਰੇ ਵਿੱਚ ਆਉਂਦੇ ਹਨ ਪਰ ਕਾਨੂੰਨ ਲਾਗੂ ਕਰਾਉਣ ਵਾਲੀਆਂ ਏਜੰਸੀਆਂ ਦੀ ਮਿਲੀਭੁਗਤ ਨਾਲ ਇਨਾਂ ਕਾਨੂੰਨਾ ਦਾ ਉਲੰਘਣ ਕੀਤਾ ਜਾਂਦਾ ਹੈ-ਸਿੱਖ ਪਹਿਚਾਣ ਨੂੰ ਖ਼ਤਮ ਕਰਨ ਦੇ ਇੱਛੁਕ ਹਨ । ਨਿਰੰਕਾਰੀਆਂ ਨੂੰ ਯਕੀਨਨ ਤਸ਼ਰ ਤੇ ਸਰਕਾਰੀ ਸਰਪ੍ਰਸਤੀ ਹਾਸਲ ਹੈ । ਪੰਜਾਬ ਦੇ ਇੱਕ ਸਾਬਕਾ ਮੁੱਖ-ਮੰਤਰੀ ਨੇ ਉਹਨਾਂ ਦੇ ਚਹੇਤਿਆਂ ਨੂੰ ਪ੍ਰਸ਼ਾਸਨ ਵਿੱਚ ਅਹਿਮ ਅਹੁਦਿਆਂ ਤੇ ਨਿਯੁਕਤ ਕਰਕੇ ਕਿਰਤਾਰਥ ਕੀਤਾ ਹੈ ਅਤੇ ਮਸ਼ਜੂਦਾ ਮੁੱਖ-ਮੰਤਰੀ ਦਰਬਾਰਾ ਸਿੰਘ ਨੇ ਉਨਾਂ ਦੇ ਮੁਖੀ ਅਤੇ ਕਈ ਨਾਮਵਰ ਨਿਰੰਕਾਰੀਆਂ ਖ਼ਿਲਾਫ਼ ਸਮੂਹਕ ਕਤਲੇਆਮ ਦਾ ਦਰਜ ਮੁਕੱਦਮਾ ਵਾਪਸ ਲੈ ਲਿਆ ਹੈ। ਹੁਣੇ ਜਿਹੇ ਹੀ ਜਦ ਨਿਰੰਕਾਰੀ ਮੁਖੀ ਵਿਦੇਸ਼ਾਂ ਦੇ ਦਸ਼ਰੇ ̇ ਤੇ ਗਿਆ ਸੀ ਤਾਂ ਭਾਰਤੀ ਸਫ਼ਾਰਤਖਾਨਿਆਂ ਨੂੰ ਸਰਕਾਰੀ ਖ਼ਰਚੇ ਤੇ ਉਸਦੇ ਰੁਤਬੇ ਦੀ ਸ਼ੁਹਰਤ ਨੂੰ ਬੜਾਵਾ ਦੇਣ ਦੇ ਆਦੇਸ਼ ਦਿੱਤੇ ਗਏ ਸਨ । ਹੁਣੇ ਜਿਹੇ ਪ੍ਰੈਸ ਵਿੱਚ ਅਜਿਹਾ ਦੋਸ਼ ਵੀ ਉਭਰਿਆ ਸੀ ਕਿ ਕੇਂਦਰੀ ਸਰਕਾਰ ਵਿੱਚ ਸ਼ਕਤੀਸ਼ਾਲੀ ਅਹੁਦਿਆਂ ਤੇ ਬੈਠੇ ਸ਼ਾਵਨਵਾਦੀ ਬ੍ਰਾਹਮਣੀ ਹਿੰਦੂ ਤੱਤਾਂ ਵੱਲੋਂ ਨਿਰੰਕਾਰੀਆਂ ਨੂੰ ਸਿੱਧੀ ਸਰਪ੍ਰਸਤੀ ਦਿੱਤੀ ਜਾ ਰਹੀ ਹੈ । ਇਸ ਰਿਪੋਰਟ ਦਾ ਖੰਡਨ ਨਹੀਂ ਕੀਤਾ ਗਿਆ । ਇਹ ਚਰਚਾ ਵੀ ਚਾਰ-ਚੁਫੇਰੇ ਹੈ ਕਿ ਸਿੱਖ-ਵਿਰੋਧੀ ਤਾਕਤਾਂ ਦੀ ਉਹਨਾਂ ਨੂੰ ਭਰਪੂਰ ਹਮਦਰਦੀ ਹਾਸਲ ਹੈ । ਇਉਂ ਉਤਸ਼ਾਹਿਤ ਹੋਇਆਂ ਨੇ ਉਨਾਂ ਕਈ ਵਾਰ ਭਿੰਡਰਾਂਵਾਲੇ ਦੇ ਅਨਯਾਈਆਂ ਨਾਲ ਟੱਕਰ ਲਈ, ਖ਼ਾਸਕਰ ਗੁਰਦਾਸਪੁਰ ਜ਼ਿਲੇ ਅੰਦਰ, ਜਿੱਥੇ ਹਿੰਦੂ ਬਹੁ-ਗਿਣਤੀ ਚ ਹਨ ਅਤੇ ਜਿੱਥੇ ਇੱਕ ਨਿਰੰਕਾਰੀ ਅਫ਼ਸਰ ਡਿਪਟੀ ਕਮਿਸ਼ਨਰ ਦੇ ਤਸ਼ਰ ਤੇ ਅਮਨ-ਕਾਨੂੰਨ ਦੇ ਰਖਵਾਲੇ ਵਜੋਂ ਤਾਇਨਾਤ ਸੀ । ਪਰ ਸਭ ਤੋਂ ਦੁਖਾਂਤਕ ਖ਼ੂਨੀ ਟਕਰਾਓ ੧੯੭੮ ਦੀ ਵਿਸਾਖੀ ਦੇ ਦਿਨ ਅੰਮ੍ਰਿਤਸਰ ਚ ਹੋਇਆ ਜਿਸ ਵਿੱਚ ੧੩ ਸਿੱਖ ਅਤੇ ਕੁਝ ਨੇੜੇ ਖਲੋਤੇ ਵਿਅਕਤੀ ਮਾਰੇ ਗਏ। ਕਈ ਨਾਮਵਰ ਨਿਰੰਕਾਰੀਆਂ ਅਤੇ ਉਹਨਾਂ ਦੇ ਮੁਖੀ ਸਮੇਤ, ਜਿਸਨੇ ਗੋਲੀ ਚਲਾਉਣ ਦਾ ਹੁਕਮ ਦਿੱਤਾ ਸੀ, ਉੱਤੇ ਕਤਲ ਦਾ ਮੁਕੱਦਮਾ ਚਲਾਇਆ ਗਿਆ ਅਤੇ ਇੱਕ ਅਤਿਅੰਤ ਵਿਵਾਦਗ੍ਰਸਤ ਅਦਾਲਤੀ ਫ਼ੈਸਲੇ ਰਾਹੀਂ ਉਹਨਾਂ ਨੂੰ ਬਰੀ ਕਰ ਦਿੱਤਾ ਗਿਆ । ਇਸ ਫ਼ੈਸਲੇ ਨੂੰ ਉੱਚ ਅਦਾਲਤ ਚ ਚੁਣਸ਼ਤੀ ਦੇਣ ਤੋਂ ਕੀਤੇ ਗਏ ਇਨਕਾਰ ਨੇ ਹਾਲਾਤਾਂ ਨੂੰ ਵਿਸਫੋਟਕ ਰੂਪ ਦੇ ਦਿੱਤਾ ਅਤੇ ਤਦ ਤੋਂ ਪੰਜਾਬ ਨੇ ਇੱਕ ਦਿਨ ਵੀ ਅਮਨ-ਚੈਨ ਦਾ ਨਹੀਂ ਦੇਖਿਆ । ੨੫ ਦੇ ਕਰੀਬ ਗ਼ੈਰ-ਸਿੱਖ ਅਤੇ ਸੈਂਕੜੇ ਤੋਂ ਵੱਧ ਸਿੱਖ ਸਿੱਟੇ ਵਜੋਂ ਹੋਈ ਹਿੰਸਾ ਵਿੱਚ ਖ਼ਤਮ ਹੋ ਗਏ ।

ਪਿਛਲੇ ਕੁਝ ਕੁ ਸਮੇਂ ਦੇ ਇਤਿਹਾਸ ਤੋਂ ਵਾਕਫ਼ ਕੋਈ ਵੀ ਵਿਅਕਤੀ ਸਿੱਖਾਂ ਦੇ ਸੰਭਾਵਤ ਪ੍ਰਤੀਕਰਮ ਦੀ ਸਹੀ ਭਵਿੱਖਬਾਣੀ ਕਰ ਸਕਦਾ ਸੀ । ਬੱਬਰ ਅਕਾਲੀ ਖਾੜਕੂ ਲਹਿਰ ਸੰਨ ੧੯੨੧ ਵਿੱਚ ਨਨਕਾਣਾ ਸਾਹਿਬ ਵਿਖੇ ਸਿੱਖਾਂ ਦੇ ਸਮੂਹਕ ਕਤਲੇਆਮ ਲਈ ਜ਼ਿੰਮੇਵਾਰ ਲੋਕਾਂ ਨੂੰ ਬਰੀ ਕਰਨ ਦਾ ਸਿੱਟਾ ਸੀ । ਅਸਲ ਵਿੱਚ ਖਾੜਕੂ ਅਤੇ ਹਿੰਸਕ ਕਾਰਵਾਈਆਂ ਇਨਸਾਫ਼ ਨਾ ਮਿਲਣ ਤੇ ਸਿੱਖਾਂ ਦੇ ਜਵਾਬੀ ਪ੍ਰਤੀਕਰਮ ਦਾ ਇੱਕੋ-ਇੱਕ ਪੈਮਾਨਾ ਰਿਹਾ ਹੈ ਕਿਉਂਕਿ ਸਿੱਖ ਭਲੀ-ਭਾਂਤ ਜਾਣਦੇ ਹਨ ਕਿ ਕੇਵਲ ਗ਼ੁਲਾਮ ਹੀ ਬਿਨਾ ਹੀਲ-ਹੁੱਜਤ ਕੀਤਿਆਂ ਅਨਿਆਂ ਸਹਿਣ ਕਰਦੇ ਹਨ । ਕਤਲ -ਕਾਂਡ ਦਾ ਮੁੱਖ ਦੋਸ਼ੀ ਨਿਰੰਕਾਰੀ ਮੁਖੀ ਅਤੇ ਹੱਥ ਧੋ ਕੇ ਸਿੱਖਾਂ ਦੇ ਪਿੱਛੇ ਪਏ ਹੋਣ ਕਾਰਨ ਪ੍ਰਸਿੱਧ ਜਗਤ ਨਾਰਾਇਣ, ਜੋ ਵਿਸਾਖੀ ਕਤਲ-ਕਾਂਡ ਦੇ ਮੁਕੱਦਮੇ ਚ ਬਚਾਓ ਪੱਖ ਦਾ ਮੁੱਖ ਗਵਾਹ ਸੀ, ਦੋਂਵੇ ਛੇਤੀ ਹੀ ਉਪਰੋਥਲੀ ਕਤਲ ਕਰ ਦਿੱਤੇ ਗਏ । ਭੰਬਲਭੂਸੇ ਚ ਪਏ ਅਧਿਕਾਰੀਆਂ ਨੇ ਸਥਿਤੀ ਦਾ ਲਾਭ ਉਠਾਉਣ ਦਾ ਨਿਰਣਾ ਲਿਆ ਅਤੇ ਸੰਤ ਜਰਨੈਲ ਸਿੰਘ ਨੂੰ ਇਹਨਾਂ ਕਤਲ-ਕੇਸਾਂ ਦੀ ਲਪੇਟ ਚ ਲੈ ਲਿਆ । ਉਸ ਤੇ ਸਾਜਿਸ਼ ਘੜਨ ਦਾ ਦੋਸ਼ ਲਾ ਕੇ ਅਤੇ ਫ਼ਸ਼ਜਦਾਰੀ ਦੰਡ-ਵਿਧਾਨ ਦੇ ਸਭ ਨਿਯਮਾਂ ਦੀ ਉਲੰਘਣਾ ਕਰਕੇ ਉਸਦੇ ਵਾਰੰਟ ਗ੍ਰਿਫ਼ਤਾਰੀ ਜਾਰੀ ਕਰ ਦਿੱਤੇ ਗਏ । ਇਹ ਕਾਰਵਾਈ, ਜਾਣਕਾਰੀ ਜਾਂ ਮਹਿਜ਼ ਸ਼ੱਕ ਦੇ ਆਧਾਰ ਤੇ,

ਨਾਮਜ਼ਦ ਕੀਤੇ ਮੁਜਰਮਾਂ ਨੂੰ ਕਾਬੂ ਕਰਨ ਤੋਂ ਵੀ ਪਹਿਲਾਂ ਹੀ ਕਰ ਦਿੱਤੀ ਗਈ ।

ਸੰਤ ਨੂੰ ਗ੍ਰਿਫ਼ਤਾਰ ਕਰਨ ਲਈ ਮੁਕੰਮਲ ਗ਼ੈਰ-ਕਾਨੂੰਨੀ ਢੰਗ-ਤਰੀਕਾ ਅਪਣਾਇਆ ਗਿਆ । ਅਨੁਮਾਨਤ ਜਗਾ ਉੱਤੇ ਨਾ ਮਿਲਣ ਤੇ ਪੁਲੀਸ ਨੇ ਉਸਦੇ ਵਾਹਨਾਂ ਨੂੰ ਅੱਗ ਲਾ ਦਿੱਤੀ ਅਤੇ ਉਸਦੇ ਪ੍ਰਚਾਰ-ਮੁਕਾਮ ਤੋਂ ਮਿਲੀਆਂ ਸਭ ਧਾਰਮਿਕ ਲਿਖਤਾਂ ਸਾੜ ਦਿੱਤੀਆਂ । ਇਹ ਪੇਸ਼ੀਨਗੋਈ ਕਰਨ ਲਈ ਕੋਈ ਜ਼ਿਆਦਾ ਕਲਪਨਾ ਦੀ ਲੋੜ ਨਹੀਂ ਕਿ ਜੇ ਸੰਤ ਉੱਥੇ ਮਿਲ ਜਾਂਦਾ ਤਾਂ ਉਸ ਨਾਲ ਕੀ ਹੋਣੀ ਵਾਪਰਦੀ । ਉਸ ਤੋਂ ਮਗਰਲੇ ਸਮੇਂ ਦਸ਼ਰਾਨ ਕਈ ਨਸ਼ਜਵਾਨ ਇਵੇਂ ਹੀ ਦੋਸ਼ ਲਾ ਕੇ ਝੂਠੇ ਪੁਲੀਸ ਮੁਕਾਬਲਿਆਂ ਵਿੱਚ ਮਾਰੇ ਗਏ ਹਨ । ਕਈ ਹੋਰਨਾਂ ਤੇ ਝੂਠੇ ਫ਼ਸ਼ਜਦਾਰੀ ਕੇਸ ਪਾਏ ਗਏ ਹਨ। ਉਚਿਤ ਸਮੇਂ ਦੇ ਅੰਦਰ-ਅੰਦਰ ਸੰਤ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਮੁਜਰਮਾਨਾ ਕਾਹਲੀ ਨਾਲ । ਉਸ ਦੀ ਪੂਰੀ ਬਾਰੀਕੀ ਨਾਲ ਪੁੱਛ-ਪੜਤਾਲ ਕੀਤੀ ਗਈ ਅਤੇ ਅਖ਼ੀਰ ਰਿਹਾਅ ਕਰ ਦਿੱਤਾ ਗਿਆ ਕਿਉਂਕਿ ਉਸਦੇ ਵਿਰੁੱਧ ਕਿਸੇ ਜ਼ੁਰਮ ਦਾ ਕੋਈ ਵੀ ਸੁਰਾਗ ਨਾ ਮਿਲ ਸਕਿਆ । ਅਧਿਕਾਰੀਆਂ ਦੀ ਸ਼ਹਿ ਤੇ ਧਾਰਮਿਕ ਲਿਖਤਾਂ ਦੀ ਬੇਅਦਬੀ ਅਤੇ ਉਨਾਂ ਦੇ ਨਿਹਾਇਤ ਗ਼ੈਰ-ਕਾਨੂੰਨੀ ਵਰਤਾਓ ਨੇ ਸੰਤ ਜਰਨੈਲ ਸਿੰਘ ਨੂੰ ਡੂੰਘਾ ਦੁੱਖ ਪਹੁੰਚਾਇਆ ਹੈ । ਅਜਿਹੀ ਸਥਿਤੀ ਤੋਂ ਕਿਸੇ ਵੀ ਸੱਭਿਅਕ ਮਨੁੱਖ ਨੇ ਤੈਸ਼ ਵਿੱਚ ਆ ਜਾਣਾ ਸੀ ।

ਇਹ ਸਾਰਾ ਕੁਝ ਅੱਖੀਂ ਦੇਖਣ ਉਪਰੰਤ ਸਿੱਖਾਂ ਨੂੰ ਪੱਕਾ ਯਕੀਨ ਹੋ ਗਿਆ ਹੈ ਕਿ ਸੰਤਾਂ ਨੂੰ ਮਾਰ-ਮੁਕਾਉਣ ਦੀ ਗੱਲ ਹੁਣ ਦੂਰ ਨਹੀਂ । ਉਹ ਆਪਣੇ-ਆਪ ਦੀ ਹੱਦੋਂ ਵੱਧ ਰੱਖਿਆ ਤਾਂ ਕਰ ਹੀ ਨਹੀਂ ਸਕਦਾ । ਹਾਲਾਤ, ਸਮਝਦਾਰੀ ਅਤੇ ਸ਼ੁਭਚਿੰਤਕਾਂ ਦੇ ਲਗਾਤਾਰ ਜ਼ੋਰ ਪਾਉਣ ਨੇ ਸੰਤ ਨੂੰ ਹਥਿਆਰਬੰਦ ਸੁਰੱਖਿਆ ਰੱਖਣ ਲਈ ਮਜਬੂਰ ਕਰ ਦਿੱਤਾ ਹੈ ।

ਇਵੇਂ ਹੀ ਮਸ਼ਜੂਦਾ ਸੰਵਿਧਾਨ ਅਤੇ ਕਾਇਦੇ-ਕਾਨੂੰਨਾਂ ਦੀ ਨਿਰੰਤਰ ਘੋਰ ਉਲੰਘਣਾ ਨੂੰ ਮਹੱਤਵਪੂਰਣ ਸਿੱਖ-ਸਮੱਸਿਆਵਾਂ ਦੀ ਜੜ ਕਿਹਾ ਜਾ ਸਕਦਾ ਹੈ । ਹੱਦੋਂ ਵੱਧ ਬਦਨਾਮ ਕੀਤਾ ਗਿਆ ਵੱਖਵਾਦੀ ਭਿੰਡਰਾਂਵਾਲਾ ਧਰਮ-ਯੁੱਧ ਮੋਰਚੇ ਦੀ ਹਰੇਕ ਮੰਗ ਦਾ ਨਿਆਂਪੂਰਣ ਅਤੇ ਸੰਵਿਧਾਨਕ ਹੱਲ ਪ੍ਰਵਾਨ ਕਰਨ ਲਈ ਤਿਆਰ ਹੈ ਪਰ ਕੋਈ ਨਿਆਂਪੂਰਣ ਹੱਲ ਕਰਨ ਤੋਂ ਲਗਾਤਾਰ ਨਾਂਹ-ਨੁੱਕਰ ਹੋ ਰਹੀ ਹੈ । ਸਿੱਖਾਂ ਨੂੰ ਅਸਲੋਂ ਹੀ ਅਲਹਿਦੇ, ਹੀਣੇ ਅਤੇ ਘਸਿਆਰੇ ਬਣਾਉਣ ਦੀ ਇਸ ਤੋਂ ਵਧੀਆ ਸੂਰਤੇਹਾਲ ਹੋਰ ਕੀ ਬਣਾਈ ਜਾ ਸਕਦੀ ਹੈ । ਮਸ਼ਕੇ ਦੀ ਸਰਕਾਰ ਦਿਨ ਰਾਤ ਸਿੱਖਾਂ ਨੂੰ ਸਿੱਖ-ਇੱਕ ਕਸ਼ਮ ਦੇ ਸਿਧਾਂਤ ਦੇ ਸਮਰਥਕ ਬਣਾਉਣ ਲਈ ਸਿਰਤੋੜ ਯਤਨ ਕਰ ਰਹੀ ਹੈ ।

ਇਸ ਖੇਡ ਵਿੱਚ ਮਾਤ ਨਾ ਖਾਣ ਵਾਲੇ ਦ੍ਰਿੜ-ਸੰਕਲਪ ਹਿੰਦੂ (ਜਿਨਾਂ ਦਾ ਉਪਰ ਜ਼ਿਕਰ ਹੈ) ਜ਼ੋਰ-ਸ਼ੋਰ ਨਾਲ ਇਹ ਦਲੀਲ ਦੇ ਰਹੇ ਹਨ ਕਿ ਭਾਰਤ ਦੀ ਏਕਤਾ ਅਤੇ ਸੁਰੱਖਿਆ ਲਈ ਕਿਸੇ ਸਥਾਈ ਸੰਪ੍ਰਦਾਇਕ ਬਹੁਗਿਣਤੀ ਦਾ ਪੱਕੇ ਤਸ਼ਰ ਤੇ ਸਿਆਸੀ ਗ਼ਲਬਾ ਪਹਿਲੀ ਅਤੇ ਬੁਨਿਆਦੀ ਸ਼ਰਤ ਹੈ । ਇਹ ਜਮਹੂਰੀਅਤ-ਵਿਰੋਧੀ ਅਤੇ ਮੱਧਕਾਲੀ ਨਜ਼ਰੀਆ ਸਿੱਖ ਧਰਮ ਦੇ ਵਿਸ਼ਵ-ਸਭਿਆਚਾਰ ਅਤੇ ਬਹੁ-ਕੇਂਦਰਿਤ ਰਾਜਸੀ ਸਮਾਜ ਉਸਾਰਨ ਦੇ ਹੁਸੀਨ ਸੁਪਨੇ ਦਾ ਵਿਰੋਧੀ ਹੈ । ਸਰ ਵਿੰਸਟਨ ਚਰਚਲ ਵਰਗੀ ਸੰਜੀਦਾ ਸ਼ਖ਼ਸੀਅਤ ਵੱਲੋਂ ਇੰਗਲੈਂਡ ਦੇ ਹਾਊਸ ਅਸ਼ਫ ਕਾਮਨਜ਼ ਵਿੱਚ ੨ ਦਸੰਬਰ, ੧੯੪੬ ਨੂੰ ਦਿੱਤੀ ਚਿਤਾਵਨੀ ਵੀ ਅਣਗਸ਼ਲੀ ਕਰ ਦਿੱਤੀ ਗਈ ਹੈ । ਉਸਨੇ ਕਿਹਾ ਸੀ, ਮੈਨੂੰ ਪੱਕਾ ਯਕੀਨ ਹੈ ਕਿ ਕਾਂਗਰਸ ਪਾਰਟੀ ਨੇ ਜੇਕਰ ਪੱਛਮੀ ਸਭਿਅਤਾ ਦੇ ਬਹੁਗਿਣਤੀ ਸਿਧਾਂਤ ਦਾ ਪੈਮਾਨਾ ਲਾ ਕੇ ਹਿੰਦੂ ਰਾਜ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ, ਜਿਵੇਂ ਕਿ ਅਸਾਡੇ ਇੱਥੇ ਚਲਦਾ ਹੈ, ਤਾਂ ਇਹ ਚਾਲ ਛੇਤੀ ਹੀ ਭਾਰਤ ਦੇ ਏਕਤਾ ਦੇ ਸਿਧਾਂਤ ਲਈ ਘਾਤਕ ਸਿੱਧ ਹੋਵੇਗੀ ।" (Hansard Vol. 431, No. 23, p. 16) ਹਾਲਾਤ ਆਪਣਾ ਰੰਗ ਹੁਣ ਆਪ ਦਿਖਾ ਰਹੇ ਹਨ ।

ਸਿਧਾਂਤਕ ਨੁਕਤੇ ਤੋਂ ਦੇਖਿਆਂ ਭਿੰਡਰਾਂਵਾਲੀ ਟਕਸਾਲ ਰਾਜਨੀਤੀ ਨੂੰ ਧਰਮ ਦੀ ਪ੍ਰਫੁੱਲਤਾ ਹਿਤ ਵਰਤਣ ਦੇ ਖ਼ਿਲਾਫ਼ ਨਹੀਂ ਹੈ । ਇਸ ਸੰਸਥਾ ਦੇ ਬਾਨੀ ਭਾਈ ਮਨੀ ਸਿੰਘ ਨੇ

ਖ਼ਾਲਸਾ ਰਾਜ ਦੇ ਸੁਪਨੇ ਨੂੰ ਧਰਮ ਦੀ ਰੱਖਿਆ ਅਤੇ ਕਾਇਮੀ ਲਈ ਪ੍ਰਭਾਵਸ਼ਾਲੀ ਢੰਗ ਨਾਲ ਵਰਤਿਆ । ਹਾਲਾਂਕਿ ਉਹ ਦਰਬਾਰ ਸਾਹਿਬ, ਅੰਮ੍ਰਿਤਸਰ ਦਾ ਸਰਬਰਾਹ ਮਾਤਰ ਸੀ ਪਰ ਉਸਨੂੰ ਸਿੱਖਾਂ ਦੀਆਂ ਸਿਆਸੀ ਸਰਗਰਮੀਆਂ ਦਾ ਮੁਖੀ ਚੁਣ ਲਿਆ ਗਿਆ ਸੀ ਅਤੇ ਇਸੇ ਹੈਸੀਅਤ ਵਿੱਚ ਉਸ ਨੂੰ ਅਕਾਲ ਤਖ਼ਤ ਦਾ ਜਥੇਦਾਰ ਥਾਪਿਆ ਗਿਆ ਸੀ । ਇਹੀ ਸੁਰ ਸਾਬਕਾ ਫ਼ਸ਼ਜੀਆਂ ਦੀ ਅੰਮ੍ਰਿਤਸਰ ਵਿੱਚ ਹੋਈ ਕਨਵੈਨਸ਼ਨ ਵਿੱਚੋਂ ਸੁਣੀ ਜਾ ਸਕਦੀ ਹੈ ਜਿੱਥੇ ਸੰਤ ਨੂੰ ਅਕਾਲ ਤਖ਼ਤ ਦਾ ਜਥੇਦਾਰ ਬਣਾਉਣ ਦੀ ਮੰਗ ਕੀਤੀ ਗਈ ਸੀ । ਮਸ਼ਜੂਦਾ ਅਕਾਲੀ ਮੋਰਚੇ ਦਾ ਡਿਕਟੇਟਰ ਸੰਤ ਹਰਚੰਦ ਸਿੰਘ ਲਸ਼ਗੋਵਾਲ, ਭਾਈ ਮਨੀ ਸਿੰਘ ਦੇ ਪ੍ਰਸਿੱਧ ਜਨਮ-ਅਸਥਾਨ ਲਸ਼ਗੋਵਾਲ ਦਾ ਰਹਿਣ ਵਾਲਾ ਹੈ ਅਤੇ ਭਾਈ ਸਾਹਿਬ ਦੀ ਯਾਦ ਵਿੱਚ ਉੱਥੇ ਬਣੇ ਗੁਰਦੁਆਰੇ ਦਾ ਮੁਖੀ ਵੀ ਹੈ । ਭਾਈ ਮਨੀ ਸਿੰਘ ਦੀ ਸ਼ਹੀਦੀ ਖ਼ਾਲਸੇ ਦੇ ਸਮੁੱਚੇ ਸੰਕਲਪ ਦਾ ਕੇਂਦਰ ਬਣ ਗਈ ਸੀ । ਉਹ ਦਿਨ ਗਿਆ ਅਤੇ ਆਦਰਸ਼ ਸਿੱਖ ਰਾਜ ਸਥਾਪਤ ਕਰਨ ਤਕ ਖ਼ਾਲਸਾ ਚੈਨ ਨਾਲ ਨਹੀਂ ਬੈਠਿਆ । ਕਿਤੇ ਇਉਂ ਤਾਂ ਨਹੀਂ ਕਿ ਇਤਿਹਾਸ ਆਪਣੇ-ਆਪ ਨੂੰ ਮੁੜ ਦੁਹਰਾ ਰਿਹਾ ਹੈ ?

ਸਿੱਖ-ਸਵੈਮਾਣ ਨੂੰ ਘੱਟੇ ਰੋਲਣ ਦੇ ਮੁੜ-ਮੁੜ ਯਤਨ ਕੀਤੇ ਗਏ ਹਨ ਅਤੇ ਵਿਉਂਤਬੱਧ ਤਰੀਕੇ ਰਾਹੀਂ ਉਨਾਂ ਦੇ ਰਾਜ ਨੂੰ ਆਰਥਿਕ ਅਤੇ ਸਿਆਸੀ ਤਸ਼ਰ ਤੇ ਨਿਤਾਣਾ ਬਣਾ ਦਿੱਤਾ ਗਿਆ ਹੈ । ਉਨਾਂ ਪ੍ਰਤੀ ਨਰਮੀ, ਸਹਿਨਸ਼ੀਲਤਾ ਅਤੇ ਮੁਕੰਮਲ ਇਨਸਾਫ਼ ਸਮੇਂ ਦੀ ਮੰਗ ਹੈ । ਬੇਦਿਲੀ ਜਿਹੀ ਨਾਲ ਉਨਾਂ ਦੀਆਂ ਨਿਗੂਣੀਆਂ ਧਾਰਮਿਕ ਮੰਗਾਂ ਮੰਨ ਲੈਣ ਜਾਂ ਫਿਰ ਬੇਅਸੂਲੇ ਪੈਕੇਜ ਦੇ ਸਸ਼ਦੇ ਦੀ ਪੇਸ਼ਕਸ਼ ਨਾਲ ਗੱਲ ਨਹੀਂ ਬਣਨੀ । ਹਾਵੀ ਸਥਾਈ ਬਹੁਗਿਣਤੀ ਨੂੰ ਚਾਹੀਦਾ ਹੈ ਕਿ ਛੋਟੀ ਬਹੁਗਿਣਤੀ ਸੰਬੰਧੀ ਬੇਬੁਨਿਆਦੀ ਡਰ ਅਤੇ ਬੇਵਿਸ਼ਵਾਸ਼ੀ ਨੂੰ ਸਦਾ-ਸਦਾ ਲਈ ਆਪਣੇ ਮਨ ਵਿੱਚੋਂ ਕੱਢ ਦੇਵੇ । ਸਿੱਖ ਕਸ਼ਮ ਬਥੇਰੇ ਤੂਫ਼ਾਨਾਂ ਵਿੱਚੋਂ ਲੰਘੀ ਹੈ ਅਤੇ ਸਿੱਖ ਮਸ਼ਜੂਦਾ ਧੱਕਾਸ਼ਾਹੀ ਤੇ ਵੀ ਅੰਤ ਫ਼ਤਹ ਪਾ ਲੈਣਗੇ । ਉਨਾਂ ਦੀ ਹੋਣੀ ਨਾਲੋਂ ਵੀ ਕਿਤੇ ਵੱਧ ਅਜ਼ਮਾਇਸ਼ ਹਿੰਦੂ ਬਹੁਗਿਣਤੀ ਦੀ ਰਾਜਨੀਤਕ ਸਿਆਣਪ ਦੀ ਹੈ ।

ਅਮਰ ਖ਼ਾਲਸੇ ਦੀਆਂ ਰਵਾਇਤਾਂ ਦੀ ਪਾਲਣਾ ਕਰਨ ਵਾਲੇ ਭਿੰਡਰਾਂਵਾਲੇ ਅਤੇ ਉਸਦੇ ਪੈਰੋਕਾਰਾਂ ਨੂੰ, ਜਿਨਾਂ ਨੇ ਸੱਚ ਦਾ ਪੱਲਾ ਫੜੀ ਰੱਖਣ ਦੀ ਕਸਮ ਖਾਧੀ ਹੋਈ ਹੈ, ਹੁਣ ਲਾਰਿਆਂ-ਲੱਪਿਆਂ ਨਾਲ ਨਹੀਂ ਪਰਚਾਇਆ ਜਾ ਸਕਦਾ । ਜੇ ਭਿੰਡਰਾਂਵਾਲੇ ਨੂੰ ਸ਼ਹੀਦ ਕਰ ਦਿੱਤਾ ਗਿਆ, ਜਿਵੇਂ ਕਿ ਲੱਗਦਾ ਹੈ ਕਿ ਇਹ ਹੋ ਕੇ ਰਹਿਣਾ ਹੈ, ਤਾਂ ਇਹ ਦੁਖਾਂਤ ਭਾਰਤੀ ਰਾਜ-ਬਣਤਰ ਤੇ ਲੱਗਾ ਇੱਕ ਕਦੇ ਨਾ ਮਿਟਣ ਵਾਲਾ ਕਲੰਕ ਹੋਵੇਗਾ ਅਤੇ ਇਹ ਇਸ ਦੇ ਅੰਤ ਦੀ ਸ਼ੁਰੂਆਤ ਹੋਵੇਗੀ ।

# ਸਿਰੁ ਧਰਿ ਤਲੀ ਗਲੀ ਮੇਰੀ ਆਉ*

– ਗੁਰਤੇਜ ਸਿੰਘ

ਉਹ ਸ਼ਖ਼ਸ਼ ਜੋ ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਦੇ ਨਾਮ ਅਤੇ ਅੰਦਾਜ਼ ਨਾਲ ਵਿਚਰਿਆ, ੧੯੪੭ 'ਚ ਪੰਜਾਬ ਦੇ ਫ਼ਰੀਦਕੋਟ ਜ਼ਿਲੇ ਦੇ ਵਸਨੀਕ ਇੱਕ ਛੋਟੇ ਕਿਸਾਨ ਦੇ ਪਰਿਵਾਰ ਵਿੱਚ ਜਨਮਿਆ । ਉਹ ਆਪਣੇ ਪਿਤਾ ਦਾ ਸੱਤਵਾਂ ਪੁੱਤਰ ਸੀ ਅਤੇ ਲਾਡ-ਪਿਆਰ ਨਾਲ ਚੰਭਲਾਇਆ ਹੋਇਆ ਬਿਲਕੁਲ ਨਹੀਂ ਸੀ । ਸੱਤ ਸਾਲ ਦੀ ਉਮਰ ਦੇ ਕਰੀਬ ਉਹ ਇੱਕ ਸਿੱਖ ਸੰਸਥਾ (ਦਮਦਮੀ ਟਕਸਾਲ) ਵਿੱਚ ਸ਼ਾਮਲ ਹੋਇਆ, ਜੋ ੧੮ਵੀਂ ਸਦੀ ਦੇ ਸ਼ੁਰੂ ਵਿੱਚ ਭਾਈ ਮਨੀ ਸਿੰਘ ਜੀ ਵੱਲੋਂ ਆਰੰਭੀ ਗਈ ਸੀ ਅਤੇ ਜਿੱਥੇ ਸਖ਼ਤ ਸਿਖਲਾਈ ਅਤੇ ਮੁਸ਼ੱਕਤ ਭਰੀ ਜ਼ਿੰਦਗੀ ਬਿਤਾਉਣੀ ਪੈਂਦੀ ਹੈ । ਸ਼ੁਰੂ ਵਿੱਚ ਇੱਕ ਬਾਲੜੇ ਵਜੋਂ ਉਸਨੂੰ ਹੋਰ ਕੰਮਾਂ ਤੋਂ ਇਲਾਵਾ ਸਿੱਖ ਧਰਮ-ਗ੍ਰੰਥ ਦੇ ਪ੍ਰਮਾਣਿਕ ਸਰੂਪ ਦੀ ਤਿਆਰੀ ਵਿੱਚ ਮਦਦ ਕਰਨ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ-ਜਿਸ ਕਾਰਜ ਵਿੱਚ ਉਦੋਂ ਉਸ ਦੇ ਪੂਰਵ-ਵਰਤੀ ਸੰਤ ਮਸ਼ਰੂਫ਼ ਸਨ । ਉਸ ਨੇ ਅਨੇਕਾਂ ਵਾਰ ਪ੍ਰਮਾਣਕ ਸ਼ਬਦਾਂ ਵਾਲੇ ਪਵਿੱਤਰ ਪੰਨਿਆਂ ਸਮੇਤ ਕਰਤਾਰਪੁਰ ਆਉਣ-ਜਾਣ ਦਾ ਸਫ਼ਰ ਤਹਿ ਕੀਤਾ । ਉਹ ਇੱਕ ਜ਼ਿੰਮੇਵਾਰ ਲੜਕਾ ਸੀ ਅਤੇ ਆਪਣੇ ਸੰਪਰਕ ਚ ਆਉਣ ਵਾਲੇ ਹਰ ਵਿਅਕਤੀ ਨੂੰ ਉਸ ਨੇ ਪ੍ਰਭਾਵਿਤ ਕੀਤਾ । ਸਭ ਤੋਂ ਵੱਧ ਟਕਸਾਲ ਦੇ ਮੁਖੀ ਸੰਤ ਕਰਤਾਰ ਸਿੰਘ ਪ੍ਰਭਾਵਿਤ ਹੋਏ ਜੋ ਖ਼ੁਦ ਇੱਕ ਨਿਸ਼ਠਾਵਾਨ ਸੰਤ ਵਜੋਂ ਪੂਰੇ ਸਿੱਖ-ਜਗਤ ਵਿੱਚ ਸਤਿਕਾਰੇ ਜਾਂਦੇ ਸਨ । ਸੰਤ ਕਰਤਾਰ ਸਿੰਘ ਭਾਵੇਂ ਖ਼ੁਦ ਉਮਰ ਦੇ ਚਾਲੀਵਿਆਂ ਤੋਂ ਉਪਰ ਨਹੀਂ ਸਨ, ਤਾਂ ਵੀ ਉਹਨਾਂ ਜਰਨੈਲ ਸਿੰਘ ਨੂੰ ਆਪਣਾ ਜਾਨਸ਼ੀਨ ਐਲਾਨ ਦਿੱਤਾ । ੧੯੭੭ ਵਿੱਚ ਇੱਕ ਸੜਕ ਹਾਦਸੇ ਉਪਰੰਤ ਉਹਨਾਂ ਦੇ ਅਕਾਲ-ਚਲਾਣੇ ਮਗਰੋਂ ਸੰਤ ਜਰਨੈਲ ਸਿੰਘ ਨੇ ਉਹਨਾਂ ਦੀ ਜਗਾ ਲਈ । ਇਸ ਤੋਂ ਪਿੱਛੋਂ ਪੰਜ ਸਾਲ ਤੋਂ ਵੀ ਘੱਟ ਸਮੇਂ ਵਿੱਚ ਪੂਰਾ ਸੰਸਾਰ ਟਕਸਾਲ ਵਿਚਲੀਆਂ ਘਟਨਾਵਾਂ ਦੀ ਪੈੜ ਨਾਪ ਰਿਹਾ ਸੀ । ਸੈਂਤੀ ਸਾਲ ਦੀ ਉਮਰ ਵਿੱਚ ੬ ਜੂਨ, ੧੯੮੪ ਨੂੰ ਕਰੀਬ ਸਵੇਰੇ ੯-੧੦ ਵਜੇ ਦੇ ਦਰਮਿਆਨ ਉਹ ਉਸ ਦੇਸ਼ ਦੀ ਤਾਕਤ ਦਾ ਸ਼ਿਕਾਰ ਹੋ ਗਿਆ ਜੋ ਮੁਲਕ ਦੀ ਵੱਸੋਂ ਦੇ ਦੋ ਫ਼ੀਸਦੀ ਤੋਂ ਵੀ ਘੱਟ-ਗਿਣਤੀ ਵਾਲੇ ਵਰਗ ਦੇ ਲੋਕਾਂ ਦੀ ਰਾਜਸੀ-ਨਾਰਾਜ਼ਗੀ ਦੇ ਰੋਸ-ਪ੍ਰਗਟਾਵੇ ਨੂੰ ਕੁਚਲਣ ਤੇ ਤੁਲਿਆ ਹੋਇਆ ਸੀ ।

ਦਮਦਮੀ ਟਕਸਾਲ ਦਾ ਚੌਧਵਾਂ ਮੁਖੀ ਦਰਬਾਰ ਸਾਹਿਬ ਦੀ ਉਸੇ ਪਰਕਰਮਾ ਵਿੱਚ ਸ਼ਹੀਦ ਹੋਇਆ ਜਿੱਥੇ ਲਗਭਗ ਦੋ ਸਦੀਆਂ ਪਹਿਲਾਂ ਟਕਸਾਲ ਦੇ ਪੂਰਬਲੇ ਮੁਖੀਆਂ ਚੋਂ ਬਾਬਾ ਦੀਪ ਸਿੰਘ ਜੀ ਇੱਕ ਹੋਰ ਸਾਮਰਾਜਵਾਦੀ ਦੀ ਫ਼ੌਜ ਦਾ ਟਾਕਰਾ ਕਰਦੇ ਸ਼ਹੀਦ ਹੋਏ ਸਨ। ਸਿੱਖ-ਇਤਿਹਾਸ ਵਿੱਚ ਉਹਨਾਂ ਦਾ ਜ਼ਿਕਰ ਸੁਨਹਿਰੀ ਸ਼ਬਦਾਂ ਚ ਕੀਤਾ ਜਾਂਦਾ ਹੈ ਅਤੇ ਉਹਨਾਂ ਦੇ ਨਾਮ ਨਾਲ ਅਨੇਕਾਂ ਲੋਕ-ਕਥਾਵਾਂ ਜੁੜੀਆਂ ਹਨ । ਹੁਣ ਇਤਿਹਾਸ ਨੇ ਬਾਬਾ ਦੀਪ ਸਿੰਘ ਦੇ ਕਾਰਨਾਮਿਆਂ ਜਿਹਾ ਹੀ ਇੱਕ ਹੋਰ ਕਾਰਨਾਮਾ ਸੁਨਹਿਰੀ ਸ਼ਬਦਾਂ ਵਿੱਚ

* ਇਹ ਲੇਖ ਜੂਨ, ੧੯੯੩ ਦੇ ਸਿੱਖ ਰੀਵਿਊ ਚ ਛਪਿਆ, ਜਿਸ ਦਾ ਪੰਜਾਬੀ ਚ ਅਨੁਵਾਦ ਪ੍ਰੋ: ਕੁਲਬੀਰ ਸਿੰਘ ਨੇ ਕੀਤਾ ਹੈ ।

ਆਪਣੇ ਪੰਨਿਆਂ ਦਾ ਸ਼ਿੰਗਾਰ ਬਣਾ ਲਿਆ ਹੈ । ਯੂਨਾਨੀ ਨਾਇਕ ਹੋਰੇਸ਼ੀਅਸ ਨੂੰ ਅੰਗ੍ਰੇਜ਼ੀ ਦੇ ਇੱਕ ਕਵੀ ਵੱਲੋਂ ਭੇਟ ਕੀਤੀ ਸ਼ਰਧਾਂਜਲੀ ਵਾਲੇ ਭਾਵ ਪ੍ਰਗਟਾਉਂਦੀਆਂ ਕਾਵਿ-ਤੁਕਾਂ ਰਾਹੀਂ ਹੀ ਸੰਤ ਜਰਨੈਲ ਸਿੰਘ ਨੂੰ ਵੀ ਸ਼ਰਧਾਂਜਲੀ ਭੇਟ ਹੈ ਜੋ ਉਹਨਾਂ ਦੀ ਸ਼ਹਾਦਤ ਦਾ ਸਰੋਕਾਰ ਅਤੇ ਪ੍ਰੇਰਨਾ-ਸ੍ਰੋਤ ਸੀ ਅਤੇ ਉਹਨਾਂ ਦੀ ਮੈਦਾਨ-ਏ-ਜੰਗ ਵਿੱਚ ਸ਼ਹੀਦੀ ਲਈ ਦਲੇਰੀ ਨਾਲ ਲੜਨ ਦਾ ਦ੍ਰਿਸ਼ ਵੀ ਚਿਤਰਦੀਆਂ ਹਨ :

ਫਿਰ ਟਕਸਾਲੀ ਬੁੱਕਿਆ, ਉਹ ਸਿਰਲੱਥਾਂ ਦਾ ਸਰਦਾਰ,
ਜੋ ਘੜਿਆ ਸੋ ਭੱਜਣਾ, ਸਭ ਜੱਗ ਚੱਲਣਹਾਰ,
ਪਰ ਅਸ਼ਕੇ ਐਸੀ ਮੌਤ ਦੇ! ਲੱਖਾਂ ਨਾਂ ਲੜੇ ਵੰਗਾਰ,
ਬਣ ਪਿਤਰਾਂ ਦੀ ਖ਼ਾਕ ਤੇ ਗੁਰਧਾਮਾਂ ਦਾ ਪਹਿਰੇਦਾਰ । **

ਅੰਗ੍ਰੇਜ਼ੀ-ਕਵੀ ਵੱਲੋਂ ਯੂਨਾਨੀ ਹੀਰੋ ਪ੍ਰਤੀ ਸ਼ਰਧਾਂਜਲੀ ਭਰਪੂਰ ਮੂਲ-ਸਤਰਾਂ ਇਉਂ ਹਨ :

Out spake brave Horatious, captain of the gate,
To every man on this earth, death cometh soon or late,
Who can die better, than facing fearful odds,
For the ashes of his fathers, for the temples of his Gods.

ਸੰਤ ਜਰਨੈਲ ਸਿੰਘ ਨੂੰ ਇਸ ਤੋਂ ਉੱਤਮ ਸ਼ਰਧਾਂਜਲੀ ਹੋਰ ਕੀ ਹੋ ਸਕਦੀ ਹੈ ਕਿ ਉਸ ਵੱਲੋਂ ਪੈਦਾ ਕੀਤੀ ਚੇਤਨਾ ਵਿੱਚ ਏਨਾ ਬਲ ਹੈ ਕਿ ਉਸ ਦੀ ਸ਼ਹਾਦਤ ਤੋਂ ਪਿੱਛੋਂ ਵੀ ਉਸ ਦੇ ਪਿਆਰੇ ਪੰਜਾਬ ਦੇ ਰੋਜ਼ਮੱਰਾ ਦੇ ਪ੍ਰਸ਼ਾਸਨ ਨੂੰ ਕੇਵਲ ਆਮ ਵਾਂਗ ਚਲਾਉਣ ਖ਼ਾਤਰ ਇੱਥੇ ਨਿਤ-ਦਿਨ ਹਕੂਮਤ ਨੂੰ ਮੁਹਿੰਮਾਂ ਸਰ ਕਰਨੀਆਂ ਪੈਂਦੀਆਂ ਹਨ । ਉਹ ਸਾਰੇ, ਜੋ ਪੰਜਾਬ ਦੇ ਜਜ਼ਬੇ ਤੋਂ ਵਾਕਫ਼ ਹਨ, ਜਾਣਦੇ ਹਨ ਕਿ ਇਹ ਸਭ ਵਿਅਰਥ ਯਤਨ ਹਨ । ਸਦੀਆਂ ਤੋਂ ਪੰਜਾਬ ਦੇ ਆਜ਼ਾਦੀ-ਪਸੰਦ ਲੋਕਾਂ ਦਰਮਿਆਨ ਨਿਆਂ ਅਤੇ ਸਵੈ-ਮਾਣ ਤੋਂ ਵਿਹੂਣੀ ਅਮਨ-ਸ਼ਾਂਤੀ ਨਾਮ ਦੀ ਕੋਈ ਜਾਤ ਨਹੀਂ ਟਿਕ ਸਕੀ । ਨਿਸ਼ਚੇ ਹੀ ਸੰਤ ਜਰਨੈਲ ਸਿੰਘ ਇਹਨਾਂ ਕਦਰਾਂ-ਕੀਮਤਾਂ ਅਤੇ ਰੂਹਾਨੀ ਵਿਕਾਸ ਦੀ ਮੁਕੰਮਲ ਆਜ਼ਾਦੀ ਦੇ ਹੱਕ ਨੂੰ ਬਰਕਰਾਰ ਰੱਖਣ ਲਈ ਸ਼ਹੀਦ ਹੋਇਆ । ਉਸ ਦੇ ਸੰਖੇਪ ਜਿਹੇ ਪਰੰਤੂ ਰੌਸ਼ਨ ਜੀਵਨ-ਸਫ਼ਰ ਨੂੰ ਸਮਝਣ ਦੇ ਕਿਸੇ ਵੀ ਯਤਨ ਲਈ ੧੯੪੭ ਦੀ ਦੇਸ਼-ਵੰਡ ਦੇ ਕਾਰਨਾ ਅਤੇ ਉਦੋਂ ਤੋਂ ਲੈ ਕੇ ਸਿੱਖਾਂ ਨਾਲ ਹੋ ਰਹੇ ਵਿਹਾਰ ਨੂੰ ਧਿਆਨ ਵਿੱਚ ਰੱਖਣਾ ਲਾਜ਼ਮੀ ਹੈ । ਇਸ ਲੇਖ ਦਾ ਮੰਤਵ ਉਹਨਾਂ ਕਾਰਨਾਂ ਨੂੰ ਉਜਾਗਰ ਕਰਨਾਂ ਹੈ ਜਿਨਾਂ ਵੱਸ ਉਸ ਨੂੰ ਸ਼ਹਾਦਤ ਦੇਣੀ ਪਈ ।

ਇਹ ਤੱਥ ਹੁਣ ਬਿਲਕੁਲ ਜੱਗ-ਜ਼ਾਹਰ ਹੈ ਕਿ ਹਿੰਦੁਸਤਾਨ ਦੀ ਸੁਤੰਤਰਤਾ ਦੇ ਰਾਹ ਵਿੱਚ ਸਭ ਤੋਂ ਵੱਡਾ ਅੜਿੱਕਾ ਹਿੰਦੂਆਂ ਦੀ ਇਸ ਉਪ-ਮਹਾਂਦੀਪ (ਭਾਰਤ) ਵਿੱਚ ਵੱਸਦੀਆਂ ਹੋਰਨਾਂ ਕੌਮਾਂ ਦਾ ਵਿਸ਼ਵਾਸ ਜਿੱਤਣ ਵਿੱਚ ਅਯੋਗਤਾ ਸੀ । ਹਿੰਦੁਸਤਾਨ ਚ ਉਹਨਾਂ ਦੀ ਆਬਾਦੀ ਤਕਰੀਬਨ ੭੦ ਫ਼ੀਸਦੀ ਸੀ ਪਰ ਉਹ ਘੱਟ-ਗਿਣਤੀਆਂ ਨੂੰ ਇਹ ਤਸੱਲੀ ਨਾ ਦਿਵਾ ਸਕੇ ਕਿ ਉਹਨਾਂ ਦੇ ਹੱਕ ਅਤੇ ਹਿਤ ਇਸ ਦੇਸ਼ ਵਿੱਚ ਮਹਿਫ਼ੂਜ਼ ਰਹਿਣਗੇ- ਜਿਸ ਦੇ ਰਾਜ-ਤੰਤਰ ਉਪਰ ਭਾਵੀ ਰੂਪ ਚ ਹਿੰਦੂਆਂ ਵਿਚਲੇ ਉੱਚ ਜਾਤੀ ਦੇ ਧਨਾਢਾਂ ਨੇ ਕਾਬਜ਼ ਹੋਣਾ ਸੀ । ਹਿੰਦੂ ਚਿੰਤਕਾਂ ਤੋਂ ਇਲਾਵਾ ਹੋਰ ਸੋਚਵਾਨਾਂ ਦਾ ਵੀ ਇਹ ਆਮ ਅਨੁਭਵ ਸੀ ਕਿ ਜੇਕਰ ਹਿੰਦੂਆਂ ਨੂੰ ਰਾਜਸੀ ਤਾਕਤ ਇੱਕ ਵਿਅਕਤੀ-ਇੱਕ ਵੋਟ ਦੇ ਆਧਾਰ ਤੇ (ਭਾਵ ਗਿਣਤੀ ਦੇ ਆਧਾਰ ਤੇ) ਸੌਂਪੀ ਗਈ ਤਾਂ ਚੋਖੀ ਹਿੰਸਾ ਅਤੇ ਖ਼ੂਨ-ਖ਼ਰਾਬਾ

* ਕਾਵਿ ਤੁਕਾਂ ਦਾ ਅਨੁਵਾਦ ਪੁਸਤਕ ਦੇ ਸੰਪਾਦਕ ਸਿਰਦਾਰ ਗੁਰਤੇਜ ਸਿੰਘ ਵੱਲੋਂ ਕੀਤਾ ਗਿਆ।

ਹੋ ਸਕਦਾ ਹੈ । ਹਿੰਦੁਸਤਾਨ ਇੱਕ ਅਜਿਹੇ ਉਪ-ਮਹਾਂਦੀਪ ਵਜੋਂ ਜਾਣਿਆ ਜਾਂਦਾ ਸੀ ਜਿਸ ਦੀਆਂ ਵਿਸ਼ਾਲ ਹੱਦਾਂ ਅੰਦਰ ਅਨੇਕਾਂ ਪਰਸਪਰ ਵਿਰੋਧੀ ਸੱਭਿਆਚਾਰ ਮੌਜੂਦ ਸਨ । ਬ੍ਹਾਮਣਵਾਦ, ਜਿਸਨੂੰ ਹਿੰਦੂਆਂ ਦੇ ਵੱਡੇ ਹਿੱਸੇ ਨੇ ਆਪਣੇ ਧਰਮ ਵਜੋਂ ਅਪਣਾ ਲਿਆ ਸੀ, ਆਪਣੇ ਮੂਲ ਸੁਭਾਅ ਪੱਖੋਂ ਹੀ ਵੰਡੀਆਂ ਪਾਉਣ ਵਾਲਾ, ਵਿਰੋਧ ਪ੍ਰਤੀ ਅਸਹਿਣਸ਼ੀਲ, ਦਮਨਕਾਰੀ ਅਤੇ ਹਿੰਸਾਤਮਕ ਸੀ । ਇਸ ਦੇ ਪਿਛੋਕੜ ਚ ਬੁੱਧ-ਮਤ ਦਾ, ਉਸਦੀ ਜਨਮ-ਭੂਮੀ ਹਿੰਦੁਸਤਾਨ ਤੋਂ, ਖੁਰਾ-ਖੋਜ ਮਿਟਾ ਦੇਣ ਦਾ ਇਤਿਹਾਸ ਵੀ ਮੌਜੂਦ ਸੀ । ਸਦੀਆਂ ਤੋਂ ਬ੍ਰਾਹਮਣਵਾਦ ਨੇ ਬੇਹੱਦ ਅਪਮਾਨਜਨਕ ਜਾਤ-ਪ੍ਰਥਾ ਅਤੇ ਭਿੱਟ ਦੇ ਸੰਕਲਪ ਅਨੁਸਾਰ ਨਾ-ਬਰਾਬਰਤਾ ਨੂੰ ਆਪਣਾ ਆਧਾਰ ਬਣਾਇਆ ਸੀ ਅਤੇ ਲੋਕਾਂ ਦੇ ਮਨੁੱਖੀ ਅਧਿਕਾਰਾਂ ਦਾ ਹਨਨ ਕਰਦਾ ਆ ਰਿਹਾ ਸੀ । ਸੰਵਿਧਾਨ-ਘਾੜਨੀ-ਸਭਾ ਵਿੱਚ ਘੱਟ-ਗਿਣਤੀ ਲੋਕਾਂ ਦੇ ਹਿਤ ਮਹਿਫ਼ੂਜ਼ ਰੱਖਣ ਲਈ ਕੁੱਝ ਅਗਾਊਂ ਸੁਰੱਖਿਆ-ਪ੍ਰਬੰਧਾਂ, ਸ਼ਕਤੀ ਦੀ ਦੁਰਵਰਤੋਂ ਰੋਕਣ ਅਤੇ ਇਸ ਦਾ ਤਵਾਜ਼ਨ ਬਣਾਈ ਰੱਖਣ ਸਬੰਧੀ ਕੁਝ ਰੋਕਾਂ ਅਤੇ ਜ਼ਾਬਤਾ ਕਾਨੂੰਨ ਬਣਾਉਣ, ਸੰਪਰਦਾਇਕ ਪ੍ਰਤੀਨਿਧਤਾ ਅਤੇ ਫ਼ੈਡਰਲ ਸਿਸਟਮ ਦੀ ਵਿਵਸਥਾ ਲਈ ਬਹਿਸ ਕੀਤੀ, ਦਰਅਸਲ ਉਹ ਇਹ ਮਹਿਸੂਸ ਕਰਦੇ ਸਨ ਕਿ ਅਜਿਹੇ ਅਗਾਊਂ ਅਤੇ ਰਾਖਵੇਂ ਜ਼ਾਬਤਾ-ਪ੍ਰਬੰਧਾਂ ਦੀ ਅਣਹੋਂਦ ਦੀ ਸੂਰਤ ਵਿੱਚ ਘੱਟ-ਗਿਣਤੀਆ ਦੇ ਰਾਜਸੀ ਅਤੇ ਧਾਰਮਿਕ ਹੱਕ ਗੰਭੀਰ ਖ਼ਤਰੇ ਚ ਫਸ ਜਾਣਗੇ । ਇੱਥੋਂ ਤੱਕ ਵੀ ਸੰਦੇਹ ਸੀ ਕਿ ਘੱਟ-ਗਿਣਤੀ ਲੋਕਾਂ ਦੇ ਜਿਊਣ ਦੇ ਹੱਕ ਉਪਰ ਵੀ ਪ੍ਰਸ਼ਨ-ਚਿੰਨ ਲੱਗ ਜਾਵੇਗਾ ।

ਮੁਹੰਮਦ ਅਲੀ ਜਿਨਾਹ ਕਿਉਂਕਿ ਅਜਿਹੇ ਖ਼ਦਸ਼ੇ ਪ੍ਰਗਟਾਉਣ ਵਿੱਚ ਮੋਹਰੀ ਸੀ, ਇਸ ਲਈ ਉਸ ਨੂੰ, ਨਿਰੰਤਰ, ਵੱਡੇ ਫ਼ਿਰਕਾਪ੍ਰਸਤ ਅਤੇ ਅਮਨ-ਵਿਰੋਧੀ ਖਲਨਾਇਕ ਵਜੋਂ ਭੰਡਿਆ ਗਿਆ ਹੈ । ਵਿਅੰਗਾਤਮਕ ਤੱਥ ਇਹ ਹੈ ਕਿ ੧੯੪੬ ਤੋਂ ਪਿੱਛੋਂ ਉਸ ਵੱਲੋਂ ਪ੍ਰਗਟਾਏ ਖ਼ਦਸ਼ੇ ਬਾਰ-ਬਾਰ ਸਹੀ ਸਿੱਧ ਹੋਏ ਹਨ। ਦੇਸ਼ ਦੀ ਧਰਮ ਦੇ ਆਧਾਰ ਤੇ ਤਕਸੀਮ ਮੁਕੰਮਲ ਰੂਪ ਚ ਹਰ ਪੱਖੋਂ ਹਿੰਦੂ ਕਾਂਗਰਸ ਵੱਲੋਂ ਕਰਵਾਉਣਾ ਇਸਦਾ ਸਭ ਤੋਂ ਪਹਿਲਾ ਸਬੂਤ ਹੈ । ਹਰੇਕ ਫ਼ਿਰਕੂ ਟਕਰਾਓ ਤੋਂ ਘੱਟ-ਗਿਣਤੀ ਲੋਕਾਂ ਦਾ ਭਾਰੀ ਜਾਨੀ ਨੁਕਸਾਨ ਇਸ ਗੱਲ ਦਾ ਸਪਸ਼ਟ ਸੂਚਕ ਹੈ ਕਿ ਇਹ ਬਹੁ-ਗਿਣਤੀ ਫ਼ਿਰਕਾ ਹੋਰਨਾਂ ਨਾਲ ਸਹਿ-ਹੋਂਦ (ਭਾਵ, ਜੀਓ ਅਤੇ ਜਿਊਣ ਦਿਓ) ਦੇ ਕਿਸੇ ਵੀ ਤਰੀਕਾਕਾਰ ਤੋਂ ਵਿਰਵਾ ਹੈ । ਜਿਨਾਂ ਦੀ ਇਹ ਸੋਚ ਸੀ ਕਿ ਘੱਟੋ-ਘੱਟ ਸਭਿਆਚਾਰ ਨੂੰ ਅਜਿਹੀ ਅਸਹਿਣਸ਼ੀਲਤਾ ਤੋਂ ਮੁਕਤ ਰੱਖਿਆ ਜਾਣਾ ਚਾਹੀਦਾ ਹੈ, ਉਹਨਾਂ ਨੂੰ ਭਾਸ਼ਾਈ ਮੁੱਦਿਆਂ ਤੋਂ ਹੋਏ ਹਿੰਸਕ ਝਗੜਿਆ ਨੇ ਨਿਰਾਸ਼ ਕੀਤਾ । ਘੱਟ-ਗਿਣਤੀਆਂ ਦੇ ਧਰਮ ਨੂੰ ਵੀ ਜ਼ੋਰਦਾਰ ਹਮਲੇ ਦਾ ਸਾਹਮਣਾ ਕਰਨਾ ਪਿਆ। ਨਵੀਨ ਸਲਤਨਤ ਦੀ ਫ਼ੌਜੀ ਸ਼ਕਤੀ ਦੁਆਰਾ ਅਕਾਲ ਤਖ਼ਤ ਦੀ ਤਬਾਹੀ ਅਤੇ ਇਸਦੀ ਮਿਲੀਭੁਗਤ ਨਾਲ ਬਾਬਰੀ ਮਸਜਿਦ ਦੀ ਬਰਬਾਦੀ ਨੇ ਇਸ ਦੀ ਮੰਦੀ ਜ਼ਹਿਨੀਅਤ ਨੂੰ ਅਲਫ਼ ਨੰਗਾ ਕਰ ਦਿੱਤਾ । ਬਿਲਕੁਲ ਇਹਨਾਂ ਹੀ ਖ਼ਦਸ਼ਿਆਂ ਦੀ ਪੇਸ਼ੀਨਗੋਈ ਚਰਚਿਲ, ਜਿਨਾਹ, ਸਵਾਮੀ ਧਰਮ ਤੀਰਥ ਅਤੇ ਹੋਰ ਸੋਚਵਾਨਾਂ ਨੇ ਕੀਤੀ ਸੀ ।

ਸੰਤ ਜਰਨੈਲ ਸਿੰਘ ਨੇ ਵਿਨਾਸ਼ ਅਤੇ ਤਬਾਹੀ ਦੇ ਜਨਮ-ਦਾਤਾਵਾਂ ਵੱਲੋਂ ਉਤਸ਼ਾਹਿਤ ਅਤੇ ਪ੍ਰਫੁੱਲਤ ਕੀਤੀਆਂ ਮਨੌਤਾਂ ਅਤੇ ਰੁਚੀਆਂ ਨੂੰ ਅਮਲ ਚ ਲਿਆਉਣ ਲਈ ਹਿੰਦੁਸਤਾਨ ਦੀ ਸਲਤਨਤ ਨੂੰ ਦਿਨ-ਰਾਤ ਹੱਦੋਂ ਵੱਧ ਸਰਗਰਮੀ ਚ ਜੁਟਿਆਂ ਪ੍ਰਤੱਖ ਪਹਿਚਾਣ ਲਿਆ । ਧਾਰਮਿਕ ਅਕੀਦਿਆਂ ਦੇ ਨਿਭਾਓ ਚ ਖੜੇ ਕੀਤੇ ਗਏ ਗੰਭੀਰ ਅੜਿੱਕਿਆ ਨੇ ਉਸ ਨੂੰ ਵਿਸ਼ੇਸ਼ ਰੂਪ ਚ ਡਾਢਾ ਪ੍ਰੇਸ਼ਾਨ ਕੀਤਾ । ਉਹ ਆਪਣੇ ਤੋਂ ਪਹਿਲੇ ਸੰਤ ਵੱਲੋਂ ਸਿੱਖ-ਧਰਮ-ਵਿਰੋਧੀ ਨਿਰੰਕਾਰੀ ਮੰਡਲ ਦੇ ਖ਼ਿਲਾਫ਼ ਜਿਹਾਦ ਨਾਲ ਨੇੜਿਓ ਜੁੜਿਆ ਰਿਹਾ ਸੀ । ਇਹ ਆਮ ਸਵਿਕਾਰਿਆ ਗਿਆ ਤੱਥ ਸੀ ਕਿ ਇਹ ਨਿਰੰਕਾਰੀ ਮੰਡਲ ਅਤੇ ਅਜਿਹੇ ਕਈ ਹੋਰ ਹਿੰਦੁਸਤਾਨ ਦੀ ਰਾਜ-ਸ਼ਕਤੀ ਤੇ ਕਾਬਜ਼ ਜਮਾਤ ਵੱਲੋਂ ਹੀ ਖੜੇ

ਕੀਤੇ ਗਏ ਸਨ । ਅਪ੍ਰੈਲ ੧੯੭੮ ਵਿੱਚ ਅੰਮ੍ਰਿਤਸਰ ਦੇ ਸਿੱਖ ਕਤਲੇਆਮ ਪਿੱਛੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਾਰੀ ਵਾਈਟ ਪੇਪਰ ਵਿੱਚ ਇਸ ਸਮੁੱਚੀ ਸਥਿਤੀ ਦਾ ਸਾਰ ਅੰਕਿਤ ਕੀਤਾ ਗਿਆ ਸੀ । ਸੰਤ ਜਰਨੈਲ ਸਿੰਘ ਉਪਰੋਕਤ ਕਿਸਮ ਦੀਆਂ ਸ਼ਰਾਰਤਾਂ ਨੂੰ ਠੱਲਣ ਦਾ ਯਤਨ ਕਰਨ ਵਾਲਿਆਂ ਵਿੱਚ ਮੋਹਰੀ ਸੀ । ਇਸ ਉਦੇਸ਼ ਨਾਲ ਸੰਬੰਧਤ ਕਾਰਵਾਈ ਵਿੱਚ ਉਸ ਦੇ ਅਨੇਕਾਂ ਸਾਥੀ ਸ਼ਾਂਤਮਈ ਮੁਜ਼ਾਹਰਾ ਕਰਦੇ ਸ਼ਹੀਦ ਹੋ ਗਏ ਸਨ । ਇਸ ਗੱਲੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਬਤੌਰ ਦਮਦਮੀ ਟਕਸਾਲ ਦੇ ਮੁਖੀ ਉਸਦੀ ਇਹ ਕਾਰਵਾਈ ਹੱਕਬਜਾਨਬ ਸੀ । ਇਸ ਨਾਲ ਸਿੱਖਾਂ ਵੱਲੋਂ ਹੰਢਾਈ ਜਾ ਰਹੀ ਰਾਜਸੀ ਲਾਚਾਰਗੀ ਵੀ ਸੰਸਾਰ ਦੇ ਦ੍ਰਿਸ਼ਟੀਗੋਚਰ ਹੋ ਗਈ । ਮੌਲਿਕ ਸਿੱਖ-ਸਿਧਾਂਤ ਦੇ ਅਨੁਕੂਲ ਸੰਤ ਜਰਨੈਲ ਸਿੰਘ ਲਈ ਜੀਵਨ ਮੁਕੰਮਲ ਰੂਪ ਚ ਸੈਕੂਲਰਿਜ਼ਮ ਅਤੇ ਰੂਹਾਨੀਅਤ ਦੇ ਅੱਡੋ-ਅੱਡ ਖ਼ਾਨਿਆਂ ਚ ਵੰਡੀ ਜਾ ਸਕਣ ਵਰਗੀ ਕੋਈ ਸ਼ੈ ਨਹੀਂ ਸੀ । ਜੀਵਨ ਸਮੁੱਚੇ ਰੂਪ ਚ ਸਾਰੇ ਪਹਿਲੂਆਂ ਦਾ ਇੱਕ ਸੁਮੇਲ ਸੀ । ਉਸਨੇ ਆਪਣਾ ਧਿਆਨ ਖ਼ਾਲਸਾ ਸਜਣ ਵੇਲੇ ਬਖ਼ਸ਼ਿਸ਼ ਹੋਈ ਰਵਾਇਤੀ ਕਿਰਪਾਨ ਤੇ ਕੇਂਦਰਤ ਕੀਤਾ- ਜੋ ਹਰ ਸਮੇਂ ਇਹ ਸੱਚ ਯਾਦ ਦਿਵਾਉਣ ਵਾਲਾ ਇੱਕਮਾਤਰ ਸ਼ਸਤਰ ਹੈ ਕਿ ਕੋਈ ਵੀ ਸਿੱਖ ਓਨੀ ਦੇਰ ਪਰਮਾਨੰਦ ਦੀ ਪ੍ਰਾਪਤੀ ਨਹੀਂ ਕਰ ਸਕਦਾ ਜਦੋਂ ਤਕ ਉਹ ਆਪਣੇ ਸੰਸਾਰਕ ਫ਼ਰਜ਼ਾਂ ਦੀ ਗੰਭੀਰਤਾ ਨਾਲ ਪਾਲਣਾ ਨਹੀਂ ਕਰਦਾ । ਉਹ ਸਪਸ਼ਟ ਜਾਣਦਾ ਸੀ ਕਿ ਹਕੂਮਤ ਨੂੰ ਆਪਣੇ ਨਾਗਰਿਕਾਂ ਦੇ ਦਿਲੋ-ਦਿਮਾਗ ਉਪਰ ਮੁਕੰਮਲ ਅਜਾਰੇਦਾਰੀ ਵਜੋਂ ਹੱਕ ਜਮਾਉਣ ਦਾ ਕੋਈ ਅਧਿਕਾਰ ਨਹੀਂ ਹੈ ਅਤੇ ਨੈਤਿਕਤਾ, ਜ਼ਮੀਰ ਅਨੁਸਾਰ ਜਿਊਣ, ਨਿਆਂ ਅਤੇ ਸੱਚਾਈ ਦੇ ਹੱਕ ਸਭ ਲੋਕਾਂ ਵਿੱਚ ਸਰਬ-ਸ੍ਰੇਸ਼ਟ ਹਨ, ਖਾਸਕਰ ਅਜਿਹੇ ਲੋਕਾਂ ਅੰਦਰ ਜੋ ਖ਼ੁਦਮੁਖ਼ਤਾਰ ਨਹੀਂ ਸਨ । ਇਸ ਲਈ ਜਦੋਂ ਫ਼ੈਸਲਾਕੁਨ ਘੜੀ ਆਈ ਤਾਂ ਉਸ ਨੂੰ ਆਪਣੇ ਵੱਲੋਂ ਅਖ਼ਤਿਆਰ ਕੀਤੇ ਜਾਣ ਵਾਲੇ ਰਸਤੇ ਦੀ ਪਹਿਚਾਣ ਕਰਨ ਵਿੱਚ ਕੋਈ ਦਿੱਕਤ ਨਾ ਆਈ।

ਉਸ ਨੇ ਬਖ਼ੂਬੀ ਜਾਣ ਲਿਆ ਸੀ ਕਿ ਹਿੰਦੁਸਤਾਨੀ ਸਮਾਜਕ ਢਾਂਚੇ ਦੀ ਬਹੁ-ਸਭਿਆਚਾਰਕ ਵਿਸ਼ੇਸ਼ਤਾ ਨੂੰ ਧਿਆਨ ਚ ਰੱਖੇ ਬਿਨਾ ਇੱਕ ਵਿਅਕਤੀ-ਇੱਕ ਵੋਟ ਦਾ ਸਿਧਾਂਤ ਅਜਿਹੇ ਢੰਗ ਨਾਲ ਕਾਰਜਸ਼ੀਲ ਸੀ ਜੋ ਸਿੱਖਾਂ ਨੂੰ ਸਵੈ-ਰਾਜ ਦੇ ਹੱਕ ਤੋਂ ਵਾਂਝਾ ਕਰਦਾ ਸੀ । ਇਹੀ ਉਸ ਵੱਲੋਂ ਅਕਸਰ ਦੁਹਰਾਏ ਜਾਂਦੇ ਇਸ ਕਥਨ ਕਿ ਸਿੱਖ ਆਜ਼ਾਦ ਹਿੰਦੁਸਤਾਨ ਵਿੱਚ ਵੀ ਗੁਲਾਮ ਹਨ; ਦਾ ਤਰਕਸੰਗਤ ਆਧਾਰ ਸੀ । ਉਸ ਨੂੰ ਆਪਣੇ ਲੋਕਾਂ (ਸਿੱਖਾਂ) ਦਾ ਰਾਜਸੀ ਵਿਗੋਚਾ ਇਸ ਕਾਰਨ ਹੋਰ ਵੀ ਬਹੁਤਾ ਰੜਕਦਾ ਸੀ ਕਿਉਂਕਿ ਹਿੰਦੁਸਤਾਨ ਦੀ ਆਜ਼ਾਦੀ-ਪ੍ਰਾਪਤੀ ਅਤੇ ਇਸ ਦੀ ਸੁਰੱਖਿਆ ਲਈ ਉਹਨਾਂ ਨੇ ਹਰ ਮੌਕੇ ਵੱਡਾ ਹਿੱਸਾ ਪਾਇਆ ਸੀ । ਇਵੇਂ ਹੀ ਉਹਨਾਂ ਨੇ ਭਾਰਤੀ ਉਪ-ਮਹਾਂਦੀਪ ਚ ਇਸ ਧਰਤੀ ਦੇ ਮੂਲ ਸਭਿਆਚਾਰ ਦੀ ਰਾਖੀ ਲਈ ਇਨਕਲਾਬ ਦੀ ਅਗਵਾਈ ਵੀ ਕੀਤੀ ਸੀ । ਸਿੱਖ-ਲਹਿਰ ਦਾ ਇੱਕ ਮੰਤਵ ਹਿੰਦੂ ਧਰਮ ਨੂੰ ਉਸ ਉਪਰ ਬੇਹੱਦ ਸ਼ਕਤੀਸ਼ਾਲੀ ਬ੍ਰਾਹਮਣਵਾਦ ਵੱਲੋਂ ਠੋਸੀਆਂ ਗਈਆਂ ਨਾਂਹ-ਪੱਖੀ ਅਯੋਗਤਾਵਾਂ ਅਤੇ ਕਮਜ਼ੋਰੀਆਂ ਤੋਂ ਮੁਕਤ ਕਰਨਾ ਵੀ ਰਿਹਾ ਹੈ । ਇਸ ਨਾਲ ਧਰਮਾਂ ਦੇ ਭਾਈਚਾਰੇ ਵਿੱਚ ਹਿੰਦੂ ਧਰਮ ਸਿਰ ਉੱਚਾ ਚੁੱਕ ਸਕਦਾ ਸੀ । ਸੰਤ ਨੂੰ ਇਹ ਸਮਝਣ ਚ ਬੜੀ ਮੁਸ਼ਕਲ ਆਈ ਕਿ ਅਜਿਹੇ ਪਰਉਪਕਾਰੀ ਸਭਿਆਚਾਰ ਨੂੰ ਮਲੀਆਮੇਟ ਕਰਨ ਅਤੇ ਇਸ ਦੇ ਧਾਰਨੀ ਲੋਕਾਂ ਨੂੰ ਬਰਬਾਦ ਕਰਨ ਦੀਆਂ ਕੋਸ਼ਿਸ਼ਾਂ ਕਿਉਂ ਹੋ ਰਹੀਆਂ ਸਨ ? ਜੇ ਅਜਿਹੇ ਖ਼ੂਬਸੂਰਤ ਸਭਿਆਚਾਰ ਨੇ ਬ੍ਰਾਹਮਣਵਾਦੀ ਹਿੰਦੂ ਬਹੁ-ਗਿਣਤੀ ਤੋਂ ਇਲਾਵਾ ਕਿਸੇ ਹੋਰ ਭਾਈਚਾਰੇ ਦਰਮਿਆਨ ਆਪਣੇ ਬਹੁ-ਪੱਖੀ ਗੁਣਾਂ ਦੀਆਂ ਪਿਰਤਾਂ ਨਾਲ ਅਜਿਹੇ ਇਨਕਲਾਬੀ ਕਾਰਨਾਮਿਆਂ ਨੂੰ ਅੰਜਾਮ ਦਿੱਤਾ ਹੁੰਦਾ ਤਾਂ ਭਾਰਤ ਦੇ ਹਰ ਸੂਬੇ ਵਿੱਚ ਸਿੱਖਾਂ ਨੂੰ ਭਰਾਵਾਂ ਦੀ ਤਰਾਂ ਜੀ ਆਇਆ ਨੂੰ ਕਿਹਾ ਜਾਂਦਾ ਅਤੇ ਉਨਾਂ ਦੇ ਗੁਰਦੁਆਰਿਆਂ ਨੂੰ ਸਰਕਾਰੀ ਖ਼ਰਚੇ ਤੇ ਚਲਾਏ ਜਾਣ ਵਾਲੇ ਕੌਮੀ ਸਮਾਰਕਾਂ ਵਜੋਂ ਤਸਲੀਮ ਕੀਤਾ ਗਿਆ ਹੁੰਦਾ ।

ਸੰਤ ਇਸ ਤੱਥ ਤੋਂ ਭਲੀਭਾਂਤ ਜਾਣੂੰ ਸੀ ਕਿ ੧੯੪੭ 'ਚ ਸਿੱਖਾਂ ਨੂੰ ਭਾਰਤੀ ਸੰਘ ਚ ਸ਼ਾਮਲ ਕਰਨ ਲਈ ਮਨਾਉਣ ਦੇ ਯਤਨ ਵਜੋਂ ਉਨਾਂ ਨਾਲ ਨਿਆਂ ਭਰਪੂਰ ਸਲੂਕ ਦਾ ਵਾਅਦਾ ਕੀਤਾ ਗਿਆ ਸੀ । ਸਿਰਦਾਰ ਕਪੂਰ ਸਿੰਘ ਨੇ ਭਾਸ਼ਾਈ ਆਧਾਰ ਤੇ ਅਜੋਕੇ ਪੰਜਾਬ ਦੇ ਨਿਰਮਾਣ ਲਈ ਹੋਈ ਬਹਿਸ ਦੌਰਾਨ ਉਪਰੋਕਤ ਪ੍ਰਸੰਗ ਚ ਸਿੱਖਾਂ ਨਾਲ ਰਸਮੀ ਪੱਧਰ ਤੇ ਕੀਤੇ ਗਏ ਵਾਅਦੇ ਮੁੜ ਗਿਣਾਏ । ਉਸ ਦਾ ਜਾਨਦਾਰ ਭਾਸ਼ਣ ਤੀਸਰੀ ਲੋਕ-ਸਭਾ ਦੇ ਰਿਕਾਰਡ ਦਾ ਹਿੱਸਾ ਹੈ । ਢੀਠਤਾਈ ਅਤੇ ਸਿਤਮ ਦੀ ਇੰਤਹਾ ਹੈ ਕਿ ਉਸ ਦੀਆਂ ਵਜ਼ਨਦਾਰ ਦਲੀਲਾਂ ਦਾ ਨਾ ਉਦੋਂ ਹੀ ਅਤੇ ਨਾ ਕਦੇ ਬਾਅਦ ਵਿੱਚ ਹੀ ਕੋਈ ਵਾਜਬ ਜਵਾਬ ਦਿੱਤਾ ਗਿਆ । ਸਿਰਦਾਰ ਸਿਹਤ ਪੱਖੋਂ ਬਿਮਾਰ ਸੀ ਪਰ ਉਹ ਆਪਣੇ ਜੱਦੀ ਪਿੰਡ ਖਾਜਾ ਬਾਜੂ ਤੋਂ ਸਫ਼ਰ ਕਰਕੇ ਉਸ ਪੂਰਨ ਸੁਹਿਰਦ ਅਤੇ ਸਾਫ਼-ਸਾਫ਼ ਖਰੀਆਂ ਗੱਲਾਂ ਕਰਨ ਵਾਲੇ ਨੌਜਵਾਨ ਸੰਤ, ਜੋ ਹੁਣ ਦਰਬਾਰ ਸਾਹਿਬ ਚ ਸੀ ਕੋਲ ਉਪਰੋਕਤ ਮੁੱਦਿਆਂ ਸੰਬੰਧੀ ਵਿਚਾਰ-ਗੋਸ਼ਟੀ ਕਰਨ ਲਈ ਗਿਆ । ਉਸ ਨੇ ਸੰਤ ਨੂੰ ਪੂਰਾ ਸਮਰਥਨ ਦਿੱਤਾ-ਭਾਵੇਂ ਕਿ ਉਸ ਨੂੰ ਉਦੋਂ ਦੀ ਅਕਾਲੀ ਲੀਡਰਸ਼ਿਪ ਤੇ ਬਹੁਤ ਵੱਡਾ ਸੰਦੇਹ ਸੀ ਕਿ ਇਹ ਸੰਤ ਨੂੰ ਕੋਈ ਸਾਰਥਕ ਕਾਰਵਾਈ ਕਰਨ ਦੇਵੇਗੀ ?

ਸੰਤ ਨੂੰ ਖ਼ੁਦ ਵੀ ਅਕਾਲੀ ਨੇਤਾਵਾਂ ਕੋਲੋਂ ਇਸ ਤੋਂ ਇਲਾਵਾ ਕੋਈ ਹੋਰ ਉਮੀਦ ਨਹੀਂ ਸੀ । ਉਸ ਦੇ ਰਾਜਸੀ ਪ੍ਰੋਗਰਾਮ ਦਾ ਇੱਕ ਹਿੱਸਾ ਅਕਾਲੀ ਆਗੂਆਂ ਵਿਚਲੇ ਗ਼ੈਰ-ਸੰਜੀਦਾ ਖ਼ੁਦਗ਼ਰਜ਼ਾਂ ਨੂੰ ਲਾਂਭੇ ਹਟਾਉਣਾ ਸੀ । ਇਸ ਪੱਖੋਂ ਉਸ ਨੂੰ ਵੱਡੀ ਸਫਲਤਾ ਮਿਲੀ । ਉਸ ਦੀ ਸ਼ਹਾਦਤ ਤੋਂ ਤੁਰੰਤ ਬਾਅਦ ਅਜਿਹੇ ਸਾਰੇ ਅਨਸਰ ਕੱਖੋਂ ਹੌਲੇ ਹੋ ਗਏ । ਉਸ ਦੇ ਰਾਜਸੀ ਵਾਰਸਾਂ ਦੀਆਂ ਖੁਨਾਮੀਆਂ ਦੇ ਇੱਕ ਲੰਮੇ ਸਿਲਸਿਲੇ ਦੇ ਫਲਸਰੂਪ ਇਹ ਲੋਕ ਹਾਲ ਦੀ ਘੜੀ ਮੁੜ ਉੱਭਰ ਆਏ ਹਨ । ਅਕਾਲੀਆਂ ਤੋਂ ਇਲਾਵਾ, ਉਹ ਆਜ਼ਾਦ ਹਿੰਦੁਸਤਾਨ ਵਿੱਚ ਸਿੱਖਾਂ ਦੀ ਦੁਰਦਸ਼ਾ ਲਈ ਕੇਂਦਰ ਤੇ ਕਾਬਜ਼ ਕਾਂਗਰਸ ਸਰਕਾਰ ਨੂੰ ਜ਼ਿੰਮੇਵਾਰ ਸਮਝਦਾ ਸੀ। ਉਸ ਦਾ ਅਨੁਭਵ ਸੀ ਕਿ ਬ੍ਰਾਹਮਣਵਾਦ, ਜਲੰਧਰ ਡਵੀਜ਼ਨ ਦੇ ਆਰੀਆ-ਸਮਾਜੀਆਂ ਅਤੇ ਨਹਿਰੂ-ਪਰਿਵਾਰ ਦਾ ਪ੍ਰਭਾਵ ਸਿੱਖਾਂ ਅਤੇ ਸਿੱਖ-ਧਰਮ ਸੰਬੰਧੀ ਸਰਕਾਰ ਦੀ ਟਕਰਾਓ-ਭਰਪੂਰ ਨੀਤੀ ਦੇ ਪ੍ਰੇਰਕ ਪਹਿਲੂ ਸਨ । ਅਲਬੱਤਾ, ਉਹ ਜਵਾਹਰ ਲਾਲ ਨਹਿਰੂ ਨੂੰ ਤਾਂ ਖੇੜੀ ਦੇ ਗੰਗੂ ਬ੍ਰਾਹਮਣ, ਜਿਹੜਾ ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬਜ਼ਾਦਿਆਂ ਅਤੇ ਬਿਰਧ ਮਾਤਾ ਨੂੰ ਸ਼ਹੀਦ ਕਰਵਾਉਣ ਲਈ ਜ਼ਿੰਮੇਵਾਰ ਸੀ, ਦੀ ਹੀ ਔਲਾਦ ਮਿਥਦਾ ਸੀ । ਪ੍ਰਿੰਸੀਪਲ ਗੰਗਾ ਸਿੰਘ ਨੇ ਵੀ ਇਕੇਰਾਂ ਅਜਿਹੀ ਟਿੱਪਣੀ ਕੀਤੀ ਸੀ ਪਰੰਤੂ ਬਿਨਾ ਸ਼ੱਕ ਇਹ ਤਸ਼ਬੀਹ ਵਜੋਂ ਹੀ ਸੀ । ਸੰਤ ਜਰਨੈਲ ਸਿੰਘ ਨੇ ਨਹਿਰੂ ਸੰਬੰਧੀ ਉਪਰੋਕਤ ਵਿਚਾਰ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਇੱਕ ਬਿਆਨ ਤੇ ਟਿੱਪਣੀ ਕਰਦਿਆਂ ਪ੍ਰਗਟ ਕੀਤਾ ਸੀ ਜਿਸ ਵਿੱਚ ਲੌਂਗੋਵਾਲ ਨੇ ਅੰਦੋਲਨ ਦੌਰਾਨ ਇੱਕ ਮੌਕੇ ਤੇ ਨਹਿਰੂ ਪਰਿਵਾਰ ਵਿੱਚ ਪੂਰਨ ਭਰੋਸਾ ਪ੍ਰਗਟਾਇਆ ਸੀ । ਸੰਤ ਜਰਨੈਲ ਸਿੰਘ ਨੂੰ ਜਦੋਂ ਇਹ ਪੁੱਛਿਆ ਗਿਆ ਸੀ ਕਿ ਕੀ ਉਸ ਦਾ ਉਪਰੋਕਤ ਕਥਨ ਮਹਿਜ਼ ਪ੍ਰਤੀਕਾਤਮਕ ਸੀ ਤਾਂ ਉਸ ਨੇ ਕਿਹਾ ਕਿ ਨਹਿਰੂ ਪਰਿਵਾਰ ਗੰਗੂ ਦਾ ਹੀ ਖਾਨਦਾਨ ਸੀ ਅਤੇ ਉਸ ਦੇ ਕਥਨ ਦੀ ਭਾਵਨਾ ਸੱਚ-ਮੁੱਚ ਇਹੋ ਹੀ ਸੀ ।

ਸੰਤ ਆਪਣੇ ਮੂੰਹੋਂ ਹਰ ਲਫ਼ਜ਼ ਸਾਵਧਾਨੀਪੂਰਵਕ ਨਾਪ-ਤੋਲ ਕੇ ਕੱਢਦਾ ਸੀ । ਸਰਕਾਰ ਉਸ ਦੇ ਖ਼ਿਲਾਫ਼ ਕੋਈ ਵੀ ਦੋਸ਼ ਆਇਦ ਨਹੀਂ ਸੀ ਕਰ ਸਕੀ। ਅਖ਼ੀਰ ਤਕ ਉਸ ਦੇ ਖ਼ਿਲਾਫ਼ ਏਜੰਸੀਆਂ ਵੱਲੋਂ, ਜੋ ਉਸ ਦੇ ਮੂੰਹੋਂ ਨਿਕਲੇ ਇੱਕ-ਇੱਕ ਲਫ਼ਜ਼ ਦੀ ਛਾਣ-ਬੀਣ ਕਰਦੀਆਂ ਸਨ, ਦਰਜ ਕੀਤਾ ਗਿਆ ਇੱਕਮਾਤਰ ਮੁਕੱਦਮਾ ਇੱਕ ਜਨਤਕ ਭਾਸ਼ਣ ਚ ਉਹਦੇ ਵੱਲੋਂ ਇੱਕ ਜਾਂ ਦੋ ਗੁਸੈਲੇ ਸ਼ਬਦ ਵਰਤਣ ਸੰਬੰਧੀ ਸੀ । ਇਸ ਕੇਸ ਸੰਬੰਧੀ ਵੀ ਸਰਕਾਰ ਵੱਲੋਂ ਕਦੇ ਕੋਈ ਪੈਰਵੀ ਨਹੀਂ ਕੀਤੀ ਗਈ । ਜਿਵੇਂ-ਜਿਵੇਂ ਸਾਲ ੧੯੮੩ ਦਾ ਅੰਤ ਨੇੜੇ ਆਇਆ, ਹਾਕਮ ਚਿੰਤਾਤੁਰ ਹੋ ਉੱਠੇ ਕਿਉਂਕਿ ਅਜੇ ਤਾਈਂ ਉਹਨਾਂ ਦੀਆਂ ਤਦਬੀਰਾਂ ਸਿਰੇ ਚਾੜਨ ਲਈ ਲੁੜੀਂਦਾ ਮਾਹੌਲ ਆਪਣੀ ਸਿਖਰ ਨੂੰ ਨਹੀਂ ਸੀ ਪਹੁੰਚ ਸਕਿਆ । ਇੱਛਤ ਮਾਹੌਲ ਸਿਰਜਣ ਦੀ ਪ੍ਰਕਿਰਿਆ ਨੂੰ ਨੇਪਰੇ ਚਾੜਨ ਲਈ ਝੂਠੇ ਪ੍ਰਚਾਰ ਦੀ ਲਗਾਤਾਰ ਮੁਹਿੰਮ

ਰਾਹੀ ਸੰਤ ਨੂੰ ਹਥਿਆਰਬੰਦ ਬਗ਼ਾਵਤ ਦਾ ਸੰਚਾਲਨ ਕਰ ਰਹੇ ਇੱਕ ਵੱਡੇ ਆਗੂ ਵਜੋਂ ਭੰਡਿਆ ਗਿਆ । ਦਰਬਾਰ ਸਾਹਿਬ ਸਮੂਹ ਨੂੰ ਬਾਗ਼ੀਆਂ ਅਤੇ ਉਨਾਂ ਦੇ ਅਸਲੇਖ਼ਾਨੇ ਦੇ ਹੈਡਕੁਆਟਰ ਵਜੋਂ ਪ੍ਰਚਾਰਿਆ ਗਿਆ । ਹੁਣ ਤਾਈਂ ਵੀ ਇਹ ਸੱਚ ਹੈ ਕਿ ਉਸ ਮੌਕੇ ਤਕ ਉੱਥੇ ਬਹੁਤੀ ਚਰਚਾ ਯੋਗ ਕੋਈ ਹਥਿਆਰ ਨਹੀਂ ਸਨ। ਸੰਤ ਦੇ ਆਪਣੇ ਖ਼ੂੰ-ਖ਼ਾਰ ਅਕਸ ਸੰਬੰਧੀ ਮੀਡੀਏ ਵੱਲੋਂ ਖੜੇ ਕੀਤੇ ਗਏ ਹਊਏ ਨੂੰ ਉਸ ਸਮੇਂ ਜੋਰਦਾਰ ਝਟਕਾ ਲੱਗਾ ਜਦੋਂ ਸੰਤ ਨੇ ਬੱਸ ਯਾਤਰੀਆਂ ਦੀਆਂ ਹੱਤਿਆਵਾਂ ਵਰਗੀ * ਕਾਵਿ-ਤੁਕਾਂ ਦਾ ਅਨੁਵਾਦ ਪੁਸਤਕ ਦੇ ਸੰਪਾਦਕ ਸਿਰਦਾਰ ਗੁਰਤੇਜ ਸਿੰਘ ਵੱਲੋਂ ਕੀਤਾ ਗਿਆ । ਬੇਹੂਦਾ ਹਿੰਸਾ ਦੀ ਖੁੱਲੇਆਮ ਨਿੰਦਾ ਕੀਤੀ । ਸਿੱਟੇ ਵੱਜੋਂ ਸਾਜ਼ਿਸ਼ਾਂ ਦੇ ਰਚੈਤਾ ਬੁਰੀ ਤਰਾਂ ਬੁਖ਼ਲਾ ਗਏ ਪ੍ਰਤੀਤ ਹੋਏ । ਰਚੀ ਗਈ ਯੋਜਨਾ ਨੂੰ ਅਗਾਂਹ ਤੋਰਨ ਲਈ ਹੁਣ ਜ਼ਰੂਰੀ ਹੋ ਗਿਆ ਸੀ ਕਿ ਦਰਬਾਰ ਸਾਹਿਬ ਨੂੰ ਹਥਿਆਰਾਂ ਨਾਲ ਨੱਕੋ-ਨੱਕ ਭਰਿਆ ਜਾਵੇ । ਸਾਜ਼ਿਸ਼ੀਆਂ ਲਈ ਸਥਿਤੀ ਹੋਰ ਵੀ ਬਦਤਰ ਹੋ ਗਈ ਜਦੋਂ ਦੂਰ-ਦ੍ਰਿਸ਼ਟੀ ਰੱਖਣ ਵਾਲੇ ਨਿਰਪੱਖ ਦਰਸ਼ਕਾਂ, ਜਿਨਾਂ ਸਾਰੀ ਬਦਨੀਤ ਚਾਲ ਨੂੰ ਬੁੱਝ ਲਿਆ, ਨੇ ਪਹਿਲ-ਕਦਮੀ ਕਰਕੇ ਇਹ ਸੱਚਾਈ ਰਿਕਾਰਡ ਤੇ ਲਿਆਉਂਦਿਆਂ ਕਿਹਾ ਕਿ ਉਹਨਾਂ ਵੱਲੋਂ ਬੜੀ ਬਾਰੀਕੀ ਨਾਲ ਕੀਤੀ ਗਈ ਛਾਣ-ਬੀਣ ਦਰਬਾਰ ਸਾਹਿਬ ਚ ਹਥਿਆਰਾਂ ਦੀ ਮੌਜੂਦਗੀ ਅਤੇ ਸਮੂਹ ਵਿਚਲੀਆਂ ਗਤੀਵਿਧੀਆ ਸੰਬੰਧੀ ਸਰਕਾਰੀ ਦਾਅਵੇ ਨੂੰ ਝੁਠਲਾਉਂਦੀ ਹੈ । ਹੁਣ ਮਸਲੇ ਨੂੰ ਏਨੇ ਨਾਜ਼ੁਕ ਪੱਧਰ ਉੱਤੇ ਲੈ ਜਾਣ ਉਪਰੰਤ ਵੋਟ-ਰਾਜਨੀਤੀ ਦੇ ਸ਼ੈਤਾਨ ਆਕਾਵਾਂ ਲਈ ਇਸ ਨਵੇਂ ਪ੍ਰਗਟ ਹੋਏ ਵਸਤੂਗਤ ਯਥਾਰਥ ਨੂੰ ਇੱਕ-ਦਮ ਤਸਲੀਮ ਕਰ ਲੈਣਾ ਤਬਾਹਕੁਨ ਹੋ ਸਕਦਾ ਸੀ ।

ਝੂਠੇ ਸਰਕਾਰੀ ਦਾਅਵਿਆਂ ਤੋਂ ਉਲਟ ਪ੍ਰਗਟ ਹੋਏ ਸੱਚ ਦੇ ਚਰਚਿਤ ਹੋਣ ਦੇ ਸਿੱਟੇ ਵਜੋਂ ਸੰਤ ਦੇ ਹੈਡਕੁਆਟਰ ਵਿੱਚ ਹਥਿਆਰਾਂ ਦੀ ਇੱਕ ਵੱਡੀ ਖੇਪ ਸਮਗਲ ਕਰਨ ਦਾ ਯਤਨ ਕੀਤਾ ਗਿਆ । ਉਸ ਦੇ ਨਜ਼ਦੀਕ ਜਾਣੇ ਜਾਂਦੇ ਕੁਝ ਵਿਅਕਤੀਆਂ ਤਕ ਪਹੁੰਚ ਕੀਤੀ ਗਈ । ਇੱਕ ਮਾਮਲੇ ਚ ਇਹ ਇੱਕ ਸੇਵਾਧੀਨ ਸਿੱਖ ਬ੍ਰਿਗੇਡੀਅਰ ਸੀ ਜੋ ਤਤਕਾਲੀ ਸਰਕਾਰ ਦੇ ਦਰਬਾਰ ਸਾਹਿਬ ਤੇ ਹਮਲਾ ਕਰਨ ਦੇ ਪ੍ਰਤੱਖ ਇਰਾਦੇ ਤੋਂ ਬਹੁਤ ਗ਼ੁੱਸੇ ਵਿੱਚ ਹੋਣ ਦਾ ਢੌਂਗ ਕਰ ਰਿਹਾ ਸੀ ਅਤੇ ਉਸ ਨੇ ਆਪਣੀ ਤਿੱਲ-ਫੁੱਲ ਸੇਵਾ ਵਜੋਂ ਲੋੜ ਪੈਣ ਤੇ ਹਥਿਆਰਾਂ ਦਾ ਪੂਰਾ ਟਰੱਕ ਮੁਹੱਈਆ ਕਰਨ ਦੀ ਪੇਸ਼ਕਸ਼ ਕੀਤੀ । ਜਿਨਾਂ ਨੂੰ ਦਾਲ ਵਿੱਚ ਕਾਲਾ ਨਜ਼ਰ ਆਇਆ, ਉਹਨਾਂ ਇਹ ਚੋਗਾ ਚੁਗਣ ਤੋਂ ਇਨਕਾਰ ਕਰ ਦਿੱਤਾ । ਇੱਕ ਹੋਰ ਵਿਅਕਤੀ ਨੇ ਉਸ ਨੂੰ ਕਿਰਤਾਰਥ ਕੀਤਾ ਅਤੇ ਇਵੇਂ ਪਾਕਿਸਤਾਨ ਤੋਂ ਰਾਜਸਥਾਨ ਸਰਹੱਦ ਰਾਹੀਂ ਸਮਗਲ ਕੀਤੇ ਹਥਿਆਰ ਦਰਬਾਰ ਸਾਹਿਬ ਸਮੂਹ ਚ ਦਾਖ਼ਲ ਕੀਤੇ ਗਏ । ਇਹ ਢੋਆ-ਢੁਆਈ ਕਾਰ ਸੇਵਾ ਦੇ ਇੱਕ ਟਰੱਕ ਚ ਕੀਤੀ ਗਈ । ਮਗਰੋਂ ਜਾ ਕੇ ਇਹਨਾਂ ਹੀ ਹਥਿਆਰਾਂ ਦੀ ਬਰਾਮਦਗੀ ਲਈ ਜੋ ਤਲਿਸਮੀ ਕਹਾਣੀ ਰਚੀ ਗਈ, ਉਸ ਤੋਂ ਅੱਜ ਸਾਰੇ ਵਾਕਫ਼ ਹਨ ।

ਫ਼ੌਜੀ ਹਮਲੇ ਤੋਂ ਕੁਝ ਕੁ ਮਹੀਨੇ ਪਹਿਲਾਂ ਇੱਕ ਮੌਕੇ ਤੇ ਇਉਂ ਪ੍ਰਤੀਤ ਹੁੰਦਾ ਸੀ ਕਿ ਅਜੇ ਵੀ ਮਸਲੇ ਨਜਿੱਠੇ ਜਾ ਸਕਦੇ ਹਨ । ਸਮੁੱਚਾ ਨਾਟਕ ਖੇਡ ਰਹੀਆਂ ਸ਼ਕਤੀਆਂ ਨੂੰ ਇਹ ਜਚਾਇਆ ਗਿਆ ਕਿ ਗੱਲਬਾਤ ਆਰੰਭਣ ਦਾ ਬਿਹਤਰ ਢੰਗ ਇਹ ਹੋਵੇਗਾ ਕਿ ਪਹਿਲਾਂ ਸੰਤ ਭਿੰਡਰਾਂਵਾਲੇ ਨੂੰ ਇੱਕ ਸੱਚੇ-ਸੁੱਚੇ ਸੰਤ ਵਜੋਂ ਮਾਨਤਾ ਦਿੱਤੀ ਜਾਵੇ, ਜੋ ਕਿ ਉਹ ਹਕੀਕਤ ਵਿੱਚ ਹੈ ਵੀ ਸੀ । ਇਸ ਨੁਕਤੇ ਤੇ ਤੁਰੰਤ ਸਹਿਮਤੀ ਹੋ ਗਈ ਅਤੇ ਇੱਕ ਹਫ਼ਤੇ ਤੋਂ ਵੀ ਘੱਟ ਦਿਨਾਂ ਦੇ ਅੰਦਰ ਕਾਂਗਰਸ ਦਾ ਤਤਕਾਲੀ ਜਨਰਲ ਸਕੱਤਰ ਰਾਜੀਵ ਗਾਂਧੀ ਚੰਡੀਗੜ ਆਇਆ ਅਤੇ ਉਸ ਨੇ ਸੰਤ ਦੀ ਸ਼ਖ਼ਸੀਅਤ ਦੀ ਹਕੀਕਤ ਨੂੰ ਪਰਵਾਨ ਕਰਦਾ ਹੋਇਆ ਬਿਆਨ ਦੇ ਦਿੱਤਾ ਕਿ ਸੰਤ ਜਰਨੈਲ ਸਿੰਘ ਇੱਕ ਸਤਿਕਾਰਯੋਗ ਧਾਰਮਿਕ ਨੇਤਾ ਹੈ। ਅਖ਼ੀਰ ਇਸ ਕਾਰਵਾਈ ਚੋਂ ਵੀ ਕੋਈ ਸਾਰਥਕ ਨਤੀਜਾ ਨਾ ਨਿਕਲਿਆ ਕਿਉਂਕਿ ਇਹਦੇ ਨਾਲ ਹੀ ਇੱਕ ਪੂਰਵ-ਸ਼ਰਤ ਇਹ ਲਗਾਈ ਗਈ ਸੀ ਕਿ ਸੰਤ ਚੱਲ ਰਹੀ ਜੱਦੋ-ਜਹਿਦ ਨਾਲੋਂ ਨਾਤਾ ਤੋੜ ਲਏ । ਸੰਤ ਵੱਲੋਂ ਅਜਿਹਾ ਕੁਝ ਵੀ ਕਰਨ ਦਾ ਸਵਾਲ ਹੀ ਨਹੀਂ ਸੀ

ਉੱਠਦਾ ਕਿਉਂਜੁ ਉਹ ਇਸ ਨੂੰ ਅਕਾਲੀਆਂ, ਸਿੱਖਾਂ ਅਤੇ ਪੰਜਾਬ ਦੇ ਵਾਜਬ ਹੱਕਾਂ ਦੇ ਮੁੱਦਿਆਂ ਨੂੰ ਤਿਲਾਂਜਲੀ ਦੇਣਾ ਸਮਝਦਾ ਸੀ । ਇਹ ਗੱਲ ਵੱਖਰੀ ਹੈ ਕਿ ਉਹ ਕੁਝ ਵਿਸ਼ੇਸ਼ ਅਕਾਲੀਆਂ ਬਾਰੇ ਵਿਅਕਤੀਗਤ ਪੱਧਰ ਤੇ ਕਿਵੇਂ ਸੋਚਦਾ ਸੀ ਪਰ ਉਹ ਓਨੀ ਦੇਰ ਉਹਨਾਂ ਦੀ ਹੇਠੀ ਹੋਣ ਦੇਣ ਵਾਲਾ ਨਹੀਂ ਸੀ ਜਦੋਂ ਤਕ ਉਹ ਲੋਕਾਂ ਦੀ ਨੁਮਾਇੰਦਗੀ ਕਰਨ ਦਾ ਦਾਅਵਾ ਕਰਦੇ ਸਨ । ਅਜਿਹੀ ਮੌਕਾ-ਪ੍ਰਸਤੀ ਵਰਗਾ ਅਤਿ-ਕਮੀਨਾ ਪੱਖ ਉਸ ਦੀ ਫ਼ਿਤਰਤ ਦਾ ਹਿੱਸਾ ਨਹੀਂ ਸੀ ਆਖ਼ਰਕਾਰ ਉਹ ਇੱਕ ਧਰਮੀ ਪੁਰਸ਼ ਸੀ ਅਤੇ ਅਕਾਲ ਪੁਰਖ ਦੀ ਅਗਵਾਈ ਚ ਇੱਕ ਨੈਤਿਕ ਜੰਗ ਲੜਨ ਦਾ ਦਾਅਵੇਦਾਰ ਸੀ । ਸਭ ਤੋਂ ਵੱਧ ਉਹ, ਪਰਖ ਦੀ ਘੜੀ ਚ, ਆਪਣੇ ਲੋਕਾਂ ਨਾਲ ਖੜਨ ਨੂੰ ਆਪਣਾਂ ਰੂਹਾਨੀ ਫ਼ਰਜ਼ ਸਮਝਦਾ ਸੀ । ਬਹੁਤ ਸਾਰੇ ਅਕਾਲੀ ਨੇਤਾ ਆਪਣੀ ਵਾਰੀ ਆਉਣ ਤੇ ਉਹਦੇ ਨਾਲ ਨਹੀਂ ਖੜੇ । ਉਸ ਦਾ ਸਮਰਥਨ ਕਰਨ ਦੀਆਂ ਰਸਮੀ ਸਹੁੰਆਂ ਖਾਣ ਵਾਲੇ ਵੀ ਅਖ਼ੀਰ ਉਸ ਨੂੰ ਛੱਡ ਗਏ । ਇਵੇਂ ਹੀ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਲੜਨ ਦੀਆਂ ਸਹੁੰਆਂ ਚੁੱਕਣ ਵਾਲੇ ਵੀ ਭੱਜ ਗਏ; ਉਸ ਕਾਲੇ ਯੁੱਗ ਦੀ ਘਟੀਆ ਕੂਟਨੀਤੀ ਵਿੱਚ ਇੱਕ ਹੋਰ ਅਧਿਆਇ ਦਰਜ ਹੋ ਗਿਆ ।

੧੯੮੪ ਦੇ ਆਰੰਭ ਚ ਇਹ ਸਪਸ਼ਟ ਹੋ ਚੁੱਕਾ ਸੀ ਕਿ ਹਥਲੀਆਂ ਸਤਰਾਂ ਦੇ ਲੇਖਕ ਵੱਲੋਂ ਸਾਲ ਤੋਂ ਵੀਂ ਵੱਧ ਪਹਿਲਾਂ ਪ੍ਰਗਟ ਕੀਤੇ ਖ਼ਦਸ਼ੇ ਅਤੇ ਸੰਭਾਵਤ ਘਟਨਾਵਾਂ ਨਜ਼ਦੀਕ ਪੁੱਜ ਰਹੀਆਂ ਹਨ । ਕਹਿਰ ਦੇ ਕਾਲੇ ਬੱਦਲ ਸੰਘਣੇ ਹੋ ਰਹੇ ਸਨ । ਸੰਤ ਅਨੇਕਾਂ ਵਾਰ ਡੂੰਘੇ ਅੰਤਰ-ਧਿਆਨ ਦੀ ਅਵਸਥਾ ਚ ਚਲੇ ਜਾਂਦਾ ਅਤੇ ਅਕਸਰ ਇਉਂ ਪ੍ਰਤੀਤ ਹੁੰਦਾ ਜਿਵੇਂ ਉਹ ਸਰੀਰਕ ਪੱਖ ਤੋਂ ਛੁੱਟ ਹੋਰ ਸਭ ਪੱਖਾਂ ਤੋਂ ਮਹਾਨ ਗੁਰੂ ਦੇ ਸਮਿਆਂ ਚ ਵਿਚਰ ਰਿਹਾ ਹੋਵੇ । ਸਦੀਆਂ ਦੀ ਵਿੱਥ ਦੇ ਬਾਵਜੂਦ ਵੀ ਇਉਂ ਲੱਗਦਾ ਜਿਵੇਂ ਉਸ ਨੇ ਗੁਰੂ ਦਸਮੇਸ਼ ਦੇ ਨਾਲ ਹੀ ਅਨੰਦਪੁਰ ਸਾਹਿਬ ਤੋਂ ਹਜ਼ੂਰ ਸਾਹਿਬ ਤਕ ਉਸ ਦੇ ਹਮਰਕਾਬ ਸਿਪਾਹੀ ਵਜੋਂ ਇਕੱਠਿਆਂ ਹੀ ਅੰਤਮ-ਯਾਤਰਾ ਕੀਤੀ ਹੋਵੇ । ਕਿਆ ਸ਼ਾਨਦਾਰ ਦਿਹਾੜਾ ਸੀ.... ਪਿਤਾ ਮੁਗ਼ਲ ਬਾਦਸ਼ਾਹ ਦੇ ਨਾਲ ਬੈਠੇ ਹਨ.... ਪਰ ਉਸ ਗੁਸਤਾਖ਼ ਕਾਜ਼ੀ ਵੱਲ ਵੇਖੋ; ਉਹ ਕਿਵੇਂ ਆਪਣੇ-ਆਪ ਨੂੰ ਮੂਰਖ ਸਿੱਧ ਕਰ ਰਿਹਾ ਹੈ, ਉਹ ਦਸਮ ਪਿਤਾ ਦੀ ਬਹਾਦਰ ਸ਼ਾਹ ਨਾਲ ਮੁਲਾਕਾਤ ਦੀ ਘਟਨਾ ਨੂੰ ਚੇਤੇ ਕਰਦਿਆਂ ਕਹਿੰਦਾ । ਉਸ ਦੇ ਬਚਨਾਂ ਤੋਂ ਇਹ ਯਕੀਨ ਬੱਝਣ ਲੱਗਦਾ ਕਿ ਜਿਵੇਂ ਉਸ ਨੇ ਚਮਕੌਰ ਦੀ ਜੰਗ ਵੀ ਖ਼ੁਦ ਲੜੀ ਹੋਵੇ; ਦੀਨਾ ਕਾਂਗੜ ਵਿਖੇ ਗੁਰੂ ਵੱਲੋਂ ਮੁਗ਼ਲ ਰਾਜ ਦੀ ਜੜ ਪੁੱਟਣ ਦਾ ਮਹੱਤਵਪੂਰਨ ਦ੍ਰਿਸ਼ ਅੱਖੀਂ ਤੱਕਿਆ ਹੋਵੇ; ਜਿਵੇਂ ਉਹ ਰਾਜਸਥਾਨ ਦੇ ਰੇਤਲੇ ਟਿੱਬਿਆਂ ਵਿੱਚ ਗੁਰੂ ਦਸਮੇਸ਼ ਦੇ ਨੀਲੇ ਘੋੜੇ ਦੇ ਨਾਲ-ਨਾਲ ਦੌੜਿਆ ਹੋਵੇ, ਜਿਵੇਂ ਉਸ ਨੇ ਦਸਵੇਂ ਗੁਰੂ ਦੀ ਪਵਿੱਤਰ ਦੇਹੀ ਤੇ ਅਖ਼ੀਰਲੇ ਜਾਨ-ਲੇਵਾ ਜ਼ਖ਼ਮ ਨੂੰ ਖ਼ੁਦ ਦੇਖਿਆ ਹੋਵੇ; ਜਿਵੇਂ ਦਸਮ ਪਿਤਾ ਦੀ ਸੰਦਲ ਦੀ ਚਿਖਾ ਉਸ ਦੀ ਆਪਣੀ ਦੇਖ-ਰੇਖ ਹੇਠ ਤਿਆਰ ਕੀਤੀ ਗਈ ਹੋਵੇ ਅਤੇ ਉਹ ਦਸਮ ਪਿਤਾ ਵੱਲੋਂ ਆਪਣੀ ਚਿਖਾ ਵਾਲਾ ਤੰਬੂ ਬੰਦ ਕਰ ਲੈਣ ਉਪਰੰਤ ਅਸਮਾਨ ਛੂੰਹਦੀਆਂ ਨੂਰਾਨੀ ਲਾਟਾਂ ਨਾਲ ਪੂਰਾ ਸੰਸਾਰ ਗੁਰੂ ਦੇ ਜਲੌ ਨਾਲ ਰੁਸ਼ਨਾ ਉੱਠਣ ਤਾਈਂ ਉੱਥੇ ਖੜਾ ਰਿਹਾ ਹੋਵੇ । ਆਪਣੀ ਅਸਾਧਾਰਨ ਸਿਮਰਤੀ ਵਿੱਚੋਂ ਇਹਨਾਂ ਘਟਨਾਵਾਂ ਦਾ ਵਰਣਨ ਕਰਦਾ ਉਹ ਇਉਂ ਪ੍ਰਤੀਤ ਹੁੰਦਾ ਜਿਵੇਂ ਉਹ ਉਸ ਮੌਕੇ ਵੀ ਸਰੀਰਕ ਤੌਰ ਤੇ ਇਹਨਾਂ ਨੂੰ ਅੱਖੀਂ ਤੱਕ ਰਿਹਾ ਹੋਵੇ । ਸ਼ਹਾਦਤ ਦੀ ਘੜੀ ਲਈ ਆਪਣੇ-ਆਪ ਨੂੰ ਤਿਆਰ ਕਰਨ ਦਾ ਇਹੀ ਤਰੀਕਾ ਸੀ ਉਸਦਾ ।

ਸ਼ਹਾਦਤ ਸੰਬੰਧੀ ਦੁਨਿਆਵੀ ਵੇਰਵੇ ਜਾਣਨ ਲਈ ਵੀ ਉਹ ਡਾਢੀ ਬਰੀਕੀ ਦੀ ਹੱਦ ਤਕ ਉਤਸੁਕ ਸੀ । ਉਹ ਪੂਰੇ ਦਰਬਾਰ ਸਾਹਿਬ ਸਮੂਹ ਨੂੰ ਰੂਹਾਨੀਅਤ ਵਿੱਚ ਰੰਗਿਆ ਹੋਇਆ ਮੰਨਦਾ ਸੀ । ਪਰ ਫਿਰ ਵੀ ਉਸ ਨੇ ਰਣ-ਤੱਤੇ ਵਿੱਚ ਜੂਝ ਮਰਨ ਲਈ ਬਿਹਤਰੀਨ ਟਿਕਾਣਾ ਜਾਣਨ ਦੀ ਲੋਚਾ ਪ੍ਰਗਟਾਈ। ਉਸ ਨੂੰ ਸੁਝਾਇਆ ਗਿਆ ਕਿ ਇਤਿਹਾਸਕ ਨਜ਼ਰੀਏ ਤੋਂ ਅਕਾਲ ਤਖ਼ਤ, ਦਰਸ਼ਨੀ ਡਿਓਢੀ ਅਤੇ ਮੀਰੀ-ਪੀਰੀ ਦੇ ਦੋਹਾਂ ਨਿਸ਼ਾਨਾਂ ਦੇ

ਨੇੜੇ, ਤਿੰਨਾਂ ਤੋਂ ਬਰਾਬਰ ਦੀ ਦੂਰੀ ਵਾਲੀ ਕੋਈ ਜਗਾ ਹੀ ਸ਼ਇਦ ਸਭ ਤੋਂ ਢੁਕਵੀਂ ਹੋਵੇਗੀ । ਇੱਥੇ ਹੀ ਬਾਬਾ ਗੁਰਬਖ਼ਸ਼ ਸਿੰਘ ਅਤੇ ਉਨਾਂ ਦੇ ਤੀਹ ਸਾਥੀ ੧੭੬੨ ਈਸਵੀ ਚ ਅਹਿਮਦ ਸ਼ਾਹ ਅਬਦਾਲੀ ਦੇ ਧਾੜਵੀ ਦਲਾਂ ਦਾ ਪ੍ਰਤੀਕਾਤਮਕ ਵਿਰੋਧ ਕਰਦੇ ਹੋਏ ਸ਼ਹੀਦ ਹੋਏ ਸਨ । ਸੰਤ ਥੋੜਾ ਕੁ ਅੰਤਰ-ਧਿਆਨ ਹੋਣ ਉਪਰੰਤ ਕੁਝ ਜੋਸ਼ੀਲੀ ਆਵਾਜ਼ ਵਿੱਚ ਬੋਲਿਆ, ਵਾਹ ਮਰਨਾ ਿ ਗੁਰੂ ਦੀ ਦੇਹਲੀ ਤੇ ਸਿਰ ਅਤੇ ਦੇਹੀ ਭਾਈ ਮਨੀ ਸਿੰਘ ਵਾਂਗ ਬੰਦ-ਬੰਦ । ਜੇ ਉਸ ਦੀ ਸ਼ਹਾਦਤ ਸੰਬੰਧੀ ਇੱਕ ਵੇਰਵੇ ਨੂੰ ਮੰਨੀਏ ਤਾਂ ਸੱਚੀ ਅਜਿਹਾ ਹੀ ਵਾਪਰਿਆ। ਚਾਰੇ ਪਾਸਿਓ ਗੋਲੀਆਂ ਦੇ ਵਰਦੇ ਮੀਂਹ ਚ ਸੰਤ ਦੁੱਧ-ਚਿੱਟਾ ਬੇਦਾਗ ਚੋਲਾ ਪਹਿਨੀ, ਸਿਰ ਤੇ ਕੇਸਰੀ ਦਸਤਾਰ ਸਜਾਈ, ਕੇਸਰੀ ਰੰਗ ਦਾ ਕਮਰਕੱਸਾ ਕੀਤੀ, ਆਪਣੇ ਕੁਝ ਸਾਥੀਆਂ ਸਮੇਤ ਬੜੀ ਸ਼ਾਂਤ-ਚਿਤ ਅਵਸਥਾ ਚ ਜੈਕਾਰਾ ਗਜਾਉਂਦਿਆਂ ਅਕਾਲ ਤਖ਼ਤ ਦੇ ਖੱਬੇ ਪਾਸੇ ਦੀਆਂ ਪੌੜੀਆਂ ਉਤਰਿਆ । ਉਸ ਨੇ ਆਪਣੇ ਹੱਥ ਵਿਚਲੇ ਸ਼ਸਤਰ ਚੋਂ ਗੋਲੀ ਚਲਾ ਕੇ ਆਖ਼ਰੀ ਸਲਾਮੀ ਦਿੱਤੀ ਅਤੇ ਤੁਰੰਤ ਹੀ ਮੀਰੀ-ਪੀਰੀ ਦੇ ਨਿਸ਼ਾਨ ਸਾਹਿਬਾਂ ਦੇ ਨੇੜੇ-ਤੇੜੇ ਜਿਹੇ ਵਿਆਕੁਲ ਧਰਤੂ ਮਾਤਾ ਨੇ ਉਸ ਨੂੰ ਆਪਣੀ ਗੋਦ ਚ ਸੰਭਾਲ ਲਿਆ । ਇਵੇਂ ਉਹ ਟਕਸਾਲ ਦੇ ਪੂਰਬਲੇ ਮੁਖੀ ਬਾਬਾ ਦੀਪ ਸਿੰਘ, ਜਿਸ ਦਾ ਡੇਰਾ ਜਾਂ ਸਦੀਵੀਂ ਵਿਸ਼ਰਾਮ ਅਸਥਾਨ ਉੱਥੋਂ ਕੁਝ ਸੈਂਕੜੇ ਗਜ਼ ਹੀ ਦੂਰ ਹੈ, ਅਤੇ ਬਾਬਾ ਗੁਰਬਖ਼ਸ਼ ਸਿੰਘ, ਜਿਸ ਦੀ ਗੋਦ ਚ ਉਹ ਸ਼ਹੀਦ ਹੋਇਆ, ਦਾ ਸਦੀਵੀ ਸਾਥੀ ਹੋ ਨਿੱਬੜਿਆ । ਇਉਂ ਇਸ ਯੁੱਗ ਦਾ ਸਭ ਤੋਂ ਈਮਾਨਦਾਰ, ਸਭ ਤੋਂ ਵੱਧ ਵਚਨਬੱਧ, ਕਥਨੀ ਤੇ ਕਰਨੀ ਦਾ ਪੂਰਾ ਧਨੀ ਅਤੇ ਦਲੇਰ-ਮਰਦ ਸਾਨੂੰ ਸਦੀਵੀ ਅਲਵਿਦਾ ਕਹਿ ਗਿਆ । ਉਸ ਦੇ ਉਦੇਸ਼, ਉਸ ਦੀ ਸ਼ਹਾਦਤ ਦੀ ਜਗਾ ਅਤੇ ਉਸ ਦਾ ਮੌਤ ਨੂੰ ਗਲਵੱਕੜੀ ਪਾਉਣ ਦਾ ਅੰਦਾਜ਼ ਇਸ ਵਿਸ਼ਵਾਸ ਨੂੰ ਪਰਪੱਕ ਕਰਦੇ ਹਨ ਕਿ ਸ਼ਾਇਦ ਉਹ ਰੱਬ ਦਾ ਵੀ ਪਰਮ-ਪਿਆਰਾ ਸੀ ।

ਉਸ ਦੀ ਉੱਤਮਤਾ ਦਾ ਇੱਕ ਪੈਮਾਨਾ ਉਹ ਗਹਿਰਾਈ ਸੀ ਜਿਸ ਵਿੱਚੋਂ ਵੰਨ-ਸੁਵੰਨੀਆਂ ਧਾਰਨਾਵਾਂ ਦੇ ਸਿੱਖ ਉਸ ਨਾਲ ਆਪਣਾ ਖ਼ੂਨੀ ਰਿਸ਼ਤਾ ਹੋਣ ਵਰਗਾ ਅਨੁਭਵ ਕਰਦੇ ਸਨ । ਉਸ ਦੇ ਜੀਵਨ-ਕਾਲ ਦੌਰਾਨ ਉਹਨਾਂ ਹਮੇਸ਼ਾ ਉਸ ਦੀਆ ਇੱਛਾਵਾਂ ਅਨੁਸਾਰ ਚੱਲਣ ਦਾ ਯਤਨ ਕੀਤਾ । ਉਹਨਾਂ ਦੀ ਵਫ਼ਾਦਾਰੀ ਮੌਤ ਤੋਂ ਵੀ ਪਾਰ ਤਕ ਫੈਲੀ ਹੋਈ ਸੀ । ਇੱਕ ਅਨੁਮਾਨ ਮੁਤਾਬਕ ਘੱਟੋ-ਘੱਟ ਦਸ ਹਜ਼ਾਰ ਵਿਅਕਤੀ ਉਹਦੇ ਨਾਲ ਮਰ ਮਿਟੇ ਅਤੇ ਸਮੁੱਚੇ ਪੰਜਾਬ ਚੋਂ ਅਨੇਕਾਂ ਹੋਰਾਂ ਨੇ ਅਜਿਹਾ ਕੁਝ ਕਰ-ਗੁਜ਼ਰਨ ਦੀ ਰੁਚੀ ਦਾ ਜ਼ੋਰਦਾਰ ਪ੍ਰਗਟਾਵਾ ਕੀਤਾ । ਇਹਨਾਂ ਵਿੱਚੋਂ ਕੇਵਲ ਠ ਕੁ ਆਦਮੀ ਹੀ ਉਸ ਦੇ ਟਕਸਾਲ ਵਿਚਲੇ ਸਾਥੀ ਸਨ। ਹਜ਼ਾਰਾਂ ਹੀ ਸਿੱਖਾਂ ਨੇ ਉਸ ਦੇ ਆਖ਼ਰੀ ਪਲਾਂ ਚ ਉਸ ਦੇ ਨਾਲ ਖੜਨ ਦੇ ਮੰਤਵ ਨਾਲ ਅੰਮ੍ਰਿਤਸਰ ਵੱਲ ਵਹੀਰਾਂ ਘੱਤਣ ਦੀ ਕੋਸ਼ਿਸ਼ ਕੀਤੀ । ਇਹਨਾਂ ਵਿੱਚੋਂ ਬਹੁਤਿਆਂ ਦਾ ਰਾਹ ਵਿੱਚ ਹੀ ਕਤਲੇਆਮ ਕਰ ਦਿੱਤਾ ਗਿਆ । ਮਗਰੋਂ, ਉਸ ਨੂੰ ਪ੍ਰੇਰਨਾ-ਸਰੋਤ ਮੰਨ ਕੇ ਮਰ-ਮਿਟਣ ਵਾਲਿਆਂ ਦੀ ਗਿਣਤੀ ਦਾ ਅੰਦਾਜ਼ਾ ੧,੫੦,੦੦੦ ਹੈ । ਅੰਦਰਖਾਤੇ ਪ੍ਰਾਪਤ ਸਰਕਾਰੀ ਅਨੁਮਾਨ ੧,੨੩,੦੦੦ ਹੈ । ਤਾਂਘ ਪੈਦਾ ਹੁੰਦੀ ਹੈ ਉਪਰੋਕਤ ਵਰਤਾਰੇ ਦੀ ਤੁਲਨਾ ਉਸਦੀ ਪ੍ਰਮੁੱਖ ਵਿਰੋਧੀ, ਅਤਿਅੰਤ ਸ਼ਕਤੀਸ਼ਾਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਸਥਿਤੀ ਨਾਲ ਕਰਨ ਦੀ । ਉਸ ਤੋਂ ਪਹਿਲਾਂ ਉਸ ਦਾ ਪਿਤਾ ਵੀ ਪ੍ਰਧਾਨ ਮੰਤਰੀ ਰਿਹਾ ਸੀ ਅਤੇ ਉਹਨਾਂ ਦੋਹਾਂ ਨੇ ਕਈ ਧਰਤੀ ਤੇ ਰੀਂਗਣ ਵਾਲਿਆਂ ਨੂੰ ਉੱਚਾ ਚੁੱਕ ਕੇ ਮੁਲਕ ਦੇ ਸਭ ਤੋਂ ਸ਼ਕਤੀਸ਼ਾਲੀ ਅਹੁਦਿਆਂ ਤੇ ਪਹੁੰਚਾਇਆ ਸੀ । ਇਹਨਾਂ ਵਿੱਚੋਂ ਕੁਝ ਉਦੋਂ ਉਸ ਦੇ ਨਾਲ ਸਨ ਜਦੋਂ ਉਹ ਗੋਲੀਆਂ ਦਾ ਸ਼ਿਕਾਰ ਹੋਈ। ਉਸ ਦੇ ਉਪਰ ਤਾਣੀ ਛਤਰੀ ਉਸ ਦੇ ਇੱਕ ਸਭ ਤੋਂ ਵਫ਼ਾਦਾਰ ਸੇਵਕ ਨੇ ਫੜ ਰੱਖੀ ਸੀ ਪਰ ਇਹ ਉਸ ਦੇ ਡਿੱਗਣ ਵਾਲੀ ਜਗਾ ਤੋਂ ਪੰਦਰਾਂ ਮੀਟਰ

ਪਰਾਂ ਸੁੱਟੀ ਹੋਈ ਮਿਲੀ । ਨਿਰਸੰਦੇਹ, ਉਸ ਨੇ ਇਸ ਫ਼ਾਨੀ ਸੰਸਾਰ ਤੋਂ ਕੱਲਮ-ਕੱਲੀ ਨੇ ਹੀ ਕੂਚ ਕੀਤਾ ।

ਆਪਣੀ ਸ਼ਹਾਦਤ ਦੀ ਘੜੀ ਸੰਤ ਜਰਨੈਲ ਸਿੰਘ ਬਿਲਕੁਲ ਉਸੇ ਸ਼ਾਨ ਵਿੱਚ ਰੱਤ ਸੀ ਜਿਹੜੀ ਸ਼ਾਨੋ-ਸ਼ੌਕਤ ਕਿਸੇ ਅਸਲ ਸ਼ਹੀਦ ਲਈ ਸੰਸਾਰ ਤੋਂ ਆਖ਼ਰੀ ਵਿਦਾ ਲੈਣ ਸਮੇਂ ਲਾਜ਼ਮੀ ਹੁੰਦੀ ਹੈ । ਇੱਕ ਹੋਰ ਕਥਨ ਮੁਤਾਬਕ ਉਸ ਨੂੰ ਜ਼ਖ਼ਮੀ ਹਾਲਤ ਚ ਬੇਹੋਸ਼ ਪਏ ਨੂੰ ਫੜ ਲਿਆ ਗਿਆ ਅਤੇ ਦਿੱਲੀ ਦਰਬਾਰ ਦੇ ਹੁਕਮਾਂ ਤੇ ਉਸ ਦੇ ਮਰ ਜਾਣ ਤਕ ਉਸ ਨੂੰ ਵਹਿਸ਼ੀਆਨਾ ਤਸੀਹੇ ਦਿੱਤੇ ਗਏ । ਸੱਚਾਈ ਪ੍ਰਗਟ ਹੁੰਦਿਆ ਪਤਾ ਨਹੀਂ ਕਿੰਨਾ ਲੰਮਾ ਸਮਾਂ ਬੀਤ ਜਾਵੇ ? ਜਿਵੇਂ ਕਿ ਦੋਨਾਂ ਸਥਿਤੀਆਂ ਚ ਹੀ ਉਸ ਦੀ ਉਸ ਸ਼ਾਨ ਨੂੰ ਕੋਈ ਆਂਚ ਨਹੀਂ ਆਉਂਦੀ, ਜਿਸ ਸ਼ਾਨ ਚ ਕਿਸੇ ਅਸਲ ਸ਼ਹੀਦ ਦਾ ਰੱਤ ਹੋਣਾ ਲਾਜ਼ਮੀ ਹੁੰਦਾ ਹੈ, ਇਸ ਲਈ ਪਾਠਕ ਆਪਣੀ ਖ਼ੁਸ਼ੀ ਅਨੁਸਾਰ ਦੋਹਾਂ ਚੋਂ ਜਿਸ ਮਰਜ਼ੀ ਕਥਨ ਨੂੰ ਸਵਿਕਾਰ ਕਰ ਸਕਦੇ ਹਨ । ਉਸ ਦਿਨ ਪੰਜਾਬ ਦੇ ਆਕਾਸ਼ ਤੇ ਇੱਕ ਗਰਦ ਭਰੀ ਹਨੇਰੀ ਛਾ ਗਈ । ਮਨੁੱਖਤਾ ਅਤੇ ਦੇਸ਼ ਲਈ ਇਹ ਕਾਲਾ ਦਿਨ ਸੀ ਜਿੱਥੇ ਉਸ ਮਨੁੱਖ, ਜਿਸ ਨੂੰ ਰੱਬ ਦੇ ਪਿਆਰੇ ਵਜੋਂ ਸਤਿਕਾਰਿਆ ਜਾਣਾ ਚਾਹੀਦਾ ਸੀ, ਨੂੰ ਇਉਂ ਸੂਲੀ ਚੜਾ ਦਿੱਤਾ ਗਿਆ ਸੀ । ਅਜਿਹੇ ਮਨੁੱਖ ਸੰਸਾਰ ਤੇ ਆਉਂਦੇ ਹਨ, ਆਪਣਾ ਸੰਖੇਪ ਰੋਲ ਅਦਾ ਕਰਦੇ ਹਨ ਅਤੇ ਤੁਰ ਜਾਂਦੇ ਹਨ । ਅਸੀਂ ਅਭਾਗੇ, ਜਿਨਾਂ ਨੂੰ ਅਜਿਹੇ ਕੌਮੀ ਦੁਖਾਂਤ ਦੀ ਮਾਨਸਿਕ ਪੀੜਾ ਹੰਢਾਉਣ ਦੀ ਸਜ਼ਾ ਮਿਲੀ ਹੈ ਅਤੇ ਸੰਤ ਜਰਨੈਲ ਸਿੰਘ ਜਿਹੇ ਸੱਤਵਾਦੀ ਮਹਾਂਪੁਰਖ ਤੋਂ ਮਹਿਰੂਮ ਸੰਸਾਰ ਵਿੱਚ ਜੀਣਾ ਪੈ ਰਿਹਾ ਹੈ, ਅਖੀਰ ਇਹ ਅਰਦਾਸ ਹੀ ਕਰ ਸਕਦੇ ਹਾਂ ਕਿ:

‘ਹੇ ਅਕਾਲ ਪੁਰਖ ! ਮੁੜ ਅਜਿਹਾ ਕਦੇ ਨਾ ਵਾਪਰੇ ।’

# ਭਿੰਡਰਾਂਵਾਲੇ ਦੀ ਸ਼ਮਸ਼ੀਰ*

*– ਗੁਰਤੇਜ ਸਿੰਘ*

ਨਿਹਾਇਤ ਗ਼ਲਤ ਸਮਝਿਆ ਗਿਆ, ਵਿਗਾੜ ਕੇ ਪੇਸ਼ ਕੀਤਾ ਗਿਆ ਅਤੇ ਬਦਨਾਮ ਕੀਤਾ ਗਿਆ ਸੰਤ ਭਿੰਡਰਾਂਵਾਲਾ, ਇੱਕ ਸੱਚਾ-ਸੁੱਚਾ, ਤਰਕਪੂਰਣ ਅਤੇ ਅਸੂਲੀ ਮਨੁੱਖ ਹੈ ਜੋ ਚੋਰ ਨੂੰ ਚੋਰ ਕਹਿਣ ਚ ਖਰੇ ਸ਼ਬਦ ਇਸਤੇਮਾਲ ਕਰਨੋਂ ਬਿਲਕੁਲ ਨਹੀਂ ਝਿਜਕਦਾ । ਉਹ ਅਜੋਕੇ ਰਾਜਨੀਤਕਾਂ ਦੀ ਤਰਾਂ ਗਿਰਗਿਟ ਵਾਂਗ ਰੰਗ ਨਹੀਂ ਬਦਲਦਾ । ਉਸਨੇ ਕਦੇ ਵੀ ਵੱਖਵਾਦ ਜਾਂ ਹਿੰਸਾ ਦਾ ਪ੍ਰਚਾਰ ਨਹੀਂ ਕੀਤਾ। ਹਾਂ, ਪਰ ਉਹ ਆਪਣੀ ਕੌਮ ਲਈ ਬਰਾਬਰਤਾ ਅਤੇ ਇਨਸਾਫ਼ ਦੀ ਪੂਰਨ ਰੂਪ ਚ ਪ੍ਰਾਪਤੀ ਦੀ ਬਜਾਏ ਡੰਗ-ਟਪਾਊ ਅਤੇ ਰਸੀਲੇ ਲਾਰੇ-ਲੱਪਿਆਂ ਨੂੰ ਪ੍ਰਵਾਨ ਨਹੀਂ ਕਰਦਾ ।

– ਸੰਪਾਦਕ, ਸਿੱਖ ਰੀਵਿਊ

ਅਜੋਕੇ ਦਿਨਾਂ ਚ ਸੰਤ ਜਰਨੈਲ ਸਿੰਘ ਖ਼ਾਲਸਾ ਦੇ ਸ਼ਸਤਰਧਾਰੀ ਵਰਤਾਰੇ ਨੂੰ ਲਗਾਤਾਰ ਬੇਹੂਦਾ ਢੰਗ ਨਾਲ ਭਾਰਤੀ ਉਪ-ਮਹਾਂਦੀਪ ਵਿਚਲੀ ਸਭ ਤੋਂ ਭਿਆਨਕ ਮਰਜ਼ ਦੇ ਰੂਪ ਵਿੱਚ ਪ੍ਰਚਾਰਿਆ ਜਾ ਰਿਹਾ ਹੈ । ਉਸ ਦੇ ਸਿੱਧ-ਪੱਧਰੇ ਅਤੇ ਹਮੇਸ਼ਾ ਡੂੰਘੇ ਸਿਮਰਨ ਜਾਂ ਹਾਰਦਿਕ ਸ਼ਰਧਾ-ਭਾਵ ਵਿੱਚ ਲੀਨ ਰਹਿਣ ਵਾਲੇ ਸਾਥੀਆਂ ਨੂੰ ਮੀਡੀਏ ਦੀ ਜਾਦੂਈ ਛੜੀ ਨਾਲ ਮਹਿਜ਼ ਇਸ ਕਾਰਨ ਵਿਨਾਸ਼ ਅਤੇ ਤਬਾਹੀ ਫੈਲਾ ਰਹੇ ਨਿੱਜੀ ਖਾੜਕੂ ਹਥਿਆਰਬੰਦ ਟੋਲੇ ਦਾ ਰੂਪ ਦਿੱਤਾ ਜਾ ਰਿਹਾ ਹੈ ਕਿਉਂਕਿ ਉਹ ਸ਼ਸਤਰਾਂ ਸਹਿਤ ਵਿਚਰਦੇ ਹਨ । ਸਮੁੱਚੀ ਪ੍ਰੈੱਸ ਵੱਲੋਂ ਇਸ ਸੰਬੰਧੀ ਖੜੇ ਕੀਤੇ ਗਏ ਹਊਏ, ਜਿਨਾਂ ਦੀ ਵਾਸਤਵ ਵਿੱਚ ਕਿਤੇ ਕੋਈ ਹੋਂਦ ਨਹੀਂ ਹੈ, ਮੀਡੀਏ ਦੀ ਕਦੇ ਨਾ ਸੰਤੁਸ਼ਟ ਹੋ ਸਕਣ ਵਾਲੀ ਸਨਸਨੀ-ਫੈਲਾਊ ਹਿਰਸ ਦਾ ਹਿੱਸਾ ਹੈ । ਪਰ ਇਸ ਗੱਲ ਨੂੰ ਘੋਖਣ ਦੀ ਸਖ਼ਤ ਲੋੜ ਹੈ ਕਿ ਮੌਜੂਦਾ ਬ੍ਰਾਹਮਣਵਾਦੀ ਹਿੰਦੂ ਮਾਨਸਿਕਤਾ ਨੇ ਇਹਨਾਂ ਝੂਠੀਆਂ ਅਫ਼ਵਾਹਾ ਨੂੰ ਬਿਨਾ ਕੋਈ ਆਲੋਚਨਾਤਮਕ ਨਜ਼ਰੀਆ ਅਪਣਾਇਆਂ ਕਿਉਂ ਸਵਿਕਾਰ ਕਰ ਲਿਆ ? ਇਸ ਵਰਤਾਰੇ ਨੂੰ ਸਮਝਣ ਦੀ ਕੁੰਜੀ ਸ਼ਾਇਦ ਇਸ ਜਾਤ-ਪ੍ਰਥਾ-ਧਾਰੀ ਸਮਾਜ ਵਿੱਚ ਕਿਸੇ ਸ਼ਸਤਰਧਾਰੀ ਵਿਅਕਤੀ ਦੀ ਸਮਰੱਥਾ ਪ੍ਰਤੀ ਮੁਕੰਮਲ ਬੇਇਤਬਾਰੀ ਹੋਣ ਵਿੱਚ ਵਿਦਮਾਨ ਹੈ ।

ਇਹ ਪ੍ਰਚਾਰ-ਲਹਿਰ ਏਨੀ ਸ਼ਕਤੀਸ਼ਾਲੀ ਹੈ ਕਿ ਸਿੱਖਾਂ ਵਿਚਲੇ ਇੱਕ ਵਰਗ (ਜਿਨਾਂ ਨੂੰ ਭਰਮਾਊ ਸ਼ਬਦਾਵਲੀ ਵਿੱਚ ਨਰਮ-ਖ਼ਿਆਲੀ ਕਿਹਾ ਜਾਂਦਾ ਹੈ) ਤਕ ਦੇ ਵੀ ਪੈਰ ਉੱਖੜ ਗਏ ਹਨ । ਉਨਾਂ ਸਥਾਈ ਹਾਕਮ ਬਹੁਗਿਣਤੀ ਦੀ ਗੈਰ - ਵਾਜਬ ਦਵੈਤ -ਭਾਵਨਾ ਦਾ

* ਇਹ ਲੇਖ ਅੰਗ੍ਰੇਜ਼ੀ ਅਜੀਤ ਵੱਲੋਂ ਕਹਿ ਕੇ ਲਿਖਵਾਇਆ ਗਿਆ ਸੀ । ਇਹ ੧੧ ਅਗਸਤ, ੧੯੮੩ ਦਿਨ ਵੀਰਵਾਰ ਨੂੰ ਲਿਖਿਆ ਗਿਆ ਸੀ । ਜਦੋਂ ਅਜੀਤ ਨੇ ਇਸ ਨੂੰ ਛਪਣ ਤੋਂ ਨਾਂਹ ਕਰ ਦਿੱਤੀ ਤਾਂ ਮਗਰੋਂ ਇਹ ਸਿੱਖ ਰੀਵਿਊ, ਕਲਕੱਤਾ ਵੱਲੋਂ ਨਵੰਬਰ, ੧੯੮੩ 'ਚ ਛਾਪਿਆ ਗਿਆ । ਇਸ ਦਾ ਅਨੁਵਾਦ ਪ੍ਰੋ: ਕੁਲਬੀਰ ਸਿੰਘ ਵੱਲੋਂ ਕੀਤਾ ਗਿਆ ਹੈ ।

ਗ਼ੁਲਾਮਾਂ ਵਾਂਗ ਪੱਖ ਪੂਰਨ ਦੇ ਕਈ ਯਤਨ ਕੀਤੇ ਗਏ ਹਨ ਅਤੇ ਬੇਅਕਲੀਪੂਰਵਕ ਹਾਕਮ ਬਹੁਗਿਣਤੀ ਵੱਲੋਂ ਫੈਲਾਈ ਜਾ ਰਹੀ ਇਸ ਧਾਰਨਾ ਦਾ ਦੇਖਾ-ਦੇਖੀ ਸਮਰਥਨ ਕਰਨਾ ਆਰੰਭ ਦਿੱਤਾ ਹੈ ਕਿ ਸੰਤ ਦਾ ਸ਼ਸਤਰਧਾਰੀ ਹੋਣਾ ਧਾਰਮਿਕ ਤੌਰ ਤੇ ਅਣਉਚਿਤ ਹੈ-ਭਾਵੇਂ ਕਿ ਇਸ ਸੰਬੰਧੀ ਉਹਨਾਂ ਕੋਲ ਕੋਈ ਸਪਸ਼ਟ ਤਰਕ ਨਹੀਂ ਹੈ ।

ਪੁਰਾਤਨ ਸਮਿਆਂ ਤੋਂ ਲੈ ਕੇ ਅੱਜ ਤਕ ਦੇ ਹਥਿਆਰਾਂ ਤਕ, ਕਿਰਪਾਨ ਨੇ, ਵਿਸ਼ੇਸ਼ ਰੂਪ ਚ, ਨਿੱਜੀ ਠਾਠ-ਬਾਠ ਦੇ ਸ਼ਿੰਗਾਰ ਵਜੋਂ ਆਪਣਾ ਰੁਤਬਾ ਬਰਕਰਾਰ ਰੱਖਿਆ ਹੈ ਅਤੇ ਇਹ ਰਾਜਸੀ ਆਜ਼ਾਦੀ ਦਾ ਸਾਧਨ ਅਤੇ ਪ੍ਰਤੀਕ ਹੈ । ਸਵਿਟਜ਼ਰਲੈਂਡ ਦੇ ਉਹਨਾਂ ਪ੍ਰਾਂਤਾਂ ਵਿੱਚ, ਜਿੱਥੇ ਸਿੱਧਾ ਲੋਕਤੰਤਰ ਪ੍ਰਚੱਲਤ ਹੈ, ਨਾਗਰਿਕ ਆਪਣੀ ਆਜ਼ਾਦ ਹਸਤੀ ਦਾ ਦਾਅਵਾ ਜਿਤਾਉਣ ਖ਼ਾਤਰ ਰਿਵਾਜ ਦੇ ਤੌਰ ਤੇ ਕਟਾਰਾਂ ਪਹਿਨ ਕੇ ਅਸੈਂਬਲੀ ਵਿੱਚ ਜਾਂਦੇ ਹਨ । ਤਲਵਾਰ ਹਾਲਾਂ ਵੀ ਗੌਰਵ ਅਤੇ ਸਵੈ-ਮਾਣ ਦਾ ਆਲਮੀ ਚਿੰਨ ਹੈ । ਜਿਹੜੇ ਵੀ ਦੇਸ਼ਾਂ ਵਿੱਚ ਪ੍ਰਾਚੀਨ ਆਰੀਅਨ ਲੋਕਾਂ ਨੇ ਵਸੇਬਾ ਕੀਤਾ ਹੈ, ਉੱਥੇ ਸੂਰਬੀਰਤਾ ਦਾ ਆਦਰਸ਼ਕ ਬਿੰਬ ਇੱਕ ਸੱਚ-ਮੁੱਚ ਦੇ ਅਜਿੱਤ ਹੀਰੋ ਦੇ ਅੰਦਾਜ਼ ਵਿੱਚ ਜੰਗੀ ਘੋੜੇ ਦੀ ਸਵਾਰੀ ਕਰ ਰਹੇ ਇੱਕ ਪੂਰਨ ਹਥਿਆਰਬੰਦ ਨੌਜਵਾਨ ਦੀ ਤਸਵੀਰ ਹੈ । ਉਨਾਂ ਦੀ ਆਜ਼ਾਦੀ-ਪਸੰਦ ਪ੍ਰਚੰਡ ਮਾਨਸਿਕਤਾ ਨੇ ਉਨਾਂ ਲਈ ਇਹ ਲਾਜ਼ਮੀ ਬਣਾ ਦਿੱਤਾ ਸੀ ਕਿ ਉਹ ਘਸਿਆਰਿਆਂ ਵਾਂਗ ਵਿਚਰਨ ਦੀ ਬਜਾਏ ਸ਼ਾਹੀ ਮਰਦਾਂ ਵਾਲੀ ਦਿੱਖ ਨਾਲ ਸੰਸਾਰ ਵਿੱਚ ਵਿਚਰਨ । ਪ੍ਰਸਿੱਧ ਯੂਨਾਨੀ ਸੂਰਮੇ ਹੋਰੇਸ਼ੀਅਸ ਵਾਂਗ ਪ੍ਰਾਚੀਨ ਯੂਨੀਨੀ ਅਤੇ ਰੋਮਨ ਲੋਕ ਬਹੁ-ਗਿਣਤੀ ਦੀ ਧਉਂਸ ਮੂਹਰੇ ਵੀ ਅਡੋਲ ਰਹਿੰਦੇ, ਮੌਤ ਕਰਦੇ ਪਰ ਨਮੋਸ਼ੀ ਨਾਲ ਮਰਨ ਤੋਂ ਥਰ-ਥਰ ਕੰਬਦੇ ਸਨ । ਪ੍ਰਾਚੀਨ ਪੰਜਾਬੀਆਂ ਨਾਲ ਤਲਵਾਰ ਦਾ ਵਿਸ਼ੇਸ਼ ਸਾਥ ਰਿਹਾ ਹੈ ਅਤੇ ਅਲੈੱਗਜ਼ੈਂਡਰ ਵੱਲੋਂ ਪੰਜਾਬ ਤੋਂ ਤਲਵਾਰਾਂ ਮੰਗਵਾਉਣਾ ਬੜਾ ਜਾਣਿਆ-ਪਹਿਚਾਣਿਆ ਤੱਥ ਹੈ ।

ਸ਼ਸਤਰਾਂ ਪ੍ਰਤੀ ਇਸ਼ਕ ਅਤੇ ਇਸ ਤੋਂ ਪ੍ਰੇਰਿਤ ਹੋਣ ਵਾਲੀਆਂ ਮਾਨਸਿਕ ਰੁਚੀਆਂ ਨੇ ਪ੍ਰਾਚੀਨ ਸਮਿਆਂ ਤੋਂ ਹੀ ਪੰਜਾਬੀਆਂ ਦੇ ਸਮਾਜਕ ਅਤੇ ਰਾਜਸੀ ਤਾਣੇ-ਪੇਟੇ ਨੂੰ ਵੱਡੇ ਪੈਮਾਨੇ ਤੇ ਪ੍ਰਭਾਵਿਤ ਕੀਤਾ ਹੈ । ਬਰਾਬਰਤਾ ਦੀ ਵਿਆਪਕ ਤੀਬਰ ਪ੍ਰਵਿਰਤੀ ਉਨਾਂ ਦੇ ਸਮਾਜ ਦੀ ਵਿਸ਼ੇਸ਼ਤਾ ਸੀ ਜੋ ਉਨਾਂ ਦਰਮਿਆਨ ਕਿਸੇ ਵੀ ਕਿਸਮ ਦੀ ਜਾਤ-ਪ੍ਰਥਾ ਦੀ ਅਣਹੋਂਦ ਦਾ ਯਕੀਨ ਦਿਵਾਉਂਦੀ ਹੈ । ਉਨਾਂ ਦੀਆਂ ਪੁਸ਼ਤਾਂ ਤੋਂ ਅੱਜ ਤਕ ਪ੍ਰਚਲਤ ਪ੍ਰਾਰਥਨਾਵਾਂ ਪ੍ਰਗਟ ਕਰਦੀਆਂ ਹਨ ਕਿ ਉਹ ਆਪਣੇ ਪੂਜਨੀਕ ਦੇਵਤਿਆਂ ਉਪਰ ਵੀ ਆਪਣੇ ਖ਼ੂਨੀ ਰਿਸ਼ਤੇ ਵਾਂਗ ਹੱਕ ਜਿਤਾਉਂਦੇ ਸਨ । ਉਨਾਂ ਦਾ ਰਾਜਸੀ-ਸਮਾਜਕ ਸੰਗਠਨ ਆਤਮ-ਨਿਰਭਰ ਇਕਾਈਆਂ ਦਾ ਸਮੂਹ ਹੁੰਦਾ ਸੀ, ਜੋ ਆਪਣੀ ਖ਼ੁਦਮੁਖ਼ਤਾਰੀ ਪ੍ਰਤੀ ਹਮੇਸ਼ਾ ਤਤਪਰ ਰਹਿੰਦੇ ਸਨ । ਯੂਨਾਨੀ ਇਤਿਹਾਸਕਾਰਾਂ ਨੇ ਪੰਜਾਬ ਵਿੱਚ ਅਨੇਕਾਂ ਸੁਤੰਤਰ ਗਣਰਾਜਾਂ ਦੀ ਹੋਂਦ ਦਾ ਉਲੇਖ ਕੀਤਾ ਹੈ। ਸਰਬੱਤ ਦੇ ਭਲੇ ਦਾ ਸਿਧਾਂਤ ਉਨਾਂ ਵਿਚਲੇ ਤਮਾਮ ਸਮੂਹਕ ਰਾਜਸੀ-ਸਮਾਜਕ ਕਾਰਜਾਂ ਦਾ ਆਧਾਰ ਸੀ ।

ਇਹੀ ਕਾਰਨ ਸੀ ਕਿ ਮਹਾਯਾਨ ਬੁੱਧ-ਮੱਤ, ਆਪਣੀ ਉਦਾਰਵਾਦੀ ਦਿੱਖ ਅਤੇ ਨਿਰੋਲ ਸਰਬ-ਸਾਂਝੇ ਸਰੋਕਾਰਾਂ ਸਦਕਾ, ਪੰਜਾਬ ਵਿੱਚ ਡੂੰਘੀਆਂ ਜੜਾਂ ਲਾ ਗਿਆ । ਪੰਜਾਬ ਨੇ ਬੁੱਧ-ਮੱਤ ਨੂੰ ਏਨੀ ਸ਼ਿੱਦਤ ਨਾਲ ਸਵਿਕਾਰਿਆ ਕਿ ਪੰਜਾਬ ਦੀ ਧਰਤੀ ਬੁੱਧ ਧਰਮ ਦੇ ਵਿਸ਼ਵੀਕਰਨ ਲਈ ਪ੍ਰਚਾਰ ਸਰਗਰਮੀਆਂ ਦੇ ਸੰਚਾਲਨ ਦਾ ਕਾਰਗਰ ਗੜ ਹੋ ਨਿੱਬੜੀ; ਜਿੱਥੋਂ ਇਹ ਬੁੱਧ-ਮੱਤ ਚੀਨ, ਅਫ਼ਗਾਨਿਸਤਾਨ ਅਤੇ ਇਸ ਤੋਂ ਵੀ ਅਗਾਂਹ ਤਕ ਜਾ ਫੈਲਿਆ । ਤਤਕਾਲੀ ਬ੍ਰਾਹਮਣਵਾਦ ਇਸ ਨਰੋਏ ਸਮਾਜ, ਜੋ ਮਨੁੱਖਤਾ ਦੀ ਸਦੀਵੀ ਖ਼ੁਸ਼ਹਾਲੀ ਨੂੰ ਸਮਰਪਤ ਜ਼ਬਰਦਸਤ ਨਵੇਂ-ਨਵੇਲੇ ਵਿਚਾਰਾਂ ਨੂੰ ਨਿਵਾਜਣ ਦੇ ਸਮਰੱਥ ਸੀ, ਨੂੰ ਕੈਰੀ ਅੱਖ ਨਾਲ ਵੇਖਣੋਂ ਜ਼ਰਾ ਨਾ ਉੱਕਿਆ । ਕੀ ਪਰਉਪਕਾਰੀ ਗੁਰੂ ਸਾਹਿਬਾਨਾਂ ਵੱਲੋਂ ਪੰਜਾਬ ਨੂੰ ਆਪਣੇ ਕਲਿਆਣਕਾਰੀ ਮਿਸ਼ਨ ਦਾ ਕੇਂਦਰ ਬਣਾਏ ਜਾਣ ਦਾ ਤਰਕ ਜਾਣਨ ਲਈ ਉਪਰੋਕਤ ਚਰਚਾ ਕਾਫ਼ੀ ਨਹੀਂ ਹੈ ?

ਜ਼ੋਰ ਫੜ ਰਹੇ ਬ੍ਰਾਹਮਣਵਾਦ ਨੇ ਹਿੰਦੂ ਸਮਾਜ ਨੂੰ ਇਸ ਤਬਦੀਲੀ ਦੇ ਦੌਰ ਤੋਂ ਬਿਲਕੁਲ ਅਭਿੱਜ ਰੱਖਣ ਲਈ ਪੂਰਾ ਤਾਣ ਲਾਇਆ । ਆਪਣੇ ਗ਼ਲਬੇ ਨੂੰ ਕਾਇਮ ਰੱਖਣ ਹਿਤ, ਸਥਾਈ ਥੰਮ ਵਜੋਂ, ਉਸਨੇ ਪ੍ਰਮੁੱਖ ਰੂਪ ਵਿੱਚ ਜਾਤ-ਪਾਤ ਦੇ ਕੱਟੜ ਤਾਣੇ-ਬਾਣੇ ਦੀ ਓਟ ਲਈ । ਜਾਤਾਂ ਨੂੰ ਰੱਬੀ ਹੁਕਮ ਵਜੋਂ ਨਿਸ਼ਚਿਤ ਕੀਤਾ ਗਿਆ । ਜਾਤ ਵੰਡ ਅਨੁਸਾਰ ਆਪਣੇ ਕਿੱਤੇ ਨਿਭਾਉਣ ਅਤੇ ਮੋਖਸ਼-ਪ੍ਰਾਪਤੀ ਵਿਚਾਲੇ ਪਰਸਪਰ ਸੰਬੰਧ ਹੋਣ ਦੀ ਧਾਰਨਾ ਪ੍ਰਚਲਤ ਕੀਤੀ ਗਈ । ਵਿਅਕਤੀਗਤ ਮਾਨਸਿਕਤਾ ਨੂੰ ਡਾਵਾਂ-ਡੋਲ ਕਰਨ ਲਈ ਭਿੱਟ ਦੇ ਸੰਕਲਪ ਨੂੰ ਨਾਲ ਰਲਾਇਆ ਗਿਆ । ਉਪਰੋਕਤ ਵੰਡ-ਪ੍ਰਣਾਲੀ ਨੂੰ ਮੰਨਣ ਤੋਂ ਨਾਬਰ ਵਿਅਕਤੀਆਂ ਅਤੇ ਵਿਰੋਧੀ ਵਰਗਾਂ ਦੇ ਸਿਰ ਤੇ ਹਮੇਸ਼ਾ ਉਨਾਂ ਦਾ ਸਮਾਜਕ ਰੁਤਬਾ ਘਟਾ ਦਿੱਤੇ ਜਾਣ ਦੀ ਤਲਵਾਰ ਲਟਕਾਈ ਰੱਖਣ ਦੀ ਵਿਵਸਥਾ ਕੀਤੀ ਗਈ। ਇਉਂ ਮੁਕੰਮਲ ਰੂਪ ਵਿੱਚ ਕੇਵਲ ਅਤੇ ਕੇਵਲ ਬ੍ਰਾਹਮਣ-ਕਸ਼ੱਤਰੀ ਗੱਠਜੋੜ ਦੇ ਫ਼ਾਇਦੇ ਹਿਤ (ਜਿਸ ਵਿੱਚ ਸਰਦਾਰੀ ਫਿਰ ਬਾ੍ਹਮਣ ਦੀ ਹੀ ਸੀ) ਲੋਕਾਂ ਦੇ ਅਣਗਿਣਤ ਵਿਸ਼ਾਲ ਸਮੂਹ ਨੂੰ ਨਿਰਦੈਤਾਪੂਰਵਕ ਗ਼ੁਲਾਮੀ ਦੀ ਤਰਸਯੋਗ ਹਾਲਤ ਤਕ ਦੁਰਕਾਰਿਆ ਗਿਆ । ਕਸ਼ੱਤਰੀਆਂ ਨੂੰ ਵਰਣ-ਆਸ਼ਰਮ ਜਾਂ ਦੂਜੇ ਸ਼ਬਦਾਂ ਵਿੱਚ ਜਾਤ-ਪਾਤ ਦੇ ਤਜਵੀਜ਼ਸ਼ੁਦਾ ਨਿਯਮਾਂ ਦੀ ਰਖਵਾਲੀ ਦਾ ਕੰਮ ਸੰਭਾਲਿਆ ਗਿਆ ਅਤੇ ਕੇਵਲ ਇਸ ਵਰਗ ਦੇ ਲੋਕਾਂ ਨੂੰ ਹੀ ਪੇਸ਼ੇ ਵਜੋਂ ਸੈਨਿਕ ਗਤੀਵਿਧੀਆਂ ਲਈ ਹਥਿਆਰ ਪ੍ਰਯੋਗ ਕਰਨ ਦੀ ਆਗਿਆ ਦਿੱਤੀ ਗਈ ।

ਸ਼ੂਦਰ ਜਾਂ ਅਜੋਕੀ ਸ਼ਬਦਾਵਲੀ ਚ ਦਲਿਤ, ਜਿਸ ਹੱਕ ਤਕ ਨਰਕ ਭੋਗਣ ਲਈ ਮਜਬੂਰ ਸਨ, ਉਸ ਦੀ ਸੀਮਾ ਸ਼ਾਸਤਰਾਂ (ਧਾਰਮਕ-ਆਚਾਰ-ਸੰਹਿਤਾ ਨੂੰ ਨਿਰਧਾਰਤ ਕਰਦੇ ਕਾਨੂੰਨ) ਦੀਆਂ ਢੁਕਵੀਆਂ ਮੱਦਾਂ ਤੋਂ ਮਾਪੀ ਜਾ ਸਕਦੀ ਹੈ । ਇਹ (ਸ਼ਾਸਤਰ) ਮਹਿਜ਼ ਥੋਥੀ ਸ਼ਬਦਾਵਲੀ ਹੀ ਨਹੀਂ ਸੀ ਬਲਕਿ ਇਸਨੂੰ ਹਿੰਦੂ-ਜਗਤ ਵੱਲੋਂ ਰੱਬ ਦੇ ਅਵਤਾਰਾਂ ਵਜੋਂ ਮੰਨੇ ਜਾਂਦੇ ਸ੍ਰੀ ਕਿਸ਼ਨ ਅਤੇ ਸ੍ਰੀ ਰਾਮ ਦਾ ਸਮਰਥਨ ਵੀ ਪ੍ਰਾਪਤ ਸੀ । ਸ੍ਰੀ ਰਾਮ ਨੂੰ ਤਾਂ ਖ਼ਾਸ ਤੌਰ ਤੇ ਅੱਜ ਤਾਈਂ ਮਰਿਆਦਾਪੁਰਸ਼ੋਤਮ ਵਜੋਂ ਪੂਜਿਆ ਜਾਂਦਾ ਹੈ। ਇਹ ਦੋਵੇਂ ਰੱਬੀ ਅਵਤਾਰ ਹੋਣ ਦੇ ਨਾਲ-ਨਾਲ ਬਾਦਸ਼ਾਹ ਵੀ ਸਨ ।

ਸਥਾਪਤ ਮਨੌਤ ਅਨੁਸਾਰ ਪਰਜਾਪਤੀ ਨੇ ਉਸਨੂੰ (ਸ਼ੂਦਰ ਨੂੰ) ਹੋਰਨਾਂ ਜਾਤਾਂ ਦੇ ਗ਼ੁਲਾਮ ਵਜੋਂ ਪੈਦਾ ਕੀਤਾ ਹੈ (ਮਹਾਂਭਾਰਤ ੧੨, ੨੨੯੫, ੨੨੯੭)। ਆਇਤਰਿਆ ਬਾ੍ਹਮਣ ਸ਼ੂਦਰ ਨੂੰ ਬਿਨਾ ਦੋਸ਼ ਕੋਰੜੇ ਮਾਰੇ ਜਾਣ ਦੀ ਸਜ਼ਾ ਦਾ ਅਧਿਕਾਰੀ ਕਹਿੰਦਾ ਹੈ (ਯਥਾ ਨਾਮਾਵਾਧਿਆ) । ਅਪਸਤੰਭਾ (੧੧੧, ੧੦-੨੭) ਨਿਰਧਾਰਤ ਕਰਦਾ ਹੈ ਕਿ ਉਪਰਲੀਆਂ ਤਿੰਨ ਜਾਤਾਂ ਦੇ ਮਨੁੱਖਾਂ ਵਿਰੁੱਧ ਅਪਮਾਨਜਨਕ ਸ਼ਬਦ ਵਰਤਣ ਵਾਲੇ ਸ਼ੂਦਰ ਦੀ ਜੀਭ ਕੱਟ ਦਿੱਤੀ ਜਾਵੇ । ਪਹਿਲੀਆਂ ਤਿੰਨ ਜਾਤਾਂ ਨਾਲ ਬਰਾਬਰਤਾ ਹਾਸਲ ਕਰਨ ਦੀ ਹਿਮਾਕਤ ਕਰਨ ਵਾਲੇ ਸ਼ੂਦਰ ਨੂੰ ਕੋਰੜੇ ਮਾਰੇ ਜਾਣ । ਇਸ ਤੋਂ ਵੀ ਅਗਾਂਹ ਵਿਵਸਥਾ ਸੀ ਕਿ ਜੇ ਕੋਈ ਸ਼ੂਦਰ ਦਿਵ ਜਾਤੀਆਂ ਦੇ ਨਾਮ ਅਤੇ ਜਨਮ ਸੰਬੰਧੀ ਬੋਲ-ਕੁਬੋਲ ਕਰੇ ਤਾਂ ਉਸਦੇ ਮੂੰਹ ਚ ਦਸ ਉਂਗਲ ਲੰਮਾ ਲੋਹੇ ਦਾ ਕਿੱਲ ਠੋਕ ਦਿੱਤਾ ਜਾਵੇ। ਸ਼ੂਦਰ ਨੂੰ ਧਾਰਮਿਕ ਰਸਮਾਂ ਅਦਾ ਕਰਨ ਦੀ ਮਨਾਹੀ ਸੀ । ਉਸ ਨੂੰ ਧਰਮ ਦੇ ਗਿਆਨ ਤੋਂ ਬਿਲਕੁਲ ਅਣਜਾਣ ਰੱਖੇ ਜਾਣ ਦਾ ਹੁਕਮ ਸੀ । ਜੋ ਸ਼ੂਦਰ ਦਿਵ ਜਾਤੀਆਂ ਦੇ ਕਿਸੇ ਵਿਅਕਤੀ ਨੂੰ ਗਾਲੀ-ਗਲੋਚ ਕਰੇ ਜਾਂ ਉਸ ਤੇ ਸਰੀਰਕ ਹਮਲਾ ਕਰੇ ਤਾਂ ਉਸ ਦਾ ਸੰਬੰਧਤ ਅੰਗ ਕੱਟ ਦਿਓ; ਜੇ ਸ਼ੂਦਰ ਚੋਰੀ-ਛਿਪੇ ਵੇਦਾਂ ਦਾ ਉਚਾਰਨ ਸਰਵਣ ਕਰੇ ਤਾਂ ਉਸਦੇ ਕੰਨਾਂ ਚ ਪਿਘਲੀ ਹੋਈ ਲਾਖ ਜਾਂ ਸਿੱਕਾ ਪਾ ਦਿੱਤਾ ਜਾਵੇ; ਜੇ ਉਹ ਵੇਦਾਂ ਦਾ ਉਚਾਰਣ ਕਰੇ ਤਾਂ ਉਸਦੀ ਜੀਭ ਕੱਟ ਦਿੱਤੀ ਜਾਵੇ; ਜੇ ਉਹ ਵੈਦਿਕ ਭਜਨਾਂ ਨੂੰ ਜ਼ੁਬਾਨੀ ਯਾਦ ਕਰ ਲਵੇ ਤਾਂ ਉਸ ਦੇ ਸਰੀਰ ਦੇ ਟੁਕੜੇ ਕਰ ਦਿੱਤੇ ਜਾਣ (ਗੌਤਮ ੧੨।) । ਮਨੂੰ ਨੇ ਏਦੂੰ ਵੀ ਅਗਾਂਹ ਨਿਰਧਾਰਤ ਕਰ ਦਿੱਤਾ ਕਿ ਜੋ ਸ਼ੂਦਰ ਅਭਿਮਾਨਪੂਰਵਕ ਬਾ੍ਹਮਣ ਨੂੰ ਧਰਮ-ਉਪਦੇਸ਼ ਦੇਵੇ ਤਾਂ ਰਾਜਾ ਉਸਦੇ ਮੂੰਹ ਅਤੇ ਕੰਨਾਂ ਚ

ਗਰਮ ਤੇਲ ਪੁਆ ਦੇਵੇ ।

ਸਵਾਮੀ ਧਰਮ ਤੀਰਥ ਨੇ ਬੜਾ ਬੇਝਿਜਕ ਹੋ ਕੇ ਇਸ ਸਥਿਤੀ ਦਾ ਨਿਚੋੜ ਪੇਸ਼ ਕੀਤਾ ਹੈ-ਕਿਸੇ ਵੀ ਸਾਮਰਾਜੀ ਤਾਕਤ ਨੇ ਕਦੇ ਵੀ ਕਮਜ਼ੋਰ ਲੋਕਾਂ ਉਪਰ ਏਨਾ ਨਿਰਦਈ ਅਤੇ ਆਤਮਾ-ਵਿਨਾਸ਼ੀ ਗ਼ਲਬਾ ਸਥਾਪਤ ਨਹੀਂ ਕੀਤਾ ਜਿੰਨਾ ਬ੍ਰਾਹਮਣਾਂ ਨੇ ਹੋਰਨਾਂ ਹਿੰਦੂਆਂ ਉਪਰ ਕੀਤਾ ਹੈ ਅਤੇ ਨਾ ਹੀ ਇਹਨਾਂ ਵਾਂਗ ਸ੍ਰੇਸ਼ਠ ਮਨੁੱਖਾਂ ਦੀ ਕਿਸੇ ਜਾਤੀ ਨੇ ਕਦੇ ਏਨੀ ਹੰਕਾਰ ਭਰੀ ਸਰਬਉੱਚਤਾ ਅਤੇ ਝੂਠੀ ਮਹਾਨਤਾ ਦਾ ਹੱਕ ਜਮਾਇਆ ਹੈ ।

ਇਹ ਜਾਣਨ ਲਈ ਕੋਈ ਧੁਰੰਧਰ ਵਿਦਵਾਨ ਹੋਣ ਦੀ ਲੋੜ ਨਹੀਂ ਹੈ ਕਿ ਕਿਸੇ ਵੀ ਸਮਾਜ ਵਿੱਚ ਅਜਿਹਾ ਦਮਨ ਅਤੇ ਅੱਤਿਆਚਾਰ ਸਦਾ ਲਈ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ । ਸਾਰਾ ਜੱਗ ਜਾਣਦਾ ਹੈ ਕਿ ਮਹਾਤਮਾ ਬੁੱਧ ਨੇ ਅਜਿਹੇ ਜ਼ੁਲਮ ਨੂੰ ਸਫ਼ਲਤਾਪੂਰਵਕ ਵੰਗਾਰਿਆ ਸੀ । ਇਸ ਲਈ ਬ੍ਰਾਹਮਣਵਾਦ ਨੇ ਆਪਣਾ ਗ਼ਲਬਾ ਸੁਰੱਖਿਅਤ ਕਾਇਮ ਰੱਖਣ ਹਿਤ ਨਕਲੀ-ਅਧਿਆਤਮਕ ਅਤੇ ਦੁਨਿਆਵੀਂ ਹੱਥਕੰਡੇ ਅਪਨਾਉਣ ਲਈ ਬੇਹੱਦ ਤਰੱਦਦ ਕੀਤਾ । ਜਾਤ-ਵੰਡ ਨੂੰ ਬੜੇ ਜ਼ੋਰ-ਸ਼ੋਰ ਨਾਲ ਰੱਬ ਦੀ ਰਜ਼ਾ ਵਜੋਂ ਪ੍ਰਚਾਰਿਆ ਗਿਆ ਅਤੇ ਇਸ ਨੂੰ ਕਰਮ ਦੇ ਸਰਬ-ਸਮਰੱਥ ਸੰਕਲਪ ਰਾਹੀਂ ਜੋਰਦਾਰ ਮਜ਼ਬੂਤੀ ਪ੍ਰਦਾਨ ਕੀਤੀ ਗਈ । ਸ਼ੂਦਰ ਨੂੰ ਇਹ ਜਚਾਇਆ ਗਿਆ ਕਿ ਉਸਦੀ ਸਦੀਵੀਂ ਜ਼ਲਾਲਤ ਭਰੀ ਗ਼ੁਲਾਮੀ ਰੱਬੀ-ਰਜ਼ਾ ਅਨੁਸਾਰ ਸੀ ਅਤੇ ਕੇਵਲ ਉਸ ਦੇ ਆਪਣੇ ਪੂਰਬਲੇ ਕਰਮਾਂ ਦਾ ਸਿੱਟਾ ਸੀ । ਆਪਣੀ ਜਾਤ ਦੇ ਭਾਗਾਂ ਵਿੱਚ ਲਿਖੇ ਫ਼ਰਜ਼ਾਂ ਨੂੰ ਨਿਭਾਉਂਦਿਆਂ ਜਿੰਨੀ ਪ੍ਰਸੰਨਤਾ ਨਾਲ ਉਹ ਇਸ ਰੱਬੀ-ਰਜ਼ਾ ਨੂੰ ਮੰਨੇਗਾ, ਇਸ ਤੇ ਹੀ ਉਸਦੀ ਮੁਕਤੀ-ਪ੍ਰਾਪਤੀ ਨਿਰਭਰ ਕਰੇਗੀ । ਚੁੱਪ-ਚਾਪ ਕਸ਼ਟ ਸਹਿਣਾ ਅਤੇ ਆਪਣੀ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਖ਼ੁਸ਼ੀ-ਖ਼ੁਸ਼ੀ ਚੁੰਮਣਾ ਹੀ ਉਸਦਾ ਇੱਕੋ-ਇੱਕ ਧਾਰਮਿਕ ਫ਼ਰਜ਼ ਸੀ ।

ਵਿਸ਼ਾਲ ਜਨ-ਸਮੂਹ ਦੀ ਕੀਮਤ ਤੇ ਕੁਝ ਕੁ ਲੋਕਾਂ ਦੀ ਐਸ਼ੋ-ਇਸ਼ਰਤ ਲਈ ਉਸਾਰੇ ਗਏ ਸਮਾਜ ਨੂੰ ਮਹਿਜ਼ ਜਾਅਲੀ ਅਧਿਆਤਮਕ ਹੱਥਕੰਡਿਆਂ ਨਾਲ ਹੀ ਨਹੀਂ ਸੀ ਦਬਾਈ ਰੱਖਿਆ ਜਾ ਸਕਦਾ । ਇਸ ਲਈ, ਹੋਰ ਚੌਕਸੀ ਹਿਤ, ਕਈ ਦੁਨਿਆਵੀ ਹੱਥਕੰਡੇ ਵੀ ਅਮਲ ਚ ਲਿਆਂਦੇ ਗਏ ।

ਧਾਰਮਕ ਜ਼ਾਬਤੇ ਦੀ ਢੁੱਚਰ ਹੇਠ ਸ਼ੂਦਰ ਵੱਲੋਂ ਹਥਿਆਰਾਂ ਦੇ ਪ੍ਰਯੋਗ ਅਤੇ ਜੰਗੀ ਹੁਨਰ ਸਿੱਖਣ ਤੇ ਵੀ ਪਾਬੰਦੀ ਲਾਈ ਗਈ । ਮੁਕੰਮਲ ਤੌਰ ਤੇ ਨਿਹੱਥੇ ਲੋਕਾਂ ਨੂੰ ਹੀ ਅਜਿਹੀ ਜ਼ਲਾਲਤ ਵਿੱਚ ਵੀ ਸੰਤੁਸ਼ਟੀ ਮਹਿਸੂਸ ਕਰਨ ਲਈ ਮਜਬੂਰ ਕੀਤਾ ਜਾ ਸਕਦਾ ਸੀ । ਆਪਣੀ ਇਸ ਮਨਸ਼ਾ ਦੀ ਯਕੀਨੀ ਪੂਰਤੀ ਹਿਤ ਸਭ ਤੋਂ ਸੱਭਿਅਕ ਅਖਵਾਉਣ ਵਾਲਾ ਬ੍ਰਾਹਮਣ ਨੀਚਤਾ ਦੀ ਜਿਸ ਹੱਦ ਤਕ ਗਿਆ, ਇਹ ਮਹਾਂਭਾਰਤ ਦੇ ਇੱਕ ਗਿਆਨ-ਵਧਾਊ ਬਿਰਤਾਂਤ ਰਾਹੀਂ ਬਿਹਤਰ ਸਮਝੀ ਜਾ ਸਕਦੀ ਹੈ । ਇਹ ਦੁਖਾਂਤਕ ਕਿੱਸਾ ਇੱਕ ਗੁਣਵਾਨ ਪਰ ਸਾਦਾ-ਸੁਭਾਅ ਦਲਿਤ ਨੌਜਵਾਨ, ਏਕਲੱਵਿਆ, ਦਾ ਹੈ, ਜੋ ਸੈਨਿਕ ਰੁਚੀਆਂ ਦਾ ਮਾਲਕ ਸੀ । ਉਹ ਜੰਗੀ ਕਲਾਬਾਜ਼ੀ ਵਿੱਚ ਨਿਪੁੰਨਤਾ ਹਾਸਲ ਕਰਨ ਅਤੇ ਸ਼ਸਤਰਾਂ ਦੇ ਪ੍ਰਯੋਗ ਵਿੱਚ ਮੁਹਾਰਤ ਪ੍ਰਾਪਤ ਕਰਨ ਲਈ ਤਰਸਦਾ ਰਿਹਾ ਪਰ ਕੋਈ ਵੀ ਉਸਤਾਦ ਉਸ ਨੂੰ ਸਿੱਖਿਅਤ ਕਰਨ ਲਈ ਤਿਆਰ ਨਹੀਂ ਸੀ । ਸਭ ਤੋਂ ਵੱਧ ਵਿਦਵਾਨ ਬ੍ਰਾਹਮਣ ਦਰੋਣਾਚਾਰੀਆ, ਜੋ ਕੌਰਵ ਅਤੇ ਪਾਂਡਵ ਰਾਜਕੁਮਾਰਾਂ ਦਾ ਸਾਂਝਾ ਉਸਤਾਦ ਸੀ, ਨੇ ਬੜੀ ਘਿਰਣਾਪੂਰਵਕ ਉਸ ਨੂੰ ਆਪਣਾ ਸ਼ਿਸ਼ ਬਣਾਉਣੋਂ ਇਨਕਾਰ ਕਰ ਦਿੱਤਾ । ਕੋਈ ਵੀ ਹੱਤਕ-ਭਰਪੂਰ ਇਨਕਾਰ ਏਕਲੱਵਿਆ ਨੂੰ ਨਿਰਉਤਸ਼ਾਤ ਨਾ ਕਰ ਸਕਿਆ । ਉਹ ਸ਼ਾਂਤ ਵਾਤਾਵਰਨ ਵਿੱਚ ਸਿਮਰਨ ਕਰਨ, ਆਪਣੇ-ਆਪ ਨੂੰ ਸਿੱਖਿਅਤ ਕਰਨ ਅਤੇ ਅਭਿਆਸ ਹੇਤੂ ਜੰਗਲਾਂ ਵਿੱਚ ਚਲਾ ਗਿਆ । ਛੇਤੀ ਹੀ ਇਹ ਜੱਗ-ਜ਼ਾਹਰ ਹੋ ਗਿਆ ਕਿ ਉਹ (ਏਕਲੱਵਿਆ) ਜੰਗੀ-ਕਲਾ ਵਿੱਚ ਤਜਰਬੇਕਾਰ ਰਿਸ਼ੀ ਦਰੋਣਾਚਾਰੀਆ ਵੱਲੋਂ ਬੜੀ ਮੁਸ਼ੱਕਤ ਨਾਲ ਸਿੱਖਿਅਤ ਕੀਤੇ ਸਾਰੇ ਰਾਜਕੁਮਾਰਾਂ ਨਾਲੋਂ ਵੱਧ ਨਿਪੁੰਨ ਹੋ ਗਿਆ ਸੀ । ਭੈਭੀਤ ਹੋਏ ਬ੍ਰਾਹਮਣ ਨੇ ਏਕਲੱਵਿਆ ਨੂੰ

ਆਪਣੇ ਕੋਲ ਪੇਸ਼ ਹੋਣ ਲਈ ਸੱਦ ਭੇਜਿਆ ਅਤੇ ਆਪਣੇ ਅੰਦਰਲੀ ਖਲਬਲੀ ਦੇ ਆਵੇਸ਼ ਵਿੱਚ ਉਸ ਤੋਂ ਜਬਰੀ ਇਹ ਕਬੂਲ ਕਰਾਇਆ ਕਿ ਉਸਦੀ ਘਾਲਣਾ ਸਫਲ ਹੋਣ ਦਾ ਕਾਰਣ ਦੁਰਕਾਰੇ ਜਾਣ ਦੇ ਬਾਵਜੂਦ ਵੀ ਉਸ ਵੱਲੋਂ ਮਾਨਸਿਕ ਤੌਰ ਤੇ ਦਰੋਣਾਚਾਰੀਆ ਨੂੰ ਆਪਣਾ ਗੁਰੂ ਮੰਨਣਾ ਸੀ । ਉਸ ਨੂੰ ਇਸ ਝੂਠ ਨਾਲ ਸਹਿਮਤ ਕਰ ਲੈਣ ਮਗਰੋਂ ਝਟਪਟ ਉਸ (ਦਰੋਣਾਚਾਰੀਆ) ਨੇ ਆਪਣੀ ਮਿਹਨਤ ਬਦਲੇ ਗੁਰੂ-ਦਕਸ਼ਣਾ ਦੀ ਮੰਗ ਕੀਤੀ ਜਿਸ ਲਈ ਏਕਲੱਵਿਆ ਇਸ ਉਮੀਦ ਨਾਲ ਤੁਰੰਤ ਰਾਜ਼ੀ ਹੋ ਗਿਆ ਕਿ ਸ਼ਾਇਦ ਉਹ ਅਜੇ ਵੀ ਸ਼ਿਸ਼ ਵਜੋਂ ਅਪਣਾ ਲਿਆ ਜਾਵੇਗਾ । ਇਉਂ ਜਬਰੀ ਵਚਨ ਲੈਣ ਉਪਰੰਤ ਉਸ ਦੇ ਸੱਜੇ ਹੱਥ ਦਾ ਅੰਗੂਠਾ ਕੱਟ ਕੇ ਗੁਰੂ-ਦਕਸ਼ਣਾ ਲਈ ਗਈ ਅਤੇ ਇਉਂ ਉਸ ਨੂੰ ਨਕਾਰਾ ਕਰਕੇ ਹਮੇਸ਼ਾ ਲਈ ਸ਼ਸਤਰਾਂ ਦਾ ਪ੍ਰਯੋਗ ਕਰਨ ਤੋਂ ਅਸਮਰਥ ਕਰ ਦਿੱਤਾ ਗਿਆ ।

ਯਕੀਨਨ ਤੌਰ ਤੇ ਇਹ ਰਾਜਕੁਮਾਰ ਅਤੇ ਰਿਸ਼ੀ ਦੇ ਹਿਤ ਵਿੱਚ, ਪੂਰੀ ਸੋਚ-ਵਿਚਾਰ ਉਪਰੰਤ ਇਕੱਠੇ ਹੋ ਕੇ, ਇੱਕ ਦਲਿਤ ਨੂੰ ਸ਼ਸਤਰ-ਪ੍ਰਯੋਗ ਵਿੱਚ ਨਿਪੁੰਨਤਾ ਹਾਸਲ ਕਰਕੇ ਰਾਜਸੀ ਤੌਰ ਤੇ ਤਾਕਤਵਰ ਹੋਣ ਤੋਂ ਰੋਕੀ ਰੱਖਣ ਲਈ ਰਚੀ ਗਈ ਪ੍ਰਤੱਖ ਸਾਜਿਸ਼ ਸੀ । ਇਸ ਦੇ ਮੁਕਾਬਲੇ ਤੇ ਨੀਲੇ ਘੋੜੇ ਦੇ ਸ਼ਾਹ-ਅਸਵਾਰ ਨੇ ਐਲਾਨ ਹੀ ਇਹ ਕੀਤਾ ਸੀ ਕਿ ਉਸ ਦੀ ਗੁਰੂਤਾ ਦਾ ਮੁੱਖ-ਮੰਤਵ ਨੀਵੇਂ ਅਤੇ ਦੱਬੇ-ਕੁਚਲੇ ਲੋਕਾਂ ਨੂੰ ਧਾਰਮਿਕ ਉਮਾਹ ਦਾ ਜਲੌ ਅਤੇ ਰਾਜਸੀ ਤਾਕਤ ਦਾ ਨਿੱਘ, ਮੁਹੱਈਆ ਕਰਾਉਣਾ ਹੋਵੇਗਾ (ਜਿਨ ਕੀ ਜਾਤ ਵਰਨ ਕੁਲ ਨਾਹੀਂ, ਸਰਦਾਰੀ ਭਈ ਨਹੀਂ ਕਦਾਹੀ; ਤਿਨ ਤੇ ਗਿਹ ਸਰਦਾਰ ਬਨਾਊਂ, ਰਾਜ ਕਰਨ ਕੋ ਵਲ ਸਮਝਾਊਂ।। ਜਿਨ ਕੀ ਕੁਲ ਮੂਢਨ ਕੀ ਮਹਾਂ, ਅੱਖਰ ਭੇਵ ਨਾ ਜਾਨਤ ਕਹਾਂ; ਤਿਨ ਤੇ ਗਿਹ ਪੰਡਿਤ ਉਪਜਾਊਂ, ਵੇਦ ਪੜਨ ਕੋ ਵਲ ਸਮਝਾਊਂ।।) ਚਮਕੌਰ ਸਾਹਿਬ ਵਿਖੇ ਇਸ ਪਰਮ-ਕਿਰਪਾਲੂ ਸ਼ਹਿਨਸ਼ਾਹ ਨੇ ਆਪਣੇ ਹੱਥੀ ਆਪਣੀ ਕਲਗੀ ਉਤਾਰ ਕੇ ਬੜੇ ਪਿਆਰ ਨਾਲ ਸ੍ਰੇਸ਼ਟ-ਗੁਣੀ ਭਾਈ ਸੰਗਤ ਸਿੰਘ-ਅਜੋਕੀ ਭਾਸ਼ਾ ਚ ਇੱਕ ਦਲਿਤ ਸਿੱਖ-ਦੀ ਦਸਤਾਰ ਤੇ ਸਜਾ ਦਿੱਤੀ ।

ਸਿੱਖ ਧਰਮ ਦਾ ਬਾਰੀਕੀਪੂਰਵਕ ਅਧਿਅਨ ਕੀਤਾ ਜਾਵੇ ਤਾਂ ਸਿੱਖ ਧਰਮ ਜਾਤ-ਵੰਡ ਨੂੰ ਉਤਸ਼ਾਹਤ ਕਰਨ ਵਾਲੇ ਬ੍ਰਾਹਮਣਵਾਦ ਦੇ ਪ੍ਰਤੱਖ-ਵਿਰੋਧੀ ਸਿਧਾਂਤ ਵਜੋਂ ਪ੍ਰਗਟ ਹੋਏਗਾ । ਗੁਰੂ ਸਾਹਿਬਾਨਾਂ ਨੇ ਆਪਣਾ ਉਪਦੇਸ਼ ਇਸ ਮੁੱਢਲੇ ਤਰਕ ਦੇ ਆਧਾਰ ਤੇ ਆਰੰਭਿਆ ਸੀ ਕਿ ਹਰ ਰਾਜਸੀ ਤਾਕਤ ਦਾ ਅਸਲ ਸਰੋਤ ਲੋਕ ਹੀ ਹਨ ਅਤੇ ਉਨਾਂ ਨੂੰ ਬੇਰੋਕ ਰੂਹਾਨੀ ਅਤੇ ਪਦਾਰਥਕ ਖ਼ੁਸ਼ਹਾਲੀ (ਚੜਦੀ ਕਲਾ) ਦੇ ਵਿਕਾਸ ਦਾ ਜਮਾਂਦਰੂ ਹੱਕ ਹੈ । ਉਹਨਾਂ ਦੇ ਨਜ਼ਰੀਏ ਅਤੇ ਅਨੁਭਵ ਚ ਸਮਾਜ ਦੀਆਂ ਸਭ ਕੁਰੀਤੀਆਂ ਦੇ ਫੈਲਣ ਦਾ ਕਾਰਣ ਇਸ ਸਿਧਾਂਤ ਨੂੰ ਮੰਨਣ ਤੋਂ ਇਨਕਾਰੀ ਹੋਣਾ ਹੈ ਅਤੇ ਕੇਵਲ ਇਸ ਵਿਚਾਰ ਨੂੰ ਤਸਲੀਮ ਕੀਤਿਆਂ ਹੀ ਪੂਰਾ ਸੰਸਾਰ ਖ਼ੁਸ਼ਹਾਲ ਹੋਵੇਗਾ।

ਗੁਰੂ ਸਾਹਿਬਾਨਾਂ ਦੇ ਉਪਰੋਕਤ ਦਾਅਵੇ ਦੀ ਜੇ ਦਿਆਨਤਦਾਰੀ ਨਾਲ ਸਰਬ ਪੱਖੀ ਵਿਆਖਿਆ ਬਿਆਨ ਕਰੀਏ ਤਾਂ ਉਹ ਕੁਝ ਇਉਂ ਹੋਵੇਗੀ : ਲੋਕਾਂ ਦੀ ਮੁਕੰਮਲ ਬਰਾਬਰਤਾ ਅਤੇ ਭਲਾਈ, ਜੋ ਅਸੀਮ ਰੂਹਾਨੀ ਵਿਕਾਸ ਲਈ ਤਾਕਤ ਮੁਹੱਈਆ ਕਰਦੀ ਹੋਵੇ, ਹੀ ਉਹ ਕੇਂਦਰੀ ਵਿਚਾਰ ਹਨ ਜਿਨਾਂ ਦੁਆਲੇ ਸਮਾਜ ਦੀ ਨਵ-ਉਸਾਰੀ ਕੀਤੀ ਜਾਣੀ ਲਾਜ਼ਮੀ ਹੈ । ਇਸ ਖ਼ਾਤਰ, ਭਾਰਤੀ ਪ੍ਰਸੰਗ ਵਿੱਚ, ਜਾਤ-ਪ੍ਰਥਾ ਖ਼ਿਲਾਫ਼ ਸਖ਼ਤ ਜੰਗ ਲੁੜੀਂਦੀ ਹੈ । ਇਹ ਬਿਹਤਰ ਹੋਵੇਗਾ ਜੇ ਇਹ ਜੰਗ ਇਸ ਧਰਤੀ ਦੇ ਪੀੜਤਾਂ ਵੱਲੋਂ ਆਪਣੇ ਅੰਦਰ ਦ੍ਰਿੜ ਨਿਸ਼ਚਾ ਧਾਰ ਕੇ ਅਤੇ ਨਾਲ ਹੀ ਆਪਣੇ ਵੱਲੋਂ ਉਠਾਏ ਜਾਣ ਵਾਲੇ ਜੋਖ਼ਮ, ਜੋ ਸ਼ਲਾਘਾਯੋਗ ਹੋਵੇਗਾ, ਨੂੰ ਰੱਬੀ ਆਦੇਸ਼ ਮੰਨ ਕੇ ਖ਼ੁਦ ਲੜੀ ਜਾਵੇ । ਆਖ਼ਰਕਾਰ ਮੁਕੰਮਲ ਹਥਿਆਰਬੰਦ, ਰੂਹਾਨੀ ਤੌਰ ਤੇ ਸੁਤੰਤਰ, ਜਾਤੀ-ਪਾਤੀ ਸਮਾਜ ਤੋਂ ਅਲਹਿਦਾ ਖ਼ਾਲਸਾ ਅਵੱਸ਼ ਸਾਜਿਆ ਜਾਣਾ ਚਾਹੀਦਾ ਹੈ-ਜੋ ਹਰ ਤਰਾਂ ਦੇ ਅਨਿਆਂ ਅਤੇ ਧੱਕੇਸ਼ਾਹੀ ਵਿਰੁੱਧ ਜੰਗ ਦੀ ਅਗਵਾਈ ਕਰੇ । ਅਜਿਹੇ ਖ਼ਾਲਸੇ ਲਈ ਸਰਬੱਤ ਦੇ ਭਲੇ ਹਿਤ ਰਾਜਸੀ ਤਾਕਤ ਪ੍ਰਾਪਤ ਕਰਨੀ ਲਾਜ਼ਮੀ ਹੈ ।

ਉਪਰੋਕਤ ਮਿਸ਼ਨ ਅਤੇ ਹੋਰ ਬੇਹੱਦ ਠੋਸ ਦਾਰਸ਼ਨਿਕ ਕਾਰਨਾਂ ਕਰਕੇ ਗੁਰੂ ਸਾਹਿਬ ਨੇ ਹੁਕਮ ਕੀਤਾ ਸੀ ਕਿ ਉਨਾਂ ਦਾ ਖ਼ਾਲਸਾ ਹਮੇਸ਼ਾ ਹਥਿਆਰਬੰਦ ਰਹੇਗਾ । ਸਪਸ਼ਟ ਰੂਪ ਚ ਅਹਿੰਸਾ ਦਾ ਸੰਕਲਪ ਆਪਣੇ ਅੰਤਰੀਵ ਤਰਕ ਦੇ ਬਲਬੂਤੇ ਕੋਈ ਵੀ ਜਿੱਤ ਪ੍ਰਾਪਤ ਕਰਨੋਂ ਅਸਮਰਥ ਹੈ । ਖ਼ੁਸ਼ਕਿਸਮਤੀ ਵੱਸ ਦਸਵੇਂ ਗੁਰੂ ਦੀ ਇਸ ਸਿਖਰਲੀ ਤਜਵੀਜ਼ ਸੰਬੰਧੀ ਪੂਰੀ ਜਾਂਚ-ਪਰਖ ਉਪਰੰਤ ਹਿੰਦੂਆਂ ਦੇ ਹੁੰਗਾਰੇ/ਪ੍ਰਤੀਕਿਰਿਆ ਦਾ ਲਿਖਤੀ ਬਿਰਤਾਂਤ ਉਪਲਬਧ ਹੈ ।

ਕਿਰਪਾ ਰਾਮ ਦੱਤ, ਜੋ ਪ੍ਰਸਿੱਧ ਹਿੰਦੂ ਤੀਰਥਾਂ ਦੇ ਕੇਂਦਰ ਮੱਟਨ ਦਾ ਪ੍ਰਭਾਵਸ਼ਾਲੀ ਬ੍ਰਾਹਮਣ ਸੀ, ਨੇ ਨੌਂਵੇਂ ਗੁਰੂ ਦੀ ਅਦਾਲਤ ਵਿੱਚ ਕਸ਼ਮੀਰੀ ਪੰਡਤਾਂ ਦੇ ਵਫ਼ਦ ਦੀ ਅਗਵਾਈ ਕੀਤੀ ਸੀ ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਧਰਤ-ਕੰਬਾਊ ਸ਼ਹਾਦਤ ਮਗਰੋਂ ਦਸਵੇਂ ਗੁਰੂ ਦੇ ਨਾਲ ਹੀ ਰਿਹਾ ਸੀ । ਜਾਪਦਾ ਹੈ ਕਿ ਉਸ ਨੇ ਖ਼ਾਲਸੇ ਦੀ ਸਿਰਜਣਾ ਅਤੇ ਖ਼ਾਸ ਤੌਰ ਤੇ ਖ਼ਾਲਸੇ ਵੱਲੋਂ ਹਥਿਆਰਾਂ ਦੀ ਵਰਤੋਂ ਸੰਬੰਧੀ ਹਿੰਦੂ-ਭਾਰਤ ਦੀ ਸਹਿਮਤੀ ਜੁਟਾਉਣ ਹਿਤ ਪਹਿਲ-ਕਦਮੀ ਕੀਤੀ ਸੀ। ਆਨੰਦਪੁਰ ਸਾਹਿਬ ਨੇੜੇ ਨੈਣਾਂ ਦੇਵੀ ਵਿਖੇ ਹਿੰਦੂ ਵਿਚਾਰਧਾਰਾ ਦੇ ਪ੍ਰਤੀਨਿਧ ਨੇਤਾਵਾਂ ਦਾ ਇੱਕ ਸਮਾਗਮ ਆਯੋਜਿਤ ਕੀਤਾ ਗਿਆ ਅਤੇ ਉਪਰੋਕਤ ਦੋਹਾਂ ਤਜਵੀਜ਼ਾਂ ਦੇ ਸਮਰਥਨ ਵਿੱਚ ਸਰਬਸੰਮਤੀ ਪ੍ਰਗਟਾਈ ਗਈ । ਇਨਾਂ ਫ਼ੈਸਲਿਆਂ ਦਾ ਐਲਾਨ ਕਰਨ ਲਈ ਜਨ-ਸੰਪਰਕ ਦਾ ਸਭ ਤੋਂ ਕਾਰਗਰ ਤਰੀਕਾ ਅਪਣਾਇਆ ਗਿਆ ਅਤੇ ਭਾਵੇਂ ਕਈ ਇਸ ਨੂੰ ਵਿਚਾਲੇ ਹੀ ਛੱਡ ਗਏ ਪਰ ਵਚਨਬੱਧ ਅਤੇ ਦ੍ਰਿੜ ਇਰਾਦੇ ਵਾਲਿਆਂ ਨੇ ਇਸ ਨੂੰ ਸਮਾਪਤੀ ਤਕ ਜਾਰੀ ਰੱਖਿਆ। ਆਖ਼ਰੀ ਦਿਨ ਹਵਨ-ਕੁੰਡ ਵਿੱਚ ਬਹੁਤ ਜ਼ਿਆਦਾ ਮਾਤਰਾ ਚ ਜਲਣਸ਼ੀਲ ਸਮਗਰੀ ਪਾ ਕੇ ਬਹੁਤ ਉੱਚੇ ਭਾਂਬੜ ਮਚਾਏ ਗਏ । ਅਖ਼ਰੀ ਕੀਲੇ ਹੋਏ ਸਰੋਤਿਆਂ ਨੂੰ ਇਹ ਸੂਚਨਾ ਦੇ ਦਿੱਤੀ ਗਈ ਕਿ ਚੰਡੀ ਦੇਵੀ ਪ੍ਰਗਟ ਹੋ ਗਈ ਹੈ ਅਤੇ ਉਸ ਨੇ ਸੰਕੇਤ ਵਜੋਂ ਆਪਣੀ ਤਲਵਾਰ ਗੁਰੂ ਗੋਬਿੰਦ ਸਿੰਘ ਦੇ ਹੱਥ ਚ ਸੌਂਪ ਕੇ ਲੋਕਾਂ ਵੱਲੋਂ ਹਥਿਆਰਾਂ ਦੀ ਵਰਤੋਂ ਸੰਬੰਧੀ ਆਪਣੀ ਪ੍ਰਵਾਨਗੀ ਦੇ ਦਿੱਤੀ ਹੈ । ਹਿੰਦੂ-ਭਾਰਤ ਨੂੰ ਇਹ ਜਚਾਉਣ ਲਈ ਕਿ ਖ਼ਾਲਸਾ ਵਰਤਮਾਨ ਯੁੱਗ ਵਿੱਚ ਬੁਰਾਈ ਦੇ ਖ਼ਾਤਮੇ ਲਈ ਪ੍ਰਗਟ ਹੋਇਆ ਅਵਤਾਰ ਹੈ, ਇਸ ਕਾਰਵਾਈ ਨੂੰ ਕਾਫ਼ੀ ਸਮਝਿਆ ਗਿਆ । ਮਾਣਯੋਗ ਕਿਰਪਾ ਰਾਮ ਨੇ ਖ਼ੁਦ ਖੰਡੇ ਦੀ ਪਾਹੁਲ ਛਕੀ (ਅੰਮ੍ਰਿਤ ਛਕਿਆ), ਕਿਰਪਾ ਸਿੰਘ ਬਣਿਆ ਅਤੇ ਬੜੀ ਸ਼ਾਨ ਨਾਲ ਗੁਰੂ ਦੀ ਖ਼ਾਤਰ ਲੜਦਾ ਹੋਇਆ ਚਮਕੌਰ ਵਿਖੇ ਸ਼ਹੀਦ ਹੋਇਆ ।

ਅਜਿਹਾ ਨਜ਼ਰੀਆ ਹਿੰਦੁਸਤਾਨ ਦੀ ਆਜ਼ਾਦੀ ਦੇ ਮੌਕੇ ਤਕ ਜਿਉਂ ਦਾ ਤਿਉਂ ਕਾਇਮ ਰਿਹਾ ਕਿਉਂਕਿ ਸੁਹਿਰਦ ਸੋਚਵਾਨਾਂ ਦਾ ਇੱਕ ਬਹੁ-ਗਿਣਤੀ ਵਰਗ ਇਸ ਭਰਮ ਵਿੱਚ ਸੀ ਕਿ ਉਹ ਸੱਚ-ਮੁੱਚ ਹੀ ਇੱਕ ਅਸਲ ਨਵੀਨ ਲੋਕਤੰਤਰਿਕ ਸਮਾਜ ਦੀ ਉਸਾਰੀ ਦੇ ਪ੍ਰਵੇਸ਼ ਦੁਆਰ ਤੇ ਖੜੇ ਹਨ ਜਿਸ ਵਿੱਚ ਪੁਰਾਤਨ ਕੁਰੀਤੀਆਂ, ਖ਼ਾਸਕਰ ਜਾਤ-ਪ੍ਰਥਾ, ਜਿਊਂਦੀ ਨਹੀਂ ਰਹਿ ਸਕੇਗੀ । ਇਸ ਭਾਵਨਾ ਦੇ ਫਲਸਰੂਪ ਹੀ ਸਿੱਖਾਂ ਦੀ ਕਿਰਪਾਨ ਨੂੰ ਘੂਰਿਆ ਨਾ ਗਿਆ; ਬਲਕਿ ਸਰ ਤੇਜ ਬਹਾਦਰ ਸਪਰੂ ਕਮੇਟੀ ਨੇ ਤਾਂ ਸੰਵਿਧਾਨ-ਸਭਾ ਨੂੰ ਏਥੋਂ ਤਕ ਸਿਫ਼ਾਰਸ਼ ਕੀਤੀ ਕਿ ਸਿੱਖਾਂ ਦੇ ਕਿਰਪਾਨ ਪਹਿਨਣ ਦੇ ਹੱਕ ਨੂੰ ਹਰ ਹਾਲਤ ਵਿੱਚ (ਮਹਿਜ਼ ਇੱਕ ਰੀਤੀ ਦੀ ਬਜਾਏ) ਸਿੱਖ-ਮੱਤ ਦੀ ਜੀਵਨ-ਜਾਚ ਦੇ ਹਿੱਸੇ ਵਜੋਂ ਮਾਨਤਾ ਦਿੱਤੀ ਜਾਵੇ । ਇਸੇ ਲਈ ਹੀ ਸੰਬੰਧਤ ਸੰਵਿਧਾਨਕ ਮੱਦ ਵਿੱਚ ਇਹ ਦਰਜ ਕੀਤਾ ਗਿਆ ਸੀ ਕਿ ਕਿਰਪਾਨ ਪਹਿਨਣ ਅਤੇ ਨਾਲ ਲੈ ਕੇ ਚੱਲਣ-ਫਿਰਨ ਨੂੰ ਸਿੱਖ ਧਰਮ ਦੀ ਜੀਵਨ-ਜਾਚ ਵਿੱਚ ਸ਼ਾਮਲ ਮੰਨਿਆ ਜਾਵੇ ।

ਨੈਣਾਂ ਦੇਵੀ ਵਾਲੇ ਘਟਨਾਕ੍ਰਮ ਚੋਂ ਅਲਹਿਦਾ ਹੋਏ ਧੜੇ ਦੀ ਵਿਰੋਧਤਾ ਤੋਂ ਵੀ ਸਭ ਜਾਣੂੰ ਹਨ । ਇਸ ਵਿਰੋਧ ਨੂੰ ਪਹਾੜੀ ਰਾਜਿਆਂ ਨੇ ਅੰਜਾਮ ਦਿੱਤਾ, ਜਿਨਾਂ ਨੇ ਨੌਜਵਾਨ ਗੁਰੂ ਅਤੇ ਉਸ ਵੱਲੋਂ ਸੱਜਰੇ ਸਾਜੇ ਗਏ ਖ਼ਾਲਸਾ ਪੰਥ ਦੇ ਖ਼ਾਤਮੇ ਲਈ ਅਸਫਲ ਯਤਨ ਕਰਨ ਵਿੱਚ ਕੋਈ ਕਸਰ ਬਾਕੀ ਨਹੀਂ ਸੀ ਛੱਡੀ । ਉਹ ਇਸ ਧਾਰਨਾ ਨਾਲ ਹੀ ਚਿੰਬੜੇ ਰਹੇ ਕਿ

ਜਾਤ-ਪਾਤੀ ਸਮਾਜ ਹਿੰਦੁਸਤਾਨ ਲਈ ਬਿਹਤਰੀਨ ਸੀ ਅਤੇ ਇਸ ਦੀ ਸਥਿਰਤਾ ਲਈ ਕੇਵਲ ਕਸ਼ੱਤਰੀਆਂ ਅਤੇ ਵਿਧੀਵਤ ਮਨਜ਼ੂਰਸ਼ੁਦਾ ਰਾਜਪੂਤਾਂ ਨੂੰ ਹੀ ਸ਼ਸਤਰ ਪ੍ਰਯੋਗ ਕਰਨ ਅਤੇ ਰਾਜਸੀ ਤਾਕਤ ਹਾਸਲ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ । ਉਹ ਖ਼ਾਲਸੇ ਵੱਲੋਂ ਸ਼ਸਤਰ ਪ੍ਰਯੋਗ ਕਰਨ ਦੇ ਪ੍ਰਸਤਾਵ ਦੀ ਤਾਈਦ ਨਾ ਕਰ ਸਕੇ । ਕਿਉਂਕਿ ਇਸ ਨਾਲ ਅਵੱਸ਼ ਹੀ ਦੱਬੇ-ਕੁਚਲੇ ਲੋਕਾਂ ਨੂੰ ਪ੍ਰਭੁਤਾ ਦੇ ਅਧਿਕਾਰ ਪ੍ਰਾਪਤ ਹੋਣੇ ਸਨ ਅਤੇ ਇਸਦੇ ਨਤੀਜੇ ਵਜੋਂ ਵਰਣ-ਆਸ਼ਰਮ-ਧਰਮ ਨੇ ਮੂਧੇ-ਮੂੰਹ ਢਹਿ ਪੈਣਾ ਸੀ ।

ਉਪਰੋਕਤ ਰੁਚੀ ਅਧੀਨ ਹੀ ਅੱਜ-ਕੱਲ ਭਾਰਤ ਨੂੰ ਹਿੰਦੂ ਸਾਮਰਾਜ ਵਜੋਂ ਪੁਨਰ-ਸੰਗਠਤ ਕਰਨ ਲਈ ਖ਼ਤਰਨਾਕ ਯਤਨ ਜਾਰੀ ਹਨ । ਰਾਜਸੀ ਲੀਡਰਸ਼ਿਪ ਦਾ ਚੋਖੀ ਗਿਣਤੀ ਵਿੱਚ ਇੱਕ ਵਰਗ, ਖ਼ੁਦ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਅਗਵਾਈ ਚ, ਅਜਿਹੇ ਸੰਕੇਤ ਦੇ ਚੁੱਕਾ ਹੈ । ਅਜਿਹਾ ਕੋਈ ਵੀ ਹਿੰਦੂ ਸਮਾਜ ਹੋਂਦ ਗ੍ਰਹਿਣ ਨਹੀਂ ਕਰ ਸਕਦਾ ਜੋ ਸ਼ਾਸਤਰਾਂ ਤੇ ਅਧਾਰਤ ਨਾ ਹੋਵੇ ਕਿਉਂਕਿ ਹਿੰਦੂ ਸਮਾਜ ਨੇ ਪ੍ਰਤੱਖ ਰੂਪ ਚ ਕੱਟੜ ਬ੍ਰਾਹਮਣੀ ਵਿਚਾਰਧਾਰਾ ਨੂੰ ਆਪਣੇ ਮੱਤ ਦੇ ਪ੍ਰਮੱਖ ਜੀਵਨ-ਦਰਸ਼ਨ ਵਜੋਂ ਅਪਣਾ ਰੱਖਿਆ ਹੈ । ਸਹੀ ਮਾਅਨਿਆਂ ਚ, ਘੱਟ ਗਿਣਤੀਆਂ ਦੀ ਇੱਛਾ ਤੋਂ ਉਲਟ ਉਨਾਂ ਉਪਰ ਓਨੀ ਦੇਰ ਤਕ ਕਿਸੇ ਵੀ ਤਰਾਂ ਦਾ ਹਿੰਦੂ ਸਾਮਰਾਜ ਨਹੀਂ ਠੋਸਿਆ ਜਾ ਸਕਦਾ ਜਦੋਂ ਤੱਕ ਗੁਰੂ ਗੋਬਿੰਦ ਸਿੰਘ ਦਾ ਖ਼ਾਲਸਾ ਇਸ ਦੇ ਸਿੱਟਿਆ ਨੂੰ ਵੰਗਾਰਨ ਲਈ ਮੌਜੂਦ ਹੈ । ਉਦੋਂ ਤਾਈਂ ਕੋਈ ਵੀ ਅਜਿਹਾ ਮਨਸੂਬਾ ਅਮਲ ਚ ਨਹੀਂ ਲਿਆਂਦਾ ਜਾ ਸਕਦਾ ਜਦੋਂ ਤਕ ਸੁਹਿਰਦ ਸੋਚਣੀ ਵਾਲੇ ਲੋਕਾਂ ਦੀ ਲੋੜੀਂਦੀ ਗਿਣਤੀ ਯਥਾਯੋਗ ਹਥਿਆਰਬੰਦ ਹੈ ।

ਇਹ ਦੋਵੇਂ ਵਰਤਾਰੇ ਮਹਿਜ਼ ਮੌਕਾ-ਮੇਲ ਨਹੀਂ ਹਨ ਕਿ ਹਥਿਆਰਾਂ ਵਿਰੁੱਧ ਆਮ ਪੱਧਰ ਤੇ ਅਤੇ ਭਿੰਡਰਾਂਵਾਲੇ ਦੀ ਸ਼ਮਸ਼ੀਰ ਵਿਰੁੱਧ ਖ਼ਾਸ ਤੌਰ ਤੇ ਨਫਰਤ ਦੀ ਵਿਸ਼ਾਲ ਲਹਿਰ ਅਤੇ ਹਿੰਦੂ ਸਾਮਰਾਜ ਦਾ ਸੰਕਲਪ ਨਾਲੋ-ਨਾਲ ਉੱਭਰੇ ਹਨ । ਏਨੰਣ ਦੇ ਭਾਰਤੀ ਅਸਲਾ ਐਕਟ ਦੀਆਂ ਖੁੱਲੀਆਂ-ਡੁੱਲੀਆਂ ਧਾਰਾਵਾਂ ਨੂੰ ਸੋਧਿਆ ਗਿਆ ਹੈ ਅਤੇ ਚਾਰ-ਚੁਫੇਰੇ ਲੋਕਾਂ ਨੂੰ ਵਿਆਪਕ ਪੱਧਰ ਤੇ ਨਿਹੱਥੇ ਕਰਨ ਦਾ ਵੱਡਾ ਖ਼ਦਸ਼ਾ ਮਹਿਸੂਸ ਕੀਤਾ ਜਾ ਰਿਹਾ ਹੈ । ਇਸ ਪੱਖੋਂ ਅੱਖਾਂ ਮੀਚੀ ਕਿ ਉਹ ਕਿਸ ਰਸਤੇ ਤੇ ਤੁਰਨ ਜਾ ਰਹੀ ਹੈ, ਅਗਿਆਨੀ ਹਿੰਦੂ ਜਨਤਾ ਬ੍ਰਾਹਮਣਵਾਦੀ ਹਿੰਦੂ ਸਲਤਨਤ ਦੀ ਪੁਨਰ-ਸੁਰਜੀਤੀ ਦੀ ਅਭਿਲਾਸ਼ਾ ਕਰ ਰਹੀ ਹੈ । ਸਾਰੇ ਸੰਬੰਧਤ ਲੋਕ ਬੜੇ ਧਾਰਮਿਕ ਉਤਸ਼ਾਹ ਨਾਲ ਉਸ ਮਿਸ਼ਨ-ਪ੍ਰਾਪਤੀ ਲਈ ਜੁਟੇ ਹੋਏ ਹਨ ਜੋ ਸਪਸ਼ਟ ਰੂਪ ਚ ਹਿੰਦੂ ਧਰਮ ਲਈ ਵੱਡਾ ਦੁਖਾਂਤ ਸਿੱਧ ਹੋਵੇਗੀ ਅਤੇ ਨਤੀਜੇ ਵਜੋਂ ਹੋਰਨਾਂ ਕੌਮਾਂ, ਖ਼ਾਸਕਰ ਦਲਿਤਾਂ, ਦੀ ਬਰਬਾਦੀ ਦਾ ਕਾਰਨ ਬਣੇਗੀ । ਇਸ ਦੇਸ਼ ਨੂੰ ਸਦੀਵੀ ਤੌਰ ਤੇ ਪਰਸਪਰ ਨਫ਼ਰਤ ਚੋਂ ਉਪਜੀ ਫੁੱਟ ਅਤੇ ਪਾਟੋ-ਧਾੜ ਦੇ ਰਸਤੇ ਤੇ ਧੱਕਣ ਦੀਆਂ ਤਿਆਰੀਆਂ ਜ਼ੋਰ-ਸ਼ੋਰ ਨਾਲ ਜਾਰੀ ਹਨ । ਹਿੰਦੂ ਸਮਾਜ ਬੜੇ ਚਾਅ ਨਾਲ ਆਪਦਾ ਪੂਰਾ ਤਾਣ ਲਾ ਕੇ ਆਪਣੇ ਹੀ ਸਰਵਨਾਸ਼ ਵੱਲ ਵਧ ਰਿਹਾ ਹੈ । ਇਸ ਸਾਰੀ ਸੰਭਾਵਨਾ ਦਾ ਤਸੱਵਰ ਕਰਨ ਲਈ ਕੋਈ ਬ੍ਰਹਮ-ਗਿਆਨੀ ਹੋਣ ਦੀ ਲੋੜ ਨਹੀਂ ਹੈ ।

ਦਰਅਸਲ ਇਸੇ ਪ੍ਰਸੰਗ ਵਿੱਚ ਹੀ ਭਿੰਡਰਾਂਵਾਲੇ ਦੀ ਸ਼ਮਸ਼ੀਰ ਵੀ ਅੱਖ ਦੇ ਫੋੜੇ ਵਾਂਗ ਰੜਕ ਰਹੀ ਹੈ । ਇਸਦੇ ਖ਼ਾਤਮੇ ਲਈ ਖ਼ਾਹਸ਼ਮੰਦ ਅਤੇ ਖ਼ੁਦਗ਼ਰਜ਼ ਲੋਕਾਂ ਵੱਲੋਂ ਵਿਵੇਕਹੀਣਤਾਪੂਰਵਕ ਚੀਕ-ਚਿਹਾੜਾ ਪਾਇਆ ਜਾ ਰਿਹਾ ਅਤੇ ਵਿਚਾਰਹੀਣ ਪ੍ਰੈੱਸ ਇਸ ਨੂੰ ਰਾਈ ਦਾ ਪਹਾੜ ਬਣਾਉਣ ਵਾਂਗ ਵਧਾ-ਚੜਾ ਕੇ ਪੇਸ਼ ਕਰ ਰਹੀ ਹੈ । ਨਿਰਸੰਦੇਹ, ਗੁਰੂ ਗੋਬਿੰਦ ਸਿੰਘ ਦੀ ਸ਼ਮਸ਼ੀਰ ਹੀ ਅਖੌਤੀ ਉੱਚ ਜਾਤਾਂ ਵੱਲੋਂ ਰਾਜਸੀ ਸੱਤਾ ਹੜੱਪਣ ਦੇ ਰਸਤੇ ਵਿੱਚ ਇੱਕੋ-ਇੱਕ ਵੱਡਾ ਅੜਿੱਕਾ ਹੈ । ਸਭ ਸੋਚਵਾਨ ਮਨੁੱਖਾਂ ਨੂੰ ਇਸ ਦੀ ਖੁਸ਼ੀ ਮਨਾਉਣੀ ਚਾਹੀਦੀ ਹੈ ਅਤੇ ਇਸ ਦੇ ਕਾਇਮ ਰਹਿਣ ਦੀ ਲੋਚਾ ਕਰਨੀ ਚਾਹੀਦੀ ਹੈ । ਭਿੰਡਰਾਂਵਾਲੇ ਦੇ

ਗਾਤਰੇ ਵਿਚਲੀ ਕਿਰਪਾਨ ਉਸ ਦੀ ਆਪਣੀ ਨਹੀਂ ਬਲਕਿ ਚਿੱਟੇ ਬਾਜ਼ਾਂ ਵਾਲੇ ਕਰੁਣਾ-ਨਿਧਾਨ ਦੀ ਕਿਰਪਾਨ ਹੈ । ਗੁਰੂ ਗੋਬਿੰਦ ਸਿੰਘ ਦੀ ਸ਼ਮਸ਼ੀਰ ਅਤੇ ਨੇਜ਼ਾ ਦੱਬੇ-ਕੁਚਲੇ ਲੋਕਾਂ ਦਾ ਓਟ-ਆਸਰਾ ਹਨ ; ਤ੍ਰਿਸਕਾਰੇ ਅਤੇ ਨੀਵੇਂ ਲੋਕਾਂ ਲਈ ਗੋਵਰਧਨ ਪਹਾੜ ਹਨ । ਗੁਰੂ ਦੀ ਛਤਰ-ਛਾਇਆ ਅਧੀਨ ਇਹ ਸ਼ਸਤਰ ਕਰੁਣਾਮਈ ਰੂਪ ਚ ਪਰਮਾਤਮਾ ਦੇ ਤੇਜ-ਪ੍ਰਤਾਪ ਪ੍ਰਤੀਕ ਦੇ ਪ੍ਰਤੀਕ ਹਨ ; ਮਨੁੱਖਤਾ ਲਈ ਉਸ ਦੀ ਅਸੀਮ ਮਿਹਰ ਦੀਆਂ ਸੁਆਂਤੀ ਬੂੰਦਾਂ ਹਨ; ਅਤੇ ਇਸ ਦੇ ਨਾਲ ਹੀ ਉਸ ਦੇ ਅਬਿਨਾਸ਼ੀ ਅਦਲੀ ਸੁਭਾਅ ਦਾ ਦ੍ਰਿੜ ਪ੍ਰਗਟਾਵਾ ਹਨ ।

ਸੰਤ ਭਿੰਡਰਾਂਵਾਲੇ ਵੱਲੋਂ ਸ਼ਸਤਰਾਂ ਦੇ ਪ੍ਰਯੋਗ ਪ੍ਰਤੀ ਨਾਂਹ-ਪੱਖੀ ਰਵੱਈਆ ਅਪਨਾਉਣਾ, ਜਿਸਦਾ ਸਿੱਧਾ ਭਾਵ ਖ਼ਾਲਸੇ ਦੇ ਸ਼ਸਤਰਧਾਰੀ ਹੋਣ ਨੂੰ ਅਪ੍ਰਵਾਨ ਕਰਨਾ ਹੈ, ਹਿੰਦੂ ਸਮਾਜ ਨੂੰ ਵਿਆਪਕ ਤਬਾਹੀ ਦੀ ਸੰਭਾਵਨਾ ਤਕ ਪਹੁੰਚਾ ਸਕਦਾ ਹੈ । ਕੀ ਹਿੰਦੂਆਂ ਨੂੰ ਇਹ ਅਹਿਸਾਸ ਕਰਾਇਆ ਜਾ ਸਕਦਾ ਹੈ ਕਿ ਉਹ ਆਪਣੀ ਸਭਿਅਤਾ ਨੂੰ ਕਿੰਨਾ ਵੱਡਾ ਨੁਕਸਾਨ ਪਹੁੰਚਾਉਣ ਜਾ ਰਹੇ ਹਨ ? ਅਸੀਂ ਇਸ ਆਉਣ ਵਾਲੇ ਸੰਭਾਵਤ ਖ਼ਤਰੇ ਦੀ ਦੁਹਾਈ ਪਾ ਕੇ ਸੰਤੁਸ਼ਟ ਅਤੇ ਸੁਰਖ਼ਰੂ ਹਾਂ ।

# ਟੂਟੀ ਵਾਲੀ ਪੱਗ ਦਾ ਸ਼ੌਕੀਨ ਸੁਧਾਸਰ* ਦਾ ਇੱਕ ਹੰਸ

*– ਗੁਰਤੇਜ ਸਿੰਘ*

ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਨਾਲ ੨੯ ਅ੍ਪੈਲ, ੧੯੮੪ ਦੀ ਮੇਰੀ ਮੁਲਾਕਾਤ ਆਖ਼ਰੀ ਹੋ ਨਿੱਬੜੀ । ਉਸ ਦਿਨ ੧੪ ਅਪ੍ਰੈਲ ਵਾਂਗ ਹੀ ਮੈਂ ਉਹਨਾਂ ਨੂੰ ਬਹੁਤ ਗੰਭੀਰ ਵਿਚਾਰਾਂ ਵਿੱਚ ਡੁੱਬੇ ਪਾਇਆ । ਜਾਪਦਾ ਇਉਂ ਸੀ ਕਿ ਉਹ ਕਿਸੇ ਅਹਿਮ ਮਸਲੇ ਨੂੰ ਆਖ਼ਰੀ ਛੋਹਾਂ ਦੇਣ ਉੱਤੇ ਲੱਗੇ ਹੋਏ ਸਨ । ਉਹਨਾਂ ਦੇ ਹਾਸਿਆਂ ਵਿੱਚ ਨਿਰਛਲਤਾ, ਬੇਪ੍ਵਾਹੀ ਅਤੇ ਹਮਦਰਦੀ ਦੀ ਸੁਰ ਤਾਂ ਉਵੇਂ ਹੀ ਬਰਕਰਾਰ ਸੀ ਪ੍ੰਤੂ ਇੱਕ ਗੰਭੀਰ ਤਾਣ ਇਨਾਂ ਸਾਰੀਆਂ ਛਣਕਦੀਆਂ ਸੁਰਾਂ ਉੱਤੇ ਕਬਜ਼ਾ ਕਰਦੀ ਜਾਪਦੀ ਸੀ। ਉਹਨਾਂ ਦੀਆਂ ਕੁਝ ਕੁ ਮੁਸ਼ਕਲਾਂ ਦਾ ਅਹਿਸਾਸ ਮੈਨੂੰ ਵੀ ਸੀ । ਪਹਿਲਾਂ ਤਾਂ ਮੈਂ ਸੋਚਿਆ ਕਿ ਸ਼ਾਇਦ ਅੰਦਰੂਨੀ ਸਮੱਸਿਆਵਾਂ ਵਿਕਰਾਲ ਰੂਪ ਧਾਰ ਗਈਆਂ ਹਨ ਪਰ ਗੱਲ ਇਉਂ ਨਹੀਂ ਸੀ ।

ਲੰਗਰ ਦੀ ਛੱਤ ਉੱਤੇ ਟਹਿਲਦੇ ਹੋਏ ਅਸੀਂ ਆਖ਼ਰ ਦਰਬਾਰ ਸਾਹਿਬ ਅਤੇ ਰਾਮਗੜ੍ਹੀਆ ਬੁੰਗਿਆਂ ਵਾਲੇ ਖੂੰਜੇ ਉੱਤੇ ਜਾ ਖੜੇ ਹੋਏ । ਸੰਤ ਜੀ ਕਹਿਣ ਲੱਗੇ, ਭਾਈ ਗੁਰਤੇਜ ਸਿੰਘ, ਕਦੇ-ਕਦੇ ਮੇਰਾ ਜੀ ਕਰਦਾ ਹੈ ਕਿ ਮੈਂ ਤੇਰੇ ਵਾਂਗ ਟੂਟੀ ਵਾਲੀ ਪੱਗ ਬੰਨ ਕੇ, ਪੈਂਟ-ਕੋਟ ਪਾ ਕੇ ਤੇਰੇ ਨਾਲ ਹੀ ਏਥੋਂ ਨਿਕਲ ਚੱਲਾਂ। ਸਾਰੇ ਝੰਜਟ ਛੱਡ ਕੇ ਤੇਰੇ ਪਿੰਡ ਜਾਈਏ ਅਤੇ ਦੋਵੇਂ ਭਰਾ ਬੈਠ ਕੇ ਬਹੁਤ ਸਾਰੀਆਂ ਗੱਲਾਂ ਕਰੀਏ ਅਤੇ ਇੱਕ-ਦੋ ਮਹੀਨੇ ਰੱਜ ਕੇ ਭਜਨ-ਪਾਠ ਕਰੀਏ । ਕਾਫ਼ੀ ਸਮੇਂ ਤੋਂ ਮੈਂ ਇਸ ਵਿਚਾਰ ਨਾਲ ਸਹਿਮਤ ਸਾਂ ਕਿ ਸਿੱਖਾਂ ਦੀ ਸ਼ਾਂਤਮਈ ਲੜਾਈ ਚੱਲਦੀ ਰਹਿਣੀ ਚਾਹੀਦੀ ਹੈ ਅਤੇ ਇਸ ਕਾਫ਼ਲੇ ਨੂੰ ਮਨਚਾਹੀ ਮੰਜ਼ਲ ਉੱਤੇ ਕੇਵਲ ਸੰਤ ਜਰਨੈਲ ਸਿੰਘ ਹੀ ਪਹੁੰਚਾ ਸਕਦੇ ਹਨ । ਇਸ ਕਾਰਣ ਮੈਂ ਉਹਨਾਂ ਦੇ ਦਰਬਾਰ ਸਾਹਿਬ ਵਿੱਚੋਂ ਚਲੇ ਜਾਣ ਦੇ ਹੱਕ ਵਿੱਚ ਸਾਂ । ਮੈਨੂੰ ਪਤਾ ਸੀ ਕਿ ਮੌਜੂਦਾ ਦੌਰ ਆਖ਼ਰੀ ਸਾਹਾਂ ਉੱਤੇ ਹੈ । ਅਜਿਹੇ ਪ੍ਰਸਥਾਨ ਲਈ ਇਹੋ ਢੁਕਵਾਂ ਸਮਾਂ ਸੀ ।

ਮੈਂ ਸਾਰੇ ਉਤਸ਼ਾਹ ਨੂੰ ਢੱਕ ਕੇ ਕਿਹਾ, ਸੰਤ ਜੀ, ਜੇ ਤੁਹਾਡੇ ਮਨ ਵਿੱਚ ਇਹ ਗੱਲ ਆ ਹੀ ਗਈ ਹੈ ਤਾਂ ਚੰਗੀ ਤਰਾਂ ਘੋਖ ਲਵੋ । ਕਾਰਾਂ ਦੀ ਪੜਤਾਲ ਵੀ ਬਹੁਤੀ ਚੰਗੀ ਤਰਾਂ ਨਹੀਂ ਕਰਦੇ ਅਤੇ ਕਿਸੇ ਨੂੰ ਕੱਖ ਪਤਾ ਨਹੀਂ ਲੱਗਣਾ । ਮੇਰਾ ਪਿੰਡ ਵੀ ਇੱਕ ਪਾਸੇ ਜਹੇ ਦੀ ਹੈ । ਤੁਹਾਡੀ ਸੰਗਤ ਦਾ ਲਾਭ ਉਠਾਵਾਂਗੇ; ਨਾਲੇ ਖ਼ਬਰੇ ਓਦੋਂ ਤਕ ਕੌਮ ਦੀ ਗੱਡੀ ਵੀ ਕਿਸੇ ਲੀਹ ਉੱਤੇ ਆ ਜਾਵੇ। ਇਹ ਸਾਰਾ ਕੁਝ ਕਹਿੰਦਿਆਂ-ਕਹਿੰਦਿਆਂ ਹੀ ਮੈਂ ਭਾਂਪ ਲਿਆ ਕਿ ਇਹ ਸੰਤਾਂ ਦੇ ਅਸਲ ਵਿਚਾਰ ਨਹੀਂ ਹਨ ਅਤੇ ਉਹ ਕੇਵਲ ਅਗਲੀ ਗੱਲ ਤੋਰਨ ਲਈ ਇਹਨਾਂ ਨੂੰ ਭੂਮਿਕਾ ਦੇ ਤੌਰ ਉੱਤੇ ਵਰਤ ਰਹੇ ਸਨ । ਕਹਿਣ ਲੱਗੇ, ਹੈ ਤਾਂ ਤੇਰੀ ਗੱਲ ਠੀਕ ਪਰ ਪਹਿਲਾਂ ਇਹ ਦੱਸ ਕਿ ਜੇ ਸਮਾਂ ਆ ਹੀ ਬਣੇ ਤਾਂ ਕਿਹੜੀ ਥਾਂ ਸਿਰ ਲਾਉਣ ਲਈ ਸਭ ਤੋਂ ਵਧੀਆ ਰਹੇਗੀ ? ਭਰੇ ਮਨ ਨਾਲ ਮੈਂ ਆ ਰਹੇ ਵਿਚਾਰਾਂ ਦੇ ਹੜ ਨੂੰ ਇੱਕ ਬੰਨਿਉਂ ਡੱਕ ਕੇ ਦੂਜੇ ਪਾਸੇ ਮੋੜਿਆ ।

* ਅੰਮ੍ਰਿਤ-ਸਰੋਵਰ ।

* ਲੇਖਕ ਦੀਆਂ ਸਿਆਸੀ ਯਾਦਾਂ ਉੱਤੇ ਆਧਾਰਤ ਛਪ ਰਹੀ ਪੁਸਤਕ, ਤਾਰਿਆਂ ਭਰੀ ਚੰਗੇਰ ਵਿੱਚ ।

ਦੇਹੁਰਾ ਬਾਬਾ ਦੀਪ ਸਿੰਘ ਜੀ ਵੱਲ ਇਸ਼ਾਰਾ ਕਰ ਕੇ ਮੈਂ ਆਖਿਆ, ਬਾਬਾ ਜੀ ਨੇ ਤਾਂ ਸੀਸ ਏਥੇ ਆ ਕੇ ਰੱਖਿਆ ਸੀ ਅਤੇ ਕਮਰਕੱਸਾ ਖੋਲਿਆ ਸੀ। ਉਹਨਾਂ ਦੇ ਨਾਲ ਦੇ ਬਹੁਤੇ ਸਿੰਘ ਤਾਂ ਮੰਜੀ ਸਾਹਿਬ ਤੋਂ ਲੈ ਕੇ ਉਹਨਾਂ ਦੇ ਦੇਹੁਰੇ ਤਕ ਦੇ ਮੈਦਾਨ ਵਿੱਚ ਸ਼ਹੀਦ ਹੋਏ ਸਨ। ਮੰਜੀ ਸਾਹਿਬ ਦੀ ਸਮੁੰਦਰੀ ਹਾਲ ਵਾਲੀ ਬਾਹੀ ਉੱਤੇ ਓਸ ਯਾਦਗਾਰੀ ਕੋਠੜੀ ਵਾਲੇ ਸਥਾਨ ਤੇ ਹੀ ਉਹਨਾਂ ਦਾ ਸਸਕਾਰ ਹੋਇਆ ਸੀ । ਸੰਤ ਜੀ ਕਹਿਣ ਲੱਗੇ, ਏਥੇ ਤਕ ਤਾਂ ਕਿਸੇ ਨੇ ਪਹੁੰਚਣ ਨਹੀਂ ਦੇਣਾ । ਕੋਈ ਹੋਰ ਥਾਂ ਦੱਸੋ ?

ਹੁਣ ਤਕ ਮੈਂ ਵਿਸ਼ੇ ਦੀ ਗੰਭੀਰਤਾ ਨੂੰ ਚੰਗੀ ਤਰਾਂ ਸਮਝ ਚੁੱਕਿਆ ਸੀ । ਆਖ਼ਰੀ ਜੰਗ ਦਾ ਕੇਂਦਰ-ਬਿੰਦੂ ਤਾਂ ਅਕਾਲ ਤਖ਼ਤ ਹੀ ਹੋਣਾ ਸੀ । ਹਮਲਾਵਰਾਂ ਦੇ ਹਥਿਆਰਾਂ ਦੇ ਮੁਕਾਬਲੇ ਸੰਤਾਂ ਦੇ ਪਿਸਤੌਲ ਅਤੇ ਕਾਰਬਾਈਨਾਂ ਤਾਂ ਗੁਲੇਲਾਂ ਮਾਤਰ ਹੀ ਸਨ। ਜ਼ਾਹਿਰ ਸੀ ਕਿ ਬਾਬੇ ਤਖ਼ਤ ਤੋਂ ਬਹੁਤੀ ਦੂਰ ਨਹੀਂ ਜਾ ਸਕਣਗੇ। ਅਕਾਲ ਤਖ਼ਤ ਸਾਹਿਬ ਅਤੇ ਦਰਸ਼ਨੀ ਡਿਓਢੀ ਦੀ ਬਾਹੀ ਨੂੰ ਛੱਡ ਕੇ ਬਾਕੀ ਤਿੰਨਾਂ ਬਾਹੀਆਂ ਉੱਤੇ ਥਾਵਾਂ ਨੂੰ ਵਿਚਾਰਨਾਂ ਉੱਕਾ ਹੀ ਨਿਰਮੂਲ ਸੀ ।

ਬਾਬਾ ਅਟੱਲ ਦਾ ਦਰਬਾਰ ਸਾਹਿਬ ਵੱਲ ਦੀ ਬਾਹੀ ਉੱਤੇ ਕਦੇ ਪਤਵੰਤੇ ਸਿੰਘਾਂ ਦਾ ਸ਼ਮਸ਼ਾਨ ਘਾਟ ਹੁੰਦਾ ਸੀ । ਨਵਾਬ ਕਪੂਰ ਸਿੰਘ ਦਾ ਅੰਗੀਠਾ ਵੀ ਇੱਥੇ ਹੀ ਸਜਿਆ ਸੀ ਅਤੇ ਸਮਾਧ ਵੀ ਇੱਥੇ ਹੀ ਬਣੀ ਸੀ ਜਿਹੜੀ ਕਿ ਬਾਅਦ ਵਿੱਚ ਸਿੰਘ ਸਭਾ ਲਹਿਰ ਵੇਲੇ ਢਾਹ ਦਿੱਤੀ ਗਈ ਸੀ। ਪਰਕਰਮਾ ਤੋਂ ਬਾਹਰਵਾਰ ਸਾਹਿਬਾਂ ਦੇ ਸਦੀਵੀ ਸ਼ਾਂਤੀ ਦੇ ਪ੍ਰਚਾਰ ਹਿਤ ਰਚੀ ਸੁਖਮਨੀ ਸਾਹਿਬ ਦੇ ਰਚਣ ਵਾਲੀ ਥਾਂ ਵੀ ਇੱਕ ਪੱਖੋਂ ਬਹੁਤ ਢੁਕਵੀਂ ਸੀ । ਦੁਖ-ਭੰਜਨੀ ਬੇਰੀ ਵੱਲ ਉਹ ਸਥਾਨ ਸੀ ਜਿੱਥੇ ਪਹਿਰਿਆਂ ਨੂੰ ਤੋੜ ਕੇ ਇਸ਼ਨਾਨ ਕਰਨ ਆਏ ਅਨੇਕਾ ਸਿੰਘ ਸ਼ਹੀਦ ਹੋਏ ਸਨ । ਅੰਗ੍ਰੇਜ਼ੀ ਰਾਜ ਦੀ ਆਮਦ ਉੱਤੇ ਕੂਕਿਆਂ ਨੇ ਫਾਂਸੀ ਚੜਨ ਤੋਂ ਪਹਿਲਾਂ ਇੱਥੇ ਹੀ ਇਸ਼ਨਾਨ ਕੀਤਾ ਸੀ । ਜੱਸਾ ਸਿੰਘ ਦਾ ਲਿਆਂਦਾ ਤਖ਼ਤ ਵੀ ਥੋੜਾ ਹੋਰ ਅਗਾਂਹ ਘੰਟਾ ਘਰ ਵੱਲ ਨੂੰ ਸੀ । ਹੋਰ ਅੱਗੇ ਬਾਬਾ ਬੁੱਢਾ ਜੀ ਦੀ ਸਦੀਵੀਂ ਯਾਦ ਸੀ । ਦਰਸ਼ਨੀ ਡਿਓਢੀ ਨੇੜੇ ਸੱਜੇ ਬੰਨੇ ਉਹ ਬੇਰੀ ਸੀ ਜਿਸ ਨਾਲ ਸੁੱਖਾ ਸਿੰਘ, ਮਤਾਬ ਸਿੰਘ ਨੇ ਆਪਣੇ ਘੋੜੇ ਬੰਨੇ ਸਨ । ਆਖ਼ਰ ਜਾ ਕੇ ਨਿਗਾ ਟਿਕੀ ਬਾਬਾ ਗੁਰਬਖ਼ਸ਼ ਸਿੰਘ ਦੇ ਦੇਹੁਰੇ ਦੇ ਰਾਹ ਉੱਤੇ ।

ਕਦੇ ਪਾਣੀਪਤ ਵਿੱਚ ਮਰਾਠਾ ਫ਼ੌਜਾਂ ਨੂੰ ਮਲੀਆਮੇਟ ਕਰਨ ਵਾਲਾ ਏਸ਼ੀਆ ਦਾ ਵੱਡਾ ਜੇਤੂ ਜਰਨੈਲ ਅਹਿਮਦਸ਼ਾਹ ਅਬਦਾਲੀ ਬੇਸ਼ੁਮਾਰ ਕਟਕਾਂ ਨਾਲ ਇੱਥੇ ਪਹੁੰਚਿਆ ਸੀ । ਸਿੰਘ ਢਾਈ-ਫੱਟ ਰਣਨੀਤੀ ਅਨੁਸਾਰ ਪੱਤਰਾ ਵਾਚ ਚੁੱਕੇ ਸਨ । ਕੇਵਲ ਬਾਬਾ ਗੁਰਬਖ਼ਸ਼ ਸਿੰਘ ਨਿਹੰਗ ਅਤੇ ਉਹਨਾਂ ਦੇ ੩੦ ਸਾਥੀ ਸੰਕੇਤਕ ਮੁਕਾਬਲੇ ਲਈ ਇੱਥੇ ਤਿਆਰ-ਬਰ-ਤਿਆਰ ਖੜੇ ਸਨ । ਉਹ ਗਿਣਤੀ-ਮਿਣਤੀ ਤੋਂ ਬੇਖ਼ਬਰ, ਲੋਹੜੇ ਦੇ ਚਾਅ ਨਾਲ ਸ਼ਹੀਦੀ ਪਾਉਣ ਲਈ ਰਣ-ਤੱਤੇ ਵਿੱਚ ਉਤਰੇ ਸਨ । ਦੁਸ਼ਮਣ ਦਾ ਹਮਰਕਾਬ ਕਾਜ਼ੀ ਨੂਰ ਮੁਹੰਮਦ ਵੀ ਦੱਸਦਾ ਹੈ ਕਿ ਉਹਨਾਂ ਦੇ ਚਿਹਰੇ ਉੱਤੇ ਭੈ ਦੀ ਕਣੀ ਨਹੀਂ ਸੀ । ਜਿਹੜੇ ਮੈਦਾਨ ਵਿੱਚ ਛੇਵੇਂ ਪਾਤਸ਼ਾਹ ਕਦੇ ਅਖਾੜੇ ਅਤੇ ਦੰਗਲ ਰਚਾਉਂਦੇ ਸਨ, ਇਹ ਉਸੇ ਪਵਿੱਤਰ ਥਾਂ ਉੱਤੇ ਡਟ ਗਏ । ਇੱਥੇ ਇਹਨਾਂ ਕਾਬਲੀ ਬਿੱਲੇ ਨੂੰ ਲਲਕਾਰਿਆ ਸੀ ਅਤੇ ਸੰਸਾਰ ਦੀ ਸਭ ਤੋਂ ਅਸਾਵੀਂ ਲੜਾਈ ਲੜਦੇ ਹੋਏ ਸ਼ਹੀਦ ਹੋਏ ਸਨ ।

ਲੇਖਾ-ਜੋਖਾ ਕਰਕੇ ਮੈਂ ਆਖਿਆ, ਸੰਤ ਜੀ, ਬਾਬਾ ਗੁਰਬਖ਼ਸ਼ ਸਿੰਘ ਦੇ ਦੇਹੁਰੇ ਤੋਂ ਲੈ ਕੇ ਦਰਸ਼ਨੀ ਡਿਓਢੀ ਤਕ ਦੇ ਮੈਦਾਨ ਵਿੱਚ ਬਾਬਾ ਗੁਰਬਖ਼ਸ਼ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਕਿਸੇ ਇਹੋ-ਜਿਹੇ ਅਸਾਵੇਂ ਧਰਮ-ਯੁੱਧ ਵਿੱਚ ਸ਼ਹੀਦੀ ਪਾਈ ਸੀ । ਉਹਨਾਂ ਫਿਰ ਪੁੱਛਿਆ, ' ਇਹ ਕਿਹੜੀ ਕੁ ਥਾਂ ਬਣੇਗੀ ਭਲਾ ? ਮੈਂ ਕਿਹਾ, ਅਕਾਲ ਤਖ਼ਤ ਸਾਹਿਬ, ਮੀਰੀ ਪੀਰੀ ਦੇ ਨਿਸ਼ਾਨ ਸਾਹਿਬਾਂ ਅਤੇ ਦਰਸ਼ਨੀ ਦਰਵਾਜ਼ੇ ਤੋਂ ਤਿਕੋਣ ਜਿਹੀ ਬਣਾ ਕੇ ਕਿਤੇ ਵਿੱਚ-ਵਿਚਾਲੇ

ਦਾ ਸਥਾਨ ਬਣੇਗਾ । ਸੁਣ ਕੇ ਸੰਤਾਂ ਦੇ ਚਿਹਰੇ ਉੱਤੋਂ ਫ਼ਿਕਰ ਦਾ ਪਰਛਾਵਾਂ ਢਲ ਗਿਆ । ਸੰਤ ਗਦ-ਗਦ ਹੋ ਗਏ । ਜਾਪਦਾ ਸੀ ਜਿਵੇਂ ਉਹਨਾਂ ਨੇ ਕੋਈ ਵੱਡੀ ਸਮੱਸਿਆ ਹੱਲ ਕਰ ਲਈ ਹੋਵੇ । ਕਹਿਣ ਲੱਗੇ, ਕਿੰਨੀ ਵਧੀਆ ਥਾਂ ਹੈ`ਸਿਰ ਦਰਬਾਰ ਦੀ ਦੇਹਲੀ ਉੱਤੇ ਅਤੇ ਸਰੀਰ ਭਾਈ ਮਨੀ ਸਿੰਘ ਵਾਂਗ ਬੰਦ-ਬੰਦ ।

ਮੈਂ ਅਜੇ ਵੀ ਆਸ ਦੀ ਕਿਰਨ ਨੂੰ ਬੁਝਣ ਨਹੀਂ ਸੀ ਦਿੱਤਾ; ਹਾਲਾਂਕਿ ਇਸ ਨੂੰ ਜਗਦਾ ਰੱਖਣ ਦਾ ਕੋਈ ਕਾਰਨ ਨਹੀਂ ਸੀ ਬਣਦਾ । ਹੌਂਸਲਾ ਜਿਹਾ ਕਰ ਕੇ ਮੈਂ ਆਖਿਆ, ਸੰਤ ਜੀ, ਟੂਟੀ ਵਾਲੀ ਪੱਗ ਬੰਨ ਕੇ ਪਿੰਡ ਜਾਣ ਵਾਲੇ ਪ੍ਰੋਗਰਾਮ ਦਾ ਕੀ ਬਣਿਆ ? ਬਾਬਾ ਦੀਪ ਸਿੰਘ ਅਤੇ ਬਾਬਾ ਗੁਰਬਖ਼ਸ਼ ਸਿੰਘ ਦੇ ਦੇਹੁਰਿਆਂ ਵੱਲ ਇਸ਼ਾਰਾ ਕਰ ਕੇ ਆਖਣ ਲੱਗੇ, ਭਾਈ ਗੁਰਤੇਜ ਸਿੰਘ, ਸਾਰੇ ਬਜ਼ੁਰਗ ਤਾਂ ਏਥੇ ਆ ਕੇ ਸਮਾਏ; ਅਕਾਲ ਤਖ਼ਤ ਏਥੇ, ਦਰਬਾਰ ਸਾਹਿਬ ਏਥੇ; ਹੁਣ ਏਸ ਥਾਂ ਨੂੰ ਛੱਡ ਕੇ ਹੋਰ ਕਿਤੇ ਕੀ ਜਾਣਾ ਹੋਇਆ ? ਮੈਂ ਫਿਰ ਵੀ ਢੀਠਾਂ ਵਾਂਗ ਆਖਿਆ ਕਿ ਜੇ ਅਜਿਹਾ ਪ੍ਰੋਗਰਾਮ ਫਿਰ ਵੀ ਬਣ ਜਾਵੇ ਤਾਂ ਮੈਨੂੰ ਯਾਦ ਰੱਖਣਾ।

ਸੁਣ ਕੇ ਅਤੇ ਮੇਰੀ ਨਾਦਾਨੀ ਨੂੰ ਵਿਸਾਰ ਕੇ ਸੰਤਾਂ ਨੇ ਮੇਰੇ ਮੋਢੇ ਉੱਤੇ ਹੱਥ ਰੱਖਿਆ ਅਤੇ ਕੇਵਲ ਮੱਠਾ-ਮੱਠਾ ਮੁਸਕਰਾਏ। ਮੈਨੂੰ ਪਤਾ ਲੱਗ ਗਿਆ ਕਿ ਫ਼ੈਸਲਾ ਹੋ ਚੁੱਕਿਆ ਸੀ । ਸੰਤ ਬਾਬਾ ਜੀ ਤਾਂ ਅੰਤਰਮਨ ਵਿੱਚ ਸ਼ਹੀਦੀ ਦੇ ਕੇ ਅਦੁੱਤੀ ਦਰਬਾਰ ਦੀ ਅਦੁੱਤੀ ਪਰਕਰਮਾ ਵਿੱਚ ਇੱਕ ਚਮਕਦੀ, ਤਾਰਿਆਂ ਜੜੀ ਇੱਟ ਬਣ ਕੇ ਸਮਾ ਵੀ ਚੁੱਕੇ ਸਨ । ਮੇਰੇ ਕੋਲ ਤਾਂ ਉਹਨਾਂ ਦਾ ਕਲਬੂਤ ਮਾਤਰ ਹੀ ਖੜਾ ਸੀ । ਇਹ ਬਾਬਿਆਂ ਦੀ ਆਖ਼ਰੀ ਤੱਕਣੀ ਅਤੇ ਆਖ਼ਰੀ ਮੁਸਕਾਨ ਸੀ ਜੋ ਮੈਂ ਉਸ ਦਿਨ ਡਲਕਾਂ ਮਾਰਦੇ, ਹੀਰੇ ਵਾਙੂੰ ਚਮਕਦੇ, ਅੰਮ੍ਰਿਤ-ਸਰੋਵਰ ਦੇ ਕੰਢੇ ਤੱਕੀ । ਅੱਜ ਵੀ ਸੋਚਦਾ ਹਾਂ, ਜੇ ਕਿਤੇ ਸੰਤ ਜੀ ਟੂਟੀ ਵਾਲੀ ਪੱਗ ਬੰਨ ਲੈਂਦੇ ਤਾਂ ਕੀ ਇਤਿਹਾਸ ਨਵਾਂ ਮੋੜ ਨਾ ਲੈਂਦਾ ? ਪਰ ਅਜੇ ਵੀ ਇਹ ਨਹੀਂ ਕਹਿ ਸਕਦਾ ਕਿ ਉਹ ਮੋੜ ਸੁਖਾਵਾਂ ਹੀ ਹੁੰਦਾ ।

# ਗਿਆਨੀ ਜ਼ੈਲ ਸਿੰਘ-ਖਾਲੀ ਚਲੇ ਧਣੀ ਸਿਉ*

*- ਗੁਰਤੇਜ ਸਿੰਘ*

ਨਵੰਬਰ ੨੯, ੧੯੯੪ ਨੂੰ ਗਿਆਨੀ ਜ਼ੈਲ ਸਿੰਘ ਸ੍ਰੀ ਅਨੰਦਪੁਰ ਸਾਹਿਬ ਮੱਥਾ ਟੇਕ ਕੇ ਵਾਪਸ ਆ ਰਹੇ ਸਨ ਕਿ ਰੋਪੜ ਨੇੜੇ (ਗੁਰਦੁਆਰਾ ਸਾਹਿਬ ਦੇ ਸਾਹਮਣੇ) ਇੱਕ ਟਰੱਕ ਆ ਕੇ ਉਹਨਾਂ ਦੀ ਕਾਰ ਵਿੱਚ ਵੱਜਾ ।

ਦਸੰਬਰ ੨੫, ੧੯੯੪, ੬ ਵੱਜ ਕੇ ੪੦ ਮਿੰਟ ਤਕ ਇਹ ਜ਼ਿੰਦਗੀ ਮੌਤ ਨਾਲ ਚੰਡੀਗੜ ਪੀ.ਜੀ.ਆਈ. ਵਿੱਚ ਘੁਲਦੇ ਰਹੇ ।ਸਤਾਈ ਦਿਨਾਂ ਦੇ ਏਸ ਸਮੇਂ ਵਿੱਚ ਕਿਸੇ ਇੱਕ ਸੰਸਥਾ ਜਾਂ ਗੁਰਦੁਆਰੇ ਨੇ ਇਨਾਂ ਦੀ ਸਿਹਤਯਾਬੀ ਲਈ ਪਾਠ ਨਾ ਰੱਖਿਆ; ਨਾ ਹੀ ਕਿਤੇ ਅਰਦਾਸ ਹੋਈ ।

ਇਹਨਾਂ ਦੀ ਦੇਹ ੨੬ ਦਸੰਬਰ ਸਵੇਰ ਤਕ ਚੰਡੀਗੜ ਯੂ.ਟੀ. ਗੈਸਟ-ਹਾਊਸ ਵਿੱਚ ਅੰਤਿਮ ਦਰਸ਼ਨਾਂ ਲਈ ਰੱਖੀ ਗਈ ।ਅੰਤਿਮ ਦਰਸ਼ਨਾਂ ਲਈ ਏਨੇ ਕੁ ਆਦਮੀ ਵੀ ਨਾ ਜੁੜ ਸਕੇ ਕਿ ਇੱਕ-ਅੱਧ ਤਸਵੀਰ ਹੀ ਅਖ਼ਬਾਰ ਵਿੱਚ ਛਪਣਯੋਗ ਬਣ ਸਕਦੀ ।ਕੋਈ ਚੰਗਾ ਸਿੱਖ ਅਖਵਾਉਣ ਵਾਲਾ ਦਰਸ਼ਨ ਕਰਨ ਨਾ ਗਿਆ ।ਅਕਾਲੀਆਂ ਵਿੱਚੋਂ ਕੇਵਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਉਹਨਾਂ ਦੇ ਸਪੁੱਤਰ ਹੀ ਪਹੁੰਚੇ ।ਇਹ ਡੂੰਘਾ ਹਨੇਰਾ ਪੈਣ ਉਪਰੰਤ ਸਾਢੇ ਅੱਠ ਕੁ ਵਜੇ ਯੂ.ਟੀ. ਗੈਸਟ-ਹਾਊਸ ਗਏ ਅਤੇ ਦੋ ਕੁ ਮਿੰਟ ਰਸਮੀ ਮੱਥਾ-ਟੇਕੀ ਤੋਂ ਬਾਅਦ ਬਾਹਰ ਆ ਕੇ ਅੱਧਾ ਘੰਟਾ ਇੱਕ ਅਫ਼ਸਰ, ਜਿਨਾਂ ਕੋਲੋਂ ਇਹਨਾਂ ਕੋਈ ਜਾਤੀ ਕੰਮ ਲੈਣਾ ਸੀ, ਨਾਲ ਆਪਣੇ ਕੰਮ-ਕਾਰ ਬਾਰੇ ਗੱਲਬਾਤ ਕਰਦੇ ਰਹੇ ।

ਅਗਲੇ ਦਿਨ ਦੇਹ ਦਿੱਲੀ ਪਹੁੰਚੀ ।ਬਹੁਤੇ ਲੋਕ ਦਰਸ਼ਨਾਂ ਲਈ ਨਾ ਆਏ । ਪਰਵਾਰ ਦੇ ਮੈਂਬਰਾਂ ਨੇ ਆਪ ਟੈਲੀਫੋਨ ਕਰਕੇ ਸੱਜਣਾਂ ਮਿੱਤਰਾਂ ਨੂੰ ਬੁਲਾਇਆ ।ਉਹਨਾਂ ਦੇ ਜਵਾਈ ਸਰਦਾਰ ਸੁਰਿੰਦਰ ਸਿੰਘ ਵਿਰਦੀ ਨੇ ਟੈਲੀਫੋਨ ਕਰਕੇ ਸਾਡੇ ਸਾਂਝੇ ਮਿੱਤਰ ਸਰਦਾਰ ਹਰਚਰਨ ਸਿੰਘ ਨੂੰ ਆਉਣ ਦਾ ਸੱਦਾ ਦਿੱਤਾ। ਚਾਲੀ ਕੁ ਪਰਿਵਾਰ ਦੇ ਅਤੇ ਪਿੰਡ ਦੇ ਲੋਕੀ ਸਨ ।ਇਹਨਾਂ ਨੂੰ ਮਿਲਾ ਕੇ ਦਰਸ਼ਨ ਕਰਨ ਵਾਲਿਆਂ ਦੀ ਭੀੜ ਸੱਠ ਤੋਂ ਉੱਤੇ ਨਾ ਪਹੁੰਚ ਸਕੀ ।ਸਰੀਰ ਨੂੰ ਬਰਫ਼ ਉੱਤੇ ਨਾ ਰੱਖਿਆ ਗਿਆ ; ਲੋੜ ਵੀ ਨਹੀਂ ਸੀ ।

੨੭ ਦਸੰਬਰ ਨੂੰ ਸਸਕਾਰ ਸੀ ।ਅਰਥੀ, ੪-ਸਰਕੂਲਰ ਰੋਡ ਤੋਂ ਉੱਠ ਕੇ ਗੋਲ ਮੇਥੀ ਚੌਂਕ, ਵਿਜੈ ਚੌਂਕ, ਇੰਡੀਆ ਗੇਟ, ਆਈ.ਟੀ.ਓ. ਚੌਰਸਤਾ, ਰਿੰਗ-ਰੋਡ ਹੁੰਦੀ ਹੋਈ, ੧੨ ਕਿਲੋਮੀਟਰ ਫ਼ਾਸਲਾ ਤਹਿ ਕਰ ਕੇ ਵਿਜੈ ਘਾਟ ਪਹੁੰਚੀ-ਕੇਵਲ ਅੱਧੇ ਘੰਟੇ ਵਿੱਚ ।ਸਾਰੇ ਰਾਹ ਦੇ ਉੱਤੇ ਛੁੱਟੀ ਹੋਣ ਦੇ ਬਾਵਜੂਦ ਕੋਈ ਆਦਮੀ ਦਰਸ਼ਨਾਂ ਲਈ ਨਾ ਪਹੁੰਚਿਆ ।ਗੰਨ-ਕੈਰੇਜ ਬੜੀ ਕਾਹਲੀ ਨਾਲ (੪੦ ਮੀਲ ਘੰਟੇ ਦੀ ਰਫ਼ਤਾਰ ਨਾਲ) ਚੱਲਿਆ ਅਤੇ ਕਈ ਜਗਾ ਸੜਕ ਖ਼ਰਾਬ ਹੋਣ ਕਰਕੇ ਚੰਗੇ ਤਕੜੇ ਝਟਕੇ ਲੱਗੇ ।ਇੱਕ-ਅੱਧ ਵਾਰ ਜਾਪਿਆ ਕਿ ਮੋੜ

* ਲੇਖਕ ਦੀਆਂ ਸਿਆਸੀ ਯਾਦਾਂ ਉੱਤੇ ਆਧਾਰਤ ਛਪ ਰਹੀ ਪੁਸਤਕ, ਤਾਰਿਆਂ ਭਰੀ ਚੰਗੇਰ ਵਿੱਚੋਂ ।

ਕੱਟਦਿਆਂ ਸਰੀਰ ਟਰੱਕ ਉੱਤੋਂ ਡਿੱਗ ਪਵੇਗਾ । ਦੂਰਦਰਸ਼ਨ ਵਾਲਿਆਂ ਕੈਮਰਾ ਉਹਨਾਂ ਦੇ ਸਰੀਰ ਅਤੇ ਮਾਤਮੀ ਕਾਫ਼ਲੇ ਉੱਤੇ ਹੀ ਰੱਖਿਆ ਕਿਉਂਕਿ ਆਸੇ-ਪਾਸੇ ਦਿਖਾਉਣ ਨੂੰ ਕੁਝ ਵੀ ਨਹੀਂ ਸੀ । ਜਾਪਦਾ ਸੀ ਕਿ ਦਿੱਲੀ ਆਪਣੀ ਛਾਤੀ ਉੱਤੇ ਪਏ ਇਸ ਬੋਝ ਨੂੰ ਲਾਹ ਕੇ ਪਰੇ ਵਗਾਹ ਮਾਰਨ ਲਈ ਕਾਹਲੀ ਸੀ ।

ਗਿਆਨੀ ਜੀ ਫ਼ੌਜਾਂ ਦੇ ਕਮਾਂਡਰ-ਇਨ-ਚੀਫ਼ ਰਹਿ ਚੁੱਕੇ ਸਨ । ਇਸ ਲਈ ਫ਼ੌਜ਼ ਮੁਖੀਆਂ ਦਾ ਪਹੁੰਚਣਾਂ ਬੇਹੱਦ ਜ਼ਰੂਰੀ ਸੀ । ਆਰਮੀ ਚੀਫ਼ ਐਸ.ਆਰ. ਚੌਧਰੀ ਨਾ ਪਹੁੰਚ ਸਕੇ ਕਿਉਂਕਿ ਉਹ ਦੱਖਣ-ਪੂਰਵ ਵੱਲ ਸਰਕਾਰੀ ਦੌਰੇ ਉੱਤੇ ਗਏ ਹੋਏ ਸਨ । ਸਾਬਕਾ ਕਮਾਂਡਰ-ਇਨ-ਚੀਫ਼ ਤਾਂ ਆਏ ਦਿਨ ਮਰਦੇ ਰਹਿੰਦੇ ਹਨ; ਸਰਕਾਰੀ ਦੌਰੇ ਦੀਆਂ ਆਪਣੀਆਂ ਗੰਭੀਰ ਜ਼ਿੰਮੇਵਾਰੀਆਂ ਹੁੰਦੀਆਂ ਹਨ ।

ਗਿਆਨੀ ਜੀ ਆਪਣੇ-ਆਪ ਨੂੰ ਨਹਿਰੂ ਭਗਤ ਗਿਣਦੇ ਸਨ । ਜਵਾਹਰ ਲਾਲ ਦੀ ਯਾਦ ਵਿੱਚ ਉਹ ਆਪਣੀ ਅਚਕਨ ਵਿੱਚ ਤਾਜ਼ਾ ਗੁਲਾਬ ਦਾ ਫੁੱਲ ਨਿੱਤ ਟੁੰਗਦੇ ਸਨ । ਜਦੋਂ ਜੂਨ ੧੯੮੪ ਦੇ ਘੱਲੂਘਾਰੇ ਤੋਂ ਬਾਅਦ ਉਹ ਦਰਬਾਰ ਸਾਹਿਬ ਆਏ ਤਾਂ ਇਹ ਕੋਮਲ ਕਲੀ ਉਸੇ ਤਰਾਂ ਉਹਨਾਂ ਦੀ ਅਚਕਨ ਦੇ ਕਾਜ ਵਿੱਚ ਟੰਗੀ ਮਹਿਕ ਰਹੀ ਸੀ । ਇਸ ਨੇ ਉਹਨਾਂ ਨੂੰ ਚਾਰੇ ਪਾਸੇ ਫੈਲੀ ਗਲੀਆਂ-ਸੜੀਆਂ ਲਾਸ਼ਾਂ ਦੀ ਬਦਬੂ ਤੋਂ ਬਚਾਈ ਰੱਖਿਆ। ਇੰਦਰਾ ਗਾਂਧੀ ਦੇ ਦਰ ਉੱਤੇ ਝਾੜੂ ਲਾਉਣ ਵਿੱਚ ਫ਼ਖਰ ਮਹਿਸੂਸ ਕਰਦੇ ਸਨ । ਰਾਜੀਵ ਗਾਂਧੀ ਨੂੰ, ਬਿਨਾ ਕਿਸੇ ਕਾਇਦੇ-ਕਾਨੂੰਨ ਦੇ, ਉਹਨਾਂ ਪ੍ਰਧਾਨ ਮੰਤਰੀ ਬਣਾ ਕੇ ਸਿੱਖਾਂ ਦੇ ਕਤਲੇਆਮ ਦੇ ਯੋਗ ਬਣਾਇਆ ਕਿਉਂਕਿ ਉਹ ਨਹਿਰੂ ਪਰਿਵਾਰ ਦੇ ਪ੍ਰਮੁੱਖ ਖ਼ੈਰ-ਖ਼ਾਹ ਆਪਣੇ-ਆਪ ਨੂੰ ਸਾਬਤ ਕਰਨਾ ਲੋਚਦੇ ਸਨ । ਸੋਨੀਆ ਗਾਂਧੀ ਦਿੱਲੀ ਹੁੰਦਿਆਂ ਵੀ ਉਸ ਦੇ ਸਸਕਾਰ ਉੱਤੇ ਨਾ ਪਹੁੰਚੀ; ਨਾ ਹੀ ਕੋਈ ਹੋਰ ਨਹਿਰੂ ਪਰਿਵਾਰ ਦਾ ਨਿਕਟਵਰਤੀ ਹਾਜ਼ਰ ਹੋਇਆ । ਇਸ ਨਹਿਰੂ ਪਰਿਵਾਰ ਦੀ ਵਫ਼ਾਦਾਰੀ ਤੋਂ ਗਿਆਨੀ ਜੀ ਨੇ ਆਪਣੀ ਕੌਮ ਵਾਰੀ, ਸਿੱਖੀ ਵਾਰੀ ਅਤੇ ਪ੍ਰਜ਼ੀਡੈਂਟ ਹੁੰਦਿਆਂ ਉਸ ਦੇ ਦਰ ਉੱਤੇ ਝਾੜੂ ਦਿੰਦੇ ਰਹੇ ।

ਸਰਕਾਰੀ ਫ਼ਰਜ਼ ਅਦਾ ਕਰਨ ਲਈ ਪਹੁੰਚੇ ਸਰਕਾਰੀ ਮੁਲਾਜ਼ਮਾਂ ਆਦਿ ਨੂੰ ਛੱਡ ਕੇ ਸੱਠ ਕੁ ਬੰਦੇ ਸਸਕਾਰ ਲਈ ਪਹੁੰਚੇ । ਇਹਨਾਂ ਵਿੱਚੋਂ ੪੦ ਕੁ ਤਾਂ ਪਰਵਾਰ ਦੇ, ਪਿੰਡ ਦੇ ਸਨ । ਇੱਕ ਪਾਸੇ ਭੀੜ ਵਿਖਾਉਣ ਲਈ ਭਾੜੇ ਦੇ ਬੰਦਿਆਂ ਦਾ ਇੰਤਜ਼ਾਮ ਵੀ ਸੀ । ਜਾਪਦਾ ਸੀ ਜਿਵੇਂ ਕਿ ਨੈਸ਼ਨਲ ਬਿਲਡਿੰਗ ਕਾਰਪੋਰੇਸ਼ਨ ਦੇ ਮਜ਼ਦੂਰ ਦਿਹਾੜੀ ਦੇ ਕੇ ਲਿਆਂਦੇ ਗਏ ਸਨ । ਇਹਨਾਂ ਨੂੰ ਦੋ-ਤਿੰਨ ਕੋਸ਼ਿਸ਼ਾਂ ਕਰਕੇ ਵੀ ਦੂਰਦਰਸ਼ਨ ਉੱਤੇ ਵਿਖਾਇਆ ਨਾ ਜਾ ਸਕਿਆ ਕਿਉਂਕਿ ਕੈਮਰੇ ਦੀ ਅੱਖ ਆਪਣੇ ਵੱਲ ਹੁੰਦੀ ਵੇਖ ਕੇ ਹੀ ਇਹ ਤਮਾਸ਼ਬੀਨ-ਅੰਦਾਜ਼ ਵਿੱਚ ਹੱਥ ਹਿਲਾਉਣ ਲੱਗ ਪੈਂਦੇ ।

ਇਹ ਸੀ ਗਿਆਨੀ ਜ਼ੈਲ ਸਿੰਘ ਭੂਤਪੂਰਵ ਰਾਸ਼ਟਰਪਤੀ ਦਾ ਸਰਕਾਰੀ ਸਨਮਾਨਾਂ ਨਾਲ ਕੀਤਾ ਗਿਆ ਸ਼ਾਹੀ ਸਸਕਾਰ ! ਮੈਂ ਸੋਚ ਰਿਹਾ ਸੀ, ਜੇ ਕਿਤੇ ਗਿਆਨੀ ਜੀ, ਅਖ਼ੀਰ ਸਮੇਂ ਵੀ ਗੁਰੂ ਦੀ ਸ਼ਰਣ ਆ ਜਾਂਦੇ ਅਤੇ ਉਹਨਾਂ ਦੇ ਰਾਸ਼ਟਰਪਤੀ ਰਹਿਣ ਸਮੇਂ ਸਿੱਖਾਂ ਨਾਲ ਹੋਏ ਜ਼ੁਲਮਾਂ ਲਈ ਹਾਅ ਦਾ ਨਾਅਰਾ ਮਾਰਦੇ ਤਾਂ ਅੱਜ ਸਿੱਖ ਕੌਮ ਨੇ ਉਹਨਾਂ ਲਈ ਜਾਨ ਛਿੜਕ ਦੇਣੀ ਸੀ-ਸਗਲ ਪਦਾਰਥ ਹੈ ਜਗ ਮਾਹਿ ।। ਭਾਗਹੀਣ ਨਰ ਪਾਵਤ ਨਾਹਿ ।।

# ਜਰਨੈਲਾਂ ਦਾ ਜਰਨੈਲ

– ਸਵਰਨਜੀਤ ਸਿੰਘ

ਕਿਸੇ ਕੌਮ ਦੀ ਸਮਕਾਲੀ ਅਤੇ ਭਵਿੱਖ ਦੀ ਨੁਹਾਰ ਅਗਵਾਈ ਕਰ ਰਹੀ ਲੀਡਰਸ਼ਿਪ ਤੇ ਨਿਰਭਰ ਕਰਦੀ ਹੈ । ਸਿੱਖ ਤਵਾਰੀਖ ਚ ਵੱਖੋ-ਵੱਖਰੇ ਮੌਕਿਆ ਤੇ ਯੋਗ ਆਗੂਆਂ ਨੇ ਕੌਮ ਨੂੰ ਔਖੇ ਸਮੇਂ ਘੱਲੂਘਾਰਿਆਂ ਵਿੱਚੋਂ ਕੱਢਿਆ ਹੈ ਅਤੇ ਕੌਮ ਨੇ ਸ਼ਹੀਦੀਆਂ ਦੇ ਜ਼ੋਰ ਨਾਲ ਸਿੱਖੀ ਦੀ ਖ਼ਾਲਸ ਨੁਹਾਰ ਨੂੰ ਜੀਵਤ ਰੱਖਿਆ । ਪੰਜਾਬ ਦੀ ਵੰਡ ਮਗਰੋਂ ਬ੍ਰਾਹਮਣੀ ਸਥਾਪਤ ਨਿਜ਼ਾਮ ਚ ਵਿਆਪਕ ਫ਼ਿਰਕਾਪ੍ਰਸਤ ਲੋਕਤੰਤਰ ਨੇ ਗ਼ੈਰ- ਬ੍ਰਾਹਮਣ ਲੋਕਾਂ ਦਾ ਨਸਲੀ ਕਤਲੇਆਮ ਸਿਰਫ਼ ਆਪਣੀ ਰਾਜਸੀ ਤਾਕਤ ਨੂੰ ਬਚਾਉਣ ਲਈ ਹਮੇਸ਼ਾ ਕੀਤਾ ਅਤੇ ਘੱਟ-ਗਿਣਤੀ ਧਾਰਮਕ ਕੌਮਾਂ ਦੇ ਅਸਲੇ ਨੂੰ ਮੇਟਣ ਲਈ ਉਹਨਾਂ ਦੀ ਪੋਸ਼ਾਕ ਚ ਜ਼ਰਖ਼ਰੀਦ ਲੋਕਾਂ ਨੂੰ ਗਤੀਸ਼ੀਲ ਕੀਤਾ । ਵੰਡ ਮਗਰੋਂ ਅਜਿਹਾ ਕਹਿਰ ਹੀ ਨਕਲੀ ਨਿਰੰਕਾਰੀਆਂ ਦੁਆਰਾ ਅਵਤਾਰ ਬਾਣੀ ਅਤੇ ਯੁੱਗ ਪੁਰਸ਼ ਨਾਂ ਦੀਆਂ ਕਿਤਾਬਾਂ ਰਚ ਕੇ ਕੀਤਾ ਗਿਆ ਜਿਨਾਂ ਵਿੱਚ ਮੁੱਖ ਤੌਰ ਤੇ ਸਿੱਖਾਂ, ਸਿੱਖ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਮੁੱਖ ਨਿਸ਼ਾਨਾ ਬਣਾ ਕੇ ਹੋਰ ਧਰਮਾਂ ਖ਼ਿਲਾਫ਼ ਕੁਫ਼ਰ ਤੋਲਿਆ ਗਿਆ । ਇਹ ਕੁਫ਼ਰ ਦਯਾਨੰਦ ਦੀ ਪੁਸਤਕ ਸਤਯਾਰਥ ਪ੍ਰਕਾਸ਼ ਦੇ ਪਦ ਚਿੰਨਾਂ ਤੇ ਚਲ ਕੇ ਕੀਤਾ ਗਿਆ । ਇਸ ਕੁਫ਼ਰ ਨੂੰ ਠੱਲ ਪਾਉਣ ਲਈ ਸੰਤ ਕਰਤਾਰ ਸਿੰਘ ਭਿੰਡਰਾਂਵਾਲਿਆਂ ਨੇ ਬੀੜਾ ਉਠਾਇਆ ਅਤੇ ਸਮੂਹ ਸਿੱਖ ਲੀਡਰਸ਼ਿਪ ਨੂੰ ਕੇਸਰੀ ਨਿਸ਼ਾਨ ਸਾਹਿਬ ਥੱਲੇ ਸਿੱਖ ਵਿਰੋਧੀ ਤਾਕਤਾਂ ਵਿਰੁੱਧ ਲੜਨ ਦਾ ਸੁਨੇਹਾ ਦਿੱਤਾ ।

ਸੰਤ ਜਰਨੈਲ ਸਿੰਘ ਨੇ ਸਿੱਖ ਕੌਮ ਦੀ ਵੱਖਰੀ ਹੋਂਦ ਨੂੰ ਸਥਾਪਤ ਕਰਨ ਲਈ ਜੱਦੋ-ਜਹਿਦ ਨੂੰ ਪ੍ਰਚੰਡ ਕੀਤਾ ਅਤੇ ਦਲਿਤ ਵਰਗ ਦੀਆਂ ਸਮੱਸਿਆਵਾਂ ਪ੍ਰਤੀ ਡੂੰਘੀ ਰੀਝ ਨਾਲ ਤੱਕ ਕੇ ਉਹਨਾਂ ਨੂੰ ਸਿੱਖੀ ਵੱਲ ਪ੍ਰੇਰਿਤ ਕੀਤਾ । ਉਹਨਾਂ ਅਕਾਲ ਤਖ਼ਤ ਸਾਹਿਬ ਦੀ ਪ੍ਰਭੁਸੱਤਾ ਸੰਪੰਨ ਹੋਂਦ ਨੂੰ ਦਿੱਲੀ ਦਰਬਾਰ ਦੇ ਤਖ਼ਤ ਨਾਲੋਂ ਉਚਿਆ ਕੇ ਉਭਾਰਿਆ । ਉਹ ਇੱਕ ਇਕੱਲਾ ਸ਼ਖ਼ਸ ਸੀ ਜਿਸ ਨੇ ਸਿੱਖ ਸੰਸਥਾਵਾਂ ਦੇ ਕੱਦ ਨੂੰ ਉੱਚਾ ਚੁੱਕਣ ਲਈ ਗੁਰਬਾਣੀ ਦੀ ਮੁਕੰਮਲ ਨੁਹਾਰ ਨੂੰ ਸਿੱਖ ਜੀਵਨ ਵਿੱਚ ਢਾਲਣ ਦਾ ਇਨਕਲਾਬੀ ਕਦਮ ਸਫਲਤਾਪੂਰਵਕ ਪੁੱਟਿਆ, ਜਿਸ ਦੇ ਸਿੱਟੇ ਵਜੋਂ ਉਹਨਾਂ ਨੂੰ ਸ਼ਹਾਦਤ ਦੇਣੀ ਪਈ; ਪੰਜਾਬ ਦੇ ਲੋਕਾਂ ਦੀਆਂ ਧਾਰਮਕ ਤੇ ਰਾਜਸੀ ਅਤੇ ਕਿਸਾਨ ਵਰਗ ਦੀਆਂ ਸਮੱਸਿਆਵਾਂ ਦੀ ਡਟ ਕੇ ਵਕਾਲਤ ਕਰਦਿਆਂ ਕੇਂਦਰ ਸਰਕਾਰ ਦੇ ਲੋਕਤੰਤਰੀ ਲਿਬਾਸ ਵਿੱਚ ਫ਼ਿਰਕਾਪ੍ਰਸਤ ਚਿਹਰੇ ਨੂੰ ਨੰਗਾ ਕੀਤਾ । ਸੰਤ ਜਰਨੈਲ ਸਿੰਘ ਨੇ ਸਿੱਖ-ਲਹਿਰ ਨੂੰ ਜਿਹੜਾ ਇਨਕਲਾਬੀ ਰੰਗ ਗੁਰਬਾਣੀ ਨੂੰ ਸਿੱਖ ਜੀਵਨ ਵਿੱਚ ਢਾਲ ਕੇ ਦਿੱਤਾ, ਉਸ ਨਾਲ ਦਲਿਤ ਵਰਗ ਸਿੱਖੀ ਵੱਲ ਪ੍ਰੇਰਿਤ ਹੋਇਆ, ਜਿਸ ਨਾਲ ਜਾਤ-ਪਾਤ ਰਹਿਤ ਸਿੱਖ ਸਮਾਜ ਦੀ ਖ਼ਾਲਸ ਨੁਹਾਰ ਵਾਲੀ ਸਿਰਜਣਾ ਪ੍ਰਗਟ ਹੋ ਰਹੀ ਸੀ ਪਰ ਸਥਾਪਤੀ ਦੇ ਰਾਜਸੀ ਸੱਤਾ ਉੱਤੇ ਕਾਬਜ਼ ਰਹਿਣ ਲਈ ਮਨੁੱਖਤਾ ਵਿਚਲੀਆਂ ਜਾਤ-ਪਾਤ ਆਧਾਰਤ ਵੰਡੀਆਂ ਦਾ ਹੋਣਾ ਜ਼ਰੂਰੀ ਸੀ । ਉਹ ਸਥਾਪਤੀ ਦੀ ਰਾਜਸੀ ਸੱਤਾ ਨੂੰ ਢਾਹ ਲਾਉਣ ਵਾਲੀ ਮੁੱਖ ਸ਼ਕਤੀ ਸੀ ਜਿਸ ਨੇ ਸਥਾਪਤ ਨਿਜ਼ਾਮ ਦੇ ਜਾਤ-ਪਾਤ ਆਧਾਰਤ ਪ੍ਰਬੰਧ ਨੂੰ ਚਕਨਾਚੂਰ ਕਰ ਦੇਣਾ ਸੀ । ਇਸ ਲਈ ਜਾਤ-ਪਾਤ ਦੇ ਬੰਧਨਾਂ ਦੀ ਮੁਥਾਜ ਅੰਦਰੂਨੀ ਅਤੇ ਬਹਿਰੂਨੀ ਮਾਨਸਿਕਤਾ ਨੇ ਸੰਤ ਜਰਨੈਲ ਸਿੰਘ

ਨੂੰ ਸ਼ਹੀਦ ਕਰਨ ਦੇ ਰਸਤੇ ਨੂੰ ਆਪਣੀ ਸਥਿਰਤਾ ਦਾ ਮੁੱਖ ਆਧਾਰ ਜਾਣ ਕੇ ਉਹਨਾਂ ਨੂੰ ਸ਼ਹੀਦ ਕਰਵਾ ਦਿੱਤਾ ।

ਪਰ ਵਕਤ ਦੇ ਬਦਲਣ ਨਾਲ ਦਰਬਾਰ ਸਾਹਿਬ ਤੇ ਹਮਲੇ ਮਗਰੋਂ ਪੰਜਾਬ ਦੇ ਨਵੇਂ ਬਣੇ ਅਕਾਲੀ ਮੁੱਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਨੇ ਦਰਬਾਰ ਸਾਹਿਬ ਚ ਸੁਰੱਖਿਆ ਬਲ ਭੇਜ ਕੇ ਕੇਂਦਰ ਸਰਕਾਰ ਦੀ ਨੀਲਾ ਤਾਰਾ (Blue Star) ਕਾਰਵਾਈ ਨੂੰ ਵਿਸ਼ਵ ਦੀਆਂ ਨਜ਼ਰਾਂ ਚ ਜਾਇਜ਼ ਠਹਿਰਾਇਆ ਅਤੇ ਪੰਜਾਬ ਚ ਹੋਈ ਗੜਬੜ ਦੀਆਂ ਘਟਨਾਵਾਂ ਦੀ ਤਹਿਕੀਕਾਤ ਲਈ ਇੱਕ ਕਮੇਟੀ ਜਸਟਿਸ ਅਜੀਤ ਸਿੰਘ ਬੈਂਸ ਦੀ ਰਹਿਨੁਮਾਈ ਹੇਠ ਬਣਾਈ ਜਿਸ ਨੇ ਇਸ ਗੜਬੜ ਚ ਅਮਨ ਅਤੇ ਕਾਨੂੰਨ ਦੀ ਰਖਵਾਲੀ ਪੰਜਾਬ ਪੁਲੀਸ ਦੇ ਸਿੱਧੇ ਤੌਰ ਤੇ ਸ਼ਾਮਲ ਹੋਣ ਦੀਆਂ ਗਵਾਹੀਆਂ ਨੂੰ ਪੇਸ਼ ਕੀਤਾ ਪਰ ਕੁਰਸੀ-ਮੋਹ ਕਾਰਨ ਬਰਨਾਲਾ ਸਾਹਿਬ ਨੇ ਇਹ ਰਿਪੋਰਟ ਹੀ ਜਾਰੀ ਨਾ ਕੀਤੀ । ਸੱਚ ਕਿਨਾਰੇ ਤੇ ਖੜਾ ਰਹਿ ਗਿਆ ਅਤੇ ਕੂੜ ਫ਼ਿਰਕਾਪ੍ਰਸਤ ਲੋਕਾਂ ਦੀ ਦੁਨਿਆਵੀ ਸੱਤਾ ਦਾ ਪਿਛਲੱਗ ਬਣਿਆ ਰਿਹਾ । ਬਾਕੀ ਰਹਿੰਦੀ ਕਸਰ ਉਸ ਦੇ ਪੁੱਤਰ ਗਗਨਦੀਪ ਸਿੰਘ ਨੇ ਦਰਬਾਰ ਸਾਹਿਬ ਕੰਪਲੈਕਸ ਅੰਦਰ ਆਪਣੇ ਸਾਥੀਆਂ ਨਾਲ ਮਿਲ ਕੇ ਗੋਲੀ ਚਲਾ ਕੇ ਪੂਰੀ ਕਰ ਦਿੱਤੀ । ਭਾਵੇਂ ਹਰਚੰਦ ਸਿੰਘ ਲੌਂਗੋਵਾਲ ਧਰਮ-ਯੁੱਧ ਮੋਰਚੇ ਦਾ ਡਿਕਟੇਟਰ ਵੀ ਰਿਹਾ ਪਰ ਉਹ ਕੌਮ ਦੀ ਅਗਵਾਈ ਕਰਨ ਦੇ ਕਾਬਲ ਹੀ ਨਹੀਂ ਸੀ । ਉਹ ਪਹਿਲਾਂ ਹੀ ਸਿੱਖ-ਵਿਰੋਧੀ ਤਾਕਤਾਂ ਨਾਲ ਮੇਲ ਰੱਖਦਾ ਆ ਰਿਹਾ ਸੀ। ਉਸ ਨੇ ੧੯੪੯ ਈਸਵੀਂ ਚ ਲਹਿਰਾ ਤੋਂ ਚੋਣ ਲੜਨ ਸਮੇਂ ਵੋਟਾਂ ਦੀ ਮਦਦ ਵਾਸਤੇ ਜੋ ਚਿੱਠੀ ਨਕਲੀ ਨਿਰੰਕਾਰੀ ਆਗੂ ਨੂੰ ਲਿਖੀ, ਉਸ ਵਿੱਚ ਨਕਲੀ ਨਿਰੰਕਾਰੀ ਆਗੂ ਨੂੰ ਸਤਿਗੁਰੂ ਸ਼ਬਦ ਨਾਲ ਮੁਖ਼ਾਤਬ ਹੋ ਕੇ ਸਿੱਖ ਗੁਰੂ ਸਾਹਿਬਾਨ ਦੀ ਹੇਠੀ ਕੀਤੀ । ਉਂਝ ੧੯੭੮ ਦੇ ਸਿੱਖ-ਨਿਰੰਕਾਰੀ ਕਾਂਡ ਮਗਰੋਂ ਭਾਵੇਂ ਨਕਲੀ ਨਿਰੰਕਾਰੀਆਂ ਦਾ ਬਾਈਕਾਟ ਕਰ ਦਿੱਤਾ ਗਿਆ ਸੀ ਪਰ ਅਕਾਲੀ ਆਗੂਆਂ ਨੇ ੧੯੭੮ ਈਸਵੀ ਚ ਉਹਨਾਂ ਨਾਲ ਮੁੜ ਸੰਬੰਧ ਪੈਦਾ ਕਰ ਲਏ ਸਨ । ਸਮਕਾਲੀ ਚਸ਼ਮਦੀਦ ਗਵਾਹ ਪੱਤਰਕਾਰ ਹਰਬੀਰ ਸਿੰਘ ਭੰਵਰ ਤਾਂ ਆਪਣੀ ਲਿਖਤ ਚ ਇੱਥੋਂ ਤਕ ਕਹਿੰਦਾ ਹੈ ਕਿ ਦਰਬਾਰ ਸਾਹਿਬ ਦੇ ਹਮਲੇ ਸਮੇਂ ਅਕਾਲੀਆਂ ਅਤੇ ਕਈ ਹੋਰ ਜਥੇਬੰਦੀਆਂ ਨੂੰ ਪਤਾ ਸੀ ਕਿ ਦਰਬਾਰ ਸਾਹਿਬ ਦੇ ਸਮੂਹ ਅੰਦਰ ਕਿਹੜੇ-ਕਿਹੜੇ ਲੋਕ ਸਰਕਾਰੀ ਏਜੰਸੀਆਂ ਦੇ ਸਨ ਅਤੇ ਉਹਨਾਂ ਵਿੱਚ ਅੰਦਰੂਨੀ ਭੇਦਾਂ ਨੂੰ ਜਾਣਨ ਲਈ ਸੂਹੀਏ ਦੇ ਤੌਰ ਤੇ ਸਿੱਖ ਲਿਬਾਸ ਚ ਆਰ.ਐਸ.ਐਸ. ਦੇ ਚਾਰ ਵਰਕਰ ਵੀ ਹਾਜ਼ਰ ਸਨ । ਜਥੇਦਾਰ ਕਿਰਪਾਲ ਸਿੰਘ ਦੀ ਇਹ ਗਵਾਹੀ ਭਵਿੱਖ ਦਾ ਇੱਕ ਬੜਾ ਵੱਡਾ ਸਵਾਲ ਹੈ, ਜਿਸ ਵਿੱਚ ਉਹਨਾਂ ਕਿਹਾ ਹੈ ਕਿ ਹਰ ਵਿਅਕਤੀ ਨੂੰ ਇੱਕ ਅਜਿਹੇ ਕਮਰੇ ਦੇ ਸਾਹਮਣੇ ਲਿਜਾਇਆ ਜਾਂਦਾ ਜਿਸ ਦੇ ਸ਼ੀਸ਼ੇ ਅਖ਼ਬਾਰਾਂ ਨਾਲ ਢੱਕੇ ਹੋਏ ਸਨ ; ਸਿਰਫ਼ ਦੋ ਸੁਰਾਖ਼ ਸਨ, ਜਿਨਾਂ ਵਿੱਚੋਂ ਦੋ ਅੱਖਾਂ ਵੇਖ ਕੇ ਦੱਸਦੀਆਂ ਸਨ ਕਿ ਕੌਣ ਖਾੜਕੂ ਹੈ ਅਤੇ ਕੌਣ ਨਿਰਦੋਸ਼ । ਇਹ ਮੁਖ਼ਬਰ ਕੌਣ ਵਿਅਕਤੀ ਸੀ, ਇਸ ਬਾਰੇ ਕੁਝ ਪਤਾ ਨਹੀਂ ਪਰ ਇਹ ਜੋ ਵੀ ਸੀ ਉਹ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅਤੇ ਖਾੜਕੂਆਂ ਬਾਰੇ ਪੂਰੀ ਜਾਣਕਾਰੀ ਰੱਖਦਾ ਸੀ ।

ਮੌਜੂਦਾ ਸਮੇਂ ਦੇ ਹਾਕਮ ਅਕਾਲੀ ਦਲ ਨੇ ਸਿੱਖ ਧਰਮ ਅਤੇ ਸਮਾਜ ਦੀਆਂ ਸਮੂਹ ਵਿਲੱਖਣਤਾਵਾਂ ਨੂੰ ਬਾ੍ਹਮਣੀ ਮੁੱਖ-ਧਾਰਾ ਵਿੱਚ ਸਿਰਫ਼ ਆਪਣੀ ਕੁਰਸੀ ਮਹਿਫ਼ੂਜ਼ ਰੱਖਣ ਅਤੇ ਪੁੱਤਰ-ਮੋਹ ਵੱਸ ਗ਼ਰਕ ਕਰ ਦਿੱਤਾ ਹੈ; ਬ੍ਹਾਹਮਣਵਾਦ ਨੂੰ ਮੁੜ ਪੰਜਾਬ ਵਿੱਚ ਜੀਵਤ ਕਰ ਕੇ ਸਿੱਖੀ ਉੱਤੇ ਆਰ.ਐਸ.ਐਸ., ਰਾਸ਼ਟਰੀ ਸਿੱਖ ਸੰਗਤ ਅਤੇ ਬ੍ਹਾਹਮਣੀ ਸੱਤਾ ਦੇ ਹਿੰਦੂਵਾਦ ਦੇ ਏਜੰਡੇ ਨੂੰ ਉਭਾਰਨ ਲਈ ਖੁੱਲ ਪ੍ਦਾਨ ਕੀਤੀ ਹੈ ਅਤੇ ਪੰਜਾਬ ਦੀ ਕਿਸਾਨੀ ਨੂੰ

ਮਰਨ–ਕਿਨਾਰੇ ਪਹੁੰਚਾ ਦਿੱਤਾ ਹੈ; ਕਿਸਾਨ ਵਰਗ ਅਤੇ ਪੰਜਾਬ ਦੇ ਲੋਕਾਂ ਨਾਲ ਸਭ ਤੋਂ ਵੱਡਾ ਧੋਖਾ ਪੰਜਾਬ ਦੀ ਖ਼ੁਦਮੁਖ਼ਤਿਆਰੀ ਪ੍ਰਤੀ ਚੁੱਪ ਵੱਟੀ ਰੱਖ ਕੇ ਕੀਤਾ ਹੈ ਅਤੇ ਜੇਲਾਂ ਵਿੱਚ ਰੁਲਦੇ ਨੌਜਵਾਨਾਂ ਦੀ ਸਾਰ ਤਕ ਨਹੀਂ ਲਈ ਗਈ । ਦੂਜੇ ਪਾਸੇ ਵਿਰੋਧ ਕਰਦੇ ਰਵਾਇਤੀ ਅਕਾਲੀ ਦਲ ਦਾ ਮੁਖੀ ਨਿਰੰਕਾਰੀ ਵੋਟਾਂ ਹਾਸਲ ਕਰਨ ਦੇ ਚੱਕਰਾਂ ਚ ਵਿਵਾਦ–ਗ੍ਰਸਤ ਹੋ ਕੇ ਆਪਣੀ ਸਾਖ ਗਵਾ ਬੈਠਾ ਪਰ ਉਸ ਨੇ ਵੀ ਹਾਕਮ ਅਕਾਲੀ ਦਲ ਦੀ ਤਰਾਂ ਸਿੱਖ ਸਿਧਾਂਤ ਨੂੰ ਖੋਰਾ ਲਾਉਂਦੇ ਹੋਏ ਸ਼ਹੀਦਾਂ ਦੇ ਸਿਰਤਾਜ ਪੰਜਵੇਂ ਪਾਤਸ਼ਾਹ ਸਾਹਿਬ ਗੁਰੂ ਅਰਜਨ ਦੇਵ ਜੀ ਦੇ ਬਰਾਬਰ ਭਗਤ ਸਿੰਘ ਦੇ ਫਾਂਸੀ ਦਿਵਸ ਤੇ ਅਖ਼ਬਾਰਾਂ ਚ ਛਪੇ ਹਾਕਮ ਅਕਾਲੀ ਦਲ ਦੇ ਇਸ਼ਤਿਹਾਰਾਂ ਦੀ ਰੀਸੇ ਆਪਣੇ ਇਸ਼ਤਿਹਾਰਾਂ ਵਿੱਚ ਭਗਤ ਸਿੰਘ ਨੂੰ ਸ਼ਹੀਦ–ਏ–ਆਜ਼ਮ ਲਿਖ ਕੇ ਆਪਣੀਆਂ ਫੋਟੋਆਂ ਛਪਵਾਈਆਂ, ਜਦ ਕਿ ਇਸ ਸੰਬੰਧੀ ਥੋੜਾਂ ਸਮਾਂ ਪਹਿਲਾਂ ਹੀ ਚੱਲੀ ਬਹਿਸ ਵਿੱਚ ਇਹ ਲੋਕ ਬਿਲਕੁਲ ਖ਼ਾਮੋਸ਼ ਰਹੇ । ਵੇਖੋ ਵੋਟ ਛੜਯੰਤਰ ਚ ਅਕਾਲੀਆਂ ਦੀ ਸਿੱਖੀ ਿ ਸਿੱਖ ਕੌਮ ਅਤੇ ਸਿੱਖ–ਸਿਧਾਂਤ ਦੇ ਪਹਿਰੇਦਾਰ ਸਿੱਖ–ਸਿੱਧਾਂਤ–ਭੰਜਕ ਆਗੂ ਸਿਮਰਨਜੀਤ ਸਿੰਘ ਮਾਨ ਨੇ ਆਰ.ਐਸ.ਐਸ. ਦੇ ਖ਼ਿਲਾਫ਼ ਮੁਹਿੰਮ ਵਿੱਢੀ ਅਤੇ ਉੱਚੀ ਸੁਰ ਵਿੱਚ ਇਹਨਾਂ ਦੀਆਂ ਕਾਰਵਾਈਆਂ ਨੂੰ ਨਿੰਦਿਆ–ਭਾਵੇਂ ਕਿ ਇਸ ਗੱਲੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਹਿੰਦੂ ਜਾਗਰਣ ਅੰਦੋਲਨ ਨੂੰ ਠੱਲ ਪਾਉਣ ਲਈ ਹਾਕਮ–ਵਿਰੋਧੀ ਰਵਾਇਤੀ ਅਕਾਲੀ ਦਲ ਨੇ ਵੀ ਦੱਬਵੀ ਸੁਰ ਚ ਆਵਾਜ਼ ਉਠਾਈ । ਸਿੱਖਾਂ ਦੇ ਸਮੂਹਕ ਤੌਰ ਤੇ ਵਿਰੋਧ ਵਜੋਂ ਇਹ ਪ੍ਰੋਗਰਾਮ ਹਿੰਦੂ–ਬ੍ਰਾਹਮਣੀ ਸਭਾ ਨੇ ਮੁਲਤਵੀ ਕਰ ਦਿੱਤਾ ਪਰ ਮੁਲਤਵੀ ਸ਼ਬਦ ਤੋਂ ਸਪਸ਼ਟ ਹੈ ਕਿ ਇਹ ਫ਼ਿਰਕਾਪ੍ਰਸਤ ਉਭਾਰ ਇੱਕ ਵਾਰ ਫੇਰ ਪੰਜਾਬ ਅੰਦਰ ਸੰਪ੍ਰਦਾਇਕ ਤਣਾਉ ਪੈਦਾ ਕਰੇਗਾ । ਇਸ ਸੰਪ੍ਰਦਾਇਕ ਤਣਾਉ ਦਾ ਟਾਕਰਾ ਕਰਨ ਲਈ ਕੌਮ ਨੂੰ ਸੰਤ–ਸਿਪਾਹੀ ਰੂਪ ਵਾਲਾ ਇੱਕ ਅਜਿਹਾ ਜੋਸ਼ੀਲਾ ਨੌਜਵਾਨ ਆਗੂ ਚਾਹੀਦਾ ਹੈ ਜਿਹੜਾ ਸਿੱਖ ਕੌਮ ਦੇ ਮਸਲਿਆਂ ਨੂੰ ਪੇਸ਼ ਕਰ ਸਕਦਾ ਹੋਵੇ। ਅੱਜ ਕੌਮ ਇੱਕ ਆਗੂ ਤੋਂ ਬਿਨਾਂ ਸੱਖਣੀ ਹੈ ਪਰ ਸੰਤ ਜਰਨੈਲ ਸਿੰਘ ਦੀਆਂ ਯਾਦਾਂ ਅੱਜ ਵੀ ਪੌਣਾਂ ਦੇ ਬੁੱਲਿਆਂ ਚ ਮਿੱਠਾ–ਮਿੱਠਾ ਨਾਦ ਛੇੜ ਰਹੀਆਂ ਹਨ :

ਉਹ ਬਾਜ਼ ਇਲਾਹੀ ਸੀ, ਜਿਹੜਾ ਸਾਥੋਂ ਦੂਰ ਗਿਆ ।
ਸਿੱਖੀ ਦੀਆਂ ਤੰਦਾਂ ਨੂੰ, ਪੱਕੀਆਂ ਕਰ ਸੂਤ ਗਿਆ । .
.............
ਦੁਨੀਆ ਮੰਨਦੀ ਜ਼ੋਰਾਂ ਨੂੰ, ਉਹਨੇ ਜ਼ੋਰ ਵਿਖਾ ਦਿੱਤਾ ।
ਦੁਸ਼ਮਣ ਦਿਆਂ ਕਟਕਾਂ ਨੂੰ, ਇੱਕ ਪਲ ਚ ਮੁਕਾ ਦਿੱਤਾ ।

# ਇੱਕ ਹੋਰ ਗ਼ੁਲਾਮੀ*

*– ਸਵਰਨਜੀਤ ਸਿੰਘ*

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸ਼ੁਰੂ ਤੋਂ ਹੀ ਇਸ ਗੱਲ ਦੇ ਮੁਦੱਈ ਰਹੇ ਹਨ ਕਿ ਆਲ ਇੰਡੀਆ ਗੁਰਦੁਆਰਾ ਐਕਟ ਸਿੱਖਾਂ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ ਤਾਂ ਜੋ ਸਮੂਹ ਗੁਰਦੁਆਰਿਆਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਦੇਖ-ਰੇਖ ਅਧੀਨ ਸੁਚੱਜੀ ਸੇਵਾ-ਸੰਭਾਲ ਹੋ ਸਕੇ ਪਰ ਮੌਜੂਦਾ ਸਮੇਂ ਵਿੱਚ ਇਸ ਐਕਟ ਦਾ ਜੋ ਖਰੜਾ ਤਿਆਰ ਕਰ ਕੇ ਕੇਂਦਰ ਸਰਕਾਰ ਕੋਲ ਭੇਜਿਆ ਗਿਆ ਹੈ, ਉਸ ਵਿੱਚ ਅਨੇਕਾ ਤਰੁੱਟੀਆਂ ਹਨ ਜੋ ਸਿੱਖਾਂ ਦੇ ਭਵਿੱਖ ਲਈ ਬੜਾ ਵੱਡਾ ਖ਼ਤਰਾ ਸਾਬਤ ਹੋਣਗੀਆਂ । ਜੇ ਇਹ ਦਰੁਸਤ ਨਾ ਕੀਤੀਆਂ ਗਈਆਂ ਤਾਂ ਇਹ ਸਿੱਖਾਂ ਲਈ ਇੱਕ ਹੋਰ ਨਵੀਂ ਗ਼ੁਲਾਮੀ ਹੋਵੇਗੀ ।

ਆਜ਼ਾਦੀ ਤੋਂ ਪਹਿਲਾਂ ੧੯੨੫ ਈਸਵੀ ਚ ਗੁਰਦੁਆਰਿਆਂ ਦੀ ਸੁਚੱਜੀ ਸੰਭਾਲ ਅਤੇ ਸਿੱਖਾਂ ਦੇ ਹੱਥਾਂ ਵਿੱਚ ਇਹਨਾਂ ਨੂੰ ਪੱਕੇ ਤੌਰ ਤੇ ਦੇਣ ਲਈ ਸਿੱਖ ਗੁਰਦੁਆਰਾ ਐਕਟ ੧੯੨੫, ਜੋ ਪੰਜਾਬ ਐਕਟ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ, ਪਾਸ ਕੀਤਾ ਗਿਆ ਸੀ ਪਰ ਹੁਣ ਆਜ਼ਾਦੀ ਮਗਰੋਂ ੧੯੯੯ ਈਸਵੀਂ ਚ ਜਸਟਿਸ ਹਰਬੰਸ ਸਿੰਘ ਅਤੇ ਇੰਸਟੀਚਿਊਟ ਔਫ ਸਿੱਖ ਸਟੱਡੀਜ਼ ਦੇ ਕੁਝ ਮੈਂਬਰਾਂ ਵੱਲੋਂ, ਸਿੱਖ ਗੁਰਦੁਆਰਾ ਐਕਟ, ੧੯੯੯ ਦੇ ਨਾਂ ਹੇਠ ਕੇਂਦਰ ਸਰਕਾਰ ਨੂੰ ਗੁਰਦੁਆਰਿਆਂ ਦੀ ਸੁਚੱਜੀ ਸੰਭਾਲ ਦੇ ਪਰਦੇ ਚ ਜੋ ਬਿੱਲ ਦਾ ਖਰੜਾ ਪਾਸ ਹੋਣ ਲਈ ਭੇਜਿਆ ਗਿਆ ਹੈ, ਉਹ ਅੱਜ-ਕੱਲ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ । ਇਸ ਬਿੱਲ ਨੂੰ ਪੜਨ ਉਪਰੰਤ ਇਸ ਵਿਚਲੀ ਸਚਾਈ ਬਿਲਕੁਲ ਸਾਫ਼ ਨਜ਼ਰ ਆਉਂਦੀ ਹੈ ।

ਇਸ ਬਿੱਲ ਵਿੱਚ ਇੱਕ ਬੜਾ ਵੱਡਾ ਸਿਧਾਂਤਕ ਹਮਲਾ ਹੈ । ਸਿੱਖ ਦੀ ਪਰਿਭਾਸ਼ਾ ਨੂੰ ਤੋੜਿਆ ਗਿਆ ਹੈ। ਜਦੋਂ ੧੯੨੫ ਵਾਲੇ ਐਕਟ ਵਿੱਚ ਅਤੇ ਸਿੱਖ ਰਹਿਤ ਮਰਿਆਦਾ ਚ ਸਾਫ਼ ਲਿਖਿਆ ਹੈ ਕਿ ਸਿੱਖ ਉਹ ਹੈ, ਜੋ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ ਤਾਂ ਇਸ ਸਤਰ ਨੂੰ ਕਿਉਂ ਨਹੀਂ ਲਿਖਿਆ ਗਿਆ ? ਇਸ ਨੂੰ ਗਲਤੀ ਜਾਂ ਭੁੱਲ ਨਹੀਂ ਕਿਹਾ ਜਾ ਸਕਦਾ । ਇਹ ਬੜੀ ਯੋਜਨਾਬੰਦੀ ਨਾਲ ਕੀਤੀ ਚਲਾਕੀ ਹੈ, ਜੋ ਲਾਲਚੀ ਮਾਨਸਿਕਤਾ ਦੀ ਕਿਸੇ ਹਵਸ ਨੂੰ ਪੂਰਿਆਂ ਕਰਦੀ ਹੈ ।

ਇਸ ਐਕਟ ਵਿੱਚ ਜਿਸ ਤਰਾਂ ਸਭ ਕੁਝ ਪਾਸ ਹੋਣ ਲਈ ਕੇਂਦਰ ਸਰਕਾਰ ਨੂੰ ਭੇਜਿਆ ਗਿਆ ਹੈ ਉਸ ਦੇ ਪਾਸ ਹੋਣ ਉਪਰੰਤ ਸਭ ਤੋਂ ਵੱਡੀ ਤਾਕਤ ਸੈਂਟਰ ਬੋਰਡ ਹੋਵੇਗਾ, ਸਟੇਟ ਬੋਰਡ ਜਾਂ ਰਿਜਨਲ ਬੋਰਡ ਇਸ ਦੇ ਅਧੀਨ ਹੋਣਗੇ ਪਰ ਕੇਂਦਰ ਸਰਕਾਰ ਸਭ ਕੁਝ ਸੈਂਟਰ ਬੋਰਡ ਦੀ ਸਲਾਹ ਨਾਲ ਕਰੇਗੀ । ਇਸ ਬੋਰਡ ਦੇ ਅਧੀਨ ਹੀ ਸਭ ਕਮੇਟੀਆਂ, ਟ੍ਰਿਬਿਊਨਲ ਆਦਿ ਬਣਨਗੇ । ਸਿਤਮ ਤਾਂ ਇਹ ਹੈ ਕਿ ਸਿੱਖ ਬਿਨਾ ਇਜਾਜ਼ਤ ਤੋਂ ਕੋਈ ਗੁਰਦੁਆਰਾ ਵੀ ਨਹੀਂ ਬਣਾ ਸਕਣਗੇ । ਭਾਵੇਂ ਇਸ ਬੋਰਡ ਦੇ ਪੰਜੇ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਅਤੇ ਦਰਬਾਰ ਸਾਹਿਬ ਦਾ ਹੈੱਡ-ਗ੍ਰੰਥੀ ਮੈਂਬਰ ਹੋਣਗੇ ਪਰ ਉਹ ਇਸ ਵਿੱਚ ਆਪਣੇ-ਆਪ ਨੂੰ ਕੋਈ

* ਇਹ ਪੇਪਰ ਇੰਸਟੀਚਿਊਟ ਔਫ ਸਿੱਖ ਸਟੱਡੀਜ਼ ਵੱਲੋਂ ਆਲ ਇੰਡੀਆ ਗੁਰਦੁਆਰਾ ਐਕਟ ਉੱਤੇ ਕਰਵਾਏ ਗਏ ਸੈਮੀਨਾਰ ਚ ਜਨਵਰੀ ੨੨, ੨੦੦੦ ਨੂੰ ਪੜਿਆ ਗਿਆ ।

ਸਲਾਹ ਦੇਣ ਤਕ ਹੀ ਸੀਮਤ ਰੱਖਣਗੇ । ਉਨਾਂ ਨੂੰ ਕਿਸੇ ਕਿਸਮ ਦੀ ਵੋਟ ਪਾਉਣ ਦਾ ਅਧਿਕਾਰ ਨਹੀਂ ਹੋਵੇਗਾ । ਆਖ਼ਰ ਅਜਿਹਾ ਕਿਉਂ ? ਦੂਜਾ, ਪੰਜੇ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਸੈਂਟਰ ਬੋਰਡ ਦੇ ਅਧੀਨ ਕਿਉਂ ਰਹਿਣ ? ਅਕਾਲ ਤਖ਼ਤ ਸਾਹਿਬ ਸਿੱਖਾਂ ਦੀ ਸਰਵ-ਉੱਚ ਸ਼ਕਤੀ ਹੈ, ਜਿਸ ਦਾ ਹੁਕਮ ਬਾਕੀ ਤਖ਼ਤਾਂ ਦੇ ਜਥੇਦਾਰਾਂ ਨੂੰ ਵੀ ਮੰਨਣਾ ਪੈਂਦਾ ਹੈ । ਜਥੇਦਾਰ ਸਾਹਿਬ ਦੀ ਹਸਤੀ ਕੌਮ ਦੇ ਆਗੂ ਰੂਪ ਚ ਹੈ ਜੋ ਕਿ ਪੰਜਾਂ ਪਿਆਰਿਆਂ ਦੀ ਸਲਾਹ ਨਾਲ ਹਰ ਫ਼ੈਸਲੇ ਨੂੰ ਸੰਗਤ ਵਿੱਚ ਜਾ ਕੇ ਕਰਦੇ ਹਨ । ਅਜਿਹੇ ਬੋਰਡ ਆਦਿ ਜਥੇਦਾਰ ਸਾਹਿਬ ਦੀ ਥਾਂ ਲੈ ਲੈਣਗੇ । ਇਸ ਤੋ ਬਿਨਾ ਸੈਂਟਰ ਬੋਰਡ ਦੇ ਅਧੀਨ ਬਣਨ ਵਾਲੀ ਕੇਂਦਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕੀ ਲੋੜ ? ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਹਿਲਾਂ ਹੀ ਮੌਜੂਦ ਹੈ । ਅਜਿਹੀ ਸਥਿਤੀ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਭੂਮਿਕਾ ਕੀ ਹੋਵੇਗੀ ? ਜਵਾਬ, ਬਿਲਕੁਲ ਖ਼ਤਮ ।

ਇਸ ਬਿੱਲ ਦੇ ਲਾਗੂ ਹੋਣ ਨਾਲ ਸਿੱਖਾਂ ਦੀਆਂ ਸਮੂਹ ਸੰਸਥਾਵਾਂ ਅਤੇ ਗੁਰਦੁਆਰੇ ਸਾਹਿਬਾਨ ਇਹਨਾਂ ਕਮੇਟੀਆਂ ਅਧੀਨ ਸੈਂਟਰ ਬੋਰਡ ਦੇ ਥੱਲੇ ਨਿਗੂਣੇ ਜਿਹੇ ਬਣ ਕੇ ਰਹਿ ਜਾਣਗੇ । ਕੇਂਦਰ ਸਰਕਾਰ ਸਟੇਟ ਅਤੇ ਰਿਜਨਲ ਬੋਰਡ ਵਿੱਚੋਂ ਆਪਣੀ ਮਰਜ਼ੀ ਦੇ ਜਾਂ ਵਿਕਾਊ ਕਿਸਮ ਦੀਆਂ ਰੂਹਾਂ ਦੇ ਰੂਪ ਵਿੱਚ ੭੧ ਮੈਂਬਰ ਨਿਯੁਕਤ ਕਰਵਾ ਲਵੇਗੀ ਅਤੇ ਆਪਣੀ ਮਰਜ਼ੀ ਚਲਾਏਗੀ, ਜਦ ਕਿ ਪੰਜਾ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਅਤੇ ਦਰਬਾਰ ਸਾਹਿਬ ਦਾ ਹੈੱਡ-ਗ੍ਰੰਥੀ ਮੈਂਬਰ ਹੁੰਦੇ ਹੋਏ ਵੀ ਆਪਣੀ ਵੋਟ ਨਹੀਂ ਪਾ ਸਕਣਗੇ ਭਾਵੇਂ ਕਿ ਪੰਜਾਂ ਤਖ਼ਤਾਂ, ਦਰਬਾਰ ਸਾਹਿਬ ਅਤੇ ਅੰਮ੍ਰਿਤਸਰ ਦੇ ਸਮੂਹ ਇਤਿਹਾਸਕ ਗੁਰਦੁਆਰਿਆਂ ਦਾ ਕੰਟਰੋਲ ਇਸ ਬੋਰਡ ਦੇ ਅਧੀਨ ਹੀ ਹੋਵੇਗਾ । ਅਸਿੱਧੇ ਤੌਰ ਤੇ ਕੇਂਦਰ ਸਰਕਾਰ ਸੈਂਟਰ ਬੋਰਡ ਰਾਹੀਂ ਸਿੱਖ-ਗੁਰਦੁਆਰਿਆਂ ਨੂੰ ਆਪਣੇ ਹੱਥ ਵਿੱਚ ਲਵੇਗੀ । ਇੱਥੋਂ ਇਕੱਠੇ ਹੋਣ ਵਾਲੇ ਧਨ ਨੂੰ ਇੱਕ ਲਿਖਤ ਵਿੱਚ ਲਿਆ ਕੇ ਇਨਕਮ ਟੈਕਸ ਦੇ ਘੇਰੇ ਵਿੱਚ ਵਾੜੇਗੀ ਅਤੇ ਸਿੱਖ ਸ਼ਕਤੀ ਨੂੰ ਆਰਥਿਕ ਪੱਧਰ ਤੇ ਕਮਜ਼ੋਰ ਕਰਕੇ ਨਸਲਘਾਤ ਵੱਲ ਰੁਖ਼ ਅਖ਼ਤਿਆਰ ਕਰੇਗੀ ।

ਸਵਾਲ ਪੈਦਾ ਹੁੰਦਾ ਹੈ ਕਿ ਅਜਿਹੇ ਐਕਟ ਦਾ ਫ਼ਾਇਦਾ ਸਿੱਖਾਂ ਨੂੰ ਜਾਂ ਸਰਕਾਰ ਨੂੰ ? ਕੇਂਦਰ ਸਰਕਾਰ ਦੀ ਸਮੱਸਿਆ ਹੈ ਕਿ ਉਹ ਸਟੇਟ ਨੂੰ ਕਬਜ਼ੇ ਅਧੀਨ ਰੱਖਣਾ ਚਾਹੁੰਦੀ ਹੈ । ਉਹ ਉਦੋਂ ਹੀ ਹੋ ਸਕਦਾ ਹੈ ਜਦ ਉਹ ਸਟੇਟ ਦੀ ਸ਼ਕਤੀਸ਼ਾਲੀ ਕੌਮ ਦੇ ਉਹਨਾਂ ਸਰੋਤਾਂ ਨੂੰ ਕਬਜ਼ੇ ਵਿੱਚ ਕਰ ਲਵੇ ਜਿੱਥੋਂ ਉਹ ਸ਼ਕਤੀ ਲੈਂਦੇ ਹਨ । ਸਿੱਖ ਗੁਰਦੁਆਰੇ ਅਤੇ ਸਿੱਖ ਸੰਸਥਾਵਾਂ ਅਜਿਹੇ ਸਰੋਤ ਹਨ ਜਿਨਾਂ ਤੋਂ ਸਿੱਖ ਸ਼ਕਤੀ ਲੈ ਕੇ ਆਪਣੇ ਜਜ਼ਬਿਆਂ ਨੂੰ ਸਾਂਭੀ ਬੈਠੇ ਹਨ । ਇਹਨਾਂ ਸਰੋਤਾਂ ਨੂੰ ਤੋੜਨ ਲਈ ਹੀ ਇਹ ਐਕਟ ਬਣਾਇਆ ਗਿਆ ਹੈ । ਇਹ ਸਭ ਕੁਝ ਇਸ ਪ੍ਰਸੰਗ ਚ ਵੇਖਣਾ ਚਾਹੀਦਾ ਹੈ ਕਿ ਅਹਿਮਦ ਸ਼ਾਹ ਅਬਦਾਲੀ ਦਾ ਅੰਮ੍ਰਿਤਸਰ ਸਾਹਿਬ ਦੇ ਪਵਿੱਤਰ ਸਰੋਵਰਾਂ ਨੂੰ ਪੂਰਨਾ, ਮੱਸੇ ਰੰਘੜ ਦਾ ਦਰਬਾਰ ਸਾਹਿਬ ਦੀ ਪਾਕ-ਨੁਹਾਰ ਨੂੰ ਭ੍ਰਿਸ਼ਟ ਕਰਨਾ, ਸਰੋਵਰ ਤੇ ਪਹਿਰੇ ਲਾ ਕੇ ਜ਼ਕਰੀਆ ਖਾਂ ਦਾ ਸਿੱਖਾਂ ਨੂੰ ਇਸ਼ਨਾਨ ਕਰਨ ਤੋਂ ਵਰਜਣਾ ਅਤੇ ਦੂਜੇ ਪਾਸੇ ਬਾਬਾ ਗੁਰਬਖ਼ਸ਼ ਸਿੰਘ ਦਾ ਖ਼ਾਲਸੇ ਨਾਲ ਮਿਲ ਕੇ ਦਰਬਾਰ ਸਾਹਿਬ ਦੀ ਰਾਖੀ ਕਰਦੇ ਹੋਏ ਸ਼ਹੀਦੀ ਪਾਉਣਾ, ਬਾਬਾ ਦੀਪ ਸਿੰਘ ਦੀ ਸ਼ਹਾਦਤ, ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਦਾ ਮੱਸੇ ਰੰਘੜ ਦਾ ਸਿਰ ਵੱਢਣਾ ਅਤੇ ਮੌਜੂਦਾ ਸਮੇਂ ਵਿੱਚ ਸੰਤ ਜਰਨੈਲ ਸਿੰਘ ਦਾ ਅਨੇਕਾਂ ਸਿੰਘਾਂ ਸੰਗ ਦਰਬਾਰ ਸਾਹਿਬ ਤੇ ਪਹਿਰਾ ਦਿੰਦੇ ਸ਼ਹਾਦਤ ਪਾਉਣਾ, ਸਿੱਖਾਂ ਨੂੰ ਕੁਝ ਸਬਕ ਸਿਖਾਉਂਦੇ ਹੋਏ ਸੋਚਣ ਤੇ ਮਜਬੂਰ ਕਰਦਾ ਹੈ । ਇਹ ਐਕਟ ਸਿੱਖਾਂ ਦੀ ਨਸਲਕੁਸ਼ੀ ਦਾ ਪੁਲੰਦਾ ਹੈ ਜਿਸ ਦੇ ਰਾਹੀਂ ਕੇਂਦਰ ਸਰਕਾਰ ਸਿੱਖਾਂ ਨੂੰ ਆਉਣ ਵਾਲੇ ਸਮਿਆਂ ਚ ਬੋਧੀਆਂ ਵਾਲਾ ਸਬਕ ਸਹਿਜੇ ਹੀ ਸਿਖਾਏਗੀ । ਕੇਂਦਰ ਸਰਕਾਰ ਜਾਣਦੀ ਹੈ ਕਿ ਸਿੱਖਾਂ ਨੂੰ ਅਜੋਕੇ ਸਮੇਂ ਚ ਸੰਚਾਰ ਮਾਧਿਅਮਾਂ ਦੀ ਝੁੱਲ ਰਹੀ ਹਨੇਰੀ ਵਿੱਚ ਪਹਿਲਾਂ ਵਾਂਗੂ ਕਿਸੇ ਤਰਾਂ ਮੁਕਾਇਆ ਨਹੀਂ ਜਾ ਸਕਦਾ । ਇਸ ਲਈ ਇਸ ਲੋਕਤੰਤਰੀ ਕਾਨੂੰਨ ਦੀ ਛਾਂ ਹੇਠ ਇਸ ਐਕਟ ਰਾਹੀਂ ਇਹਨਾਂ ਨੂੰ ਮੁਕਾਇਆ ਜਾ ਸਕਦਾ ਹੈ ਅਤੇ ਨਾਲ ਹੀ

ਉਹ ਇਹ ਵੀ ਸਾਬਤ ਕਰ ਦੇਵੇਗੀ ਕਿ ਇਹ ਐਕਟ ਉਹਨਾਂ ਤੇ ਥੋਪਿਆ ਨਹੀਂ ਗਿਆ ਸਗੋਂ ਇਸ ਦੀ ਮੰਗ ਸਿੱਖ ਖ਼ੁਦ ਕਰ ਰਹੇ ਹਨ । ਇਸ ਨਾਲ ਰਾਜਸੀ ਤੌਰ ਤੇ ਸਿੱਖਾ ਨੂੰ ਹਮੇਸ਼ਾ ਕੇਂਦਰ ਦੀ ਹਾਂ ਵਿੱਚ ਹਾਂ ਮਜਬੂਰਨ ਮਿਲਾਉਣੀ ਪਵੇਗੀ ਅਤੇ ਉਹ ਹਾਰ ਮੰਨ ਕੇ ਅਖ਼ੀਰ ਆਪਣੇ-ਆਪ ਹੀ ਰਾਸ਼ਟਰੀ ਸੰਕਲਪ ਦੇ ਅਧੀਨ ਆ ਜਾਣਗੇ । ਪਿਛਲੇ ਸਮਿਆਂ ਚ ਕੇਂਦਰ ਸਰਕਾਰ ਨੇ ਰਾਜ ਸਰਕਾਰ ਦੇ ਰਾਹੀਂ ਸਿੱਖ ਸਰੂਪ ਵਾਲੀ ਲਾਲਚੀ ਮਾਨਸਿਕਤਾ ਨੂੰ ਵਰਤ ਕੇ ਉਹਨਾਂ ਦੇ ਰਾਹੀਂ ਹੀ ਕੇਵਲ ਸਿੱਖ ਜਵਾਨੀ ਦਾ ਪਸ਼ੂਆਂ ਦੀ ਤਰਾਂ ਸ਼ਿਕਾਰ ਕੀਤਾ ਅਤੇ ਦੋਸ਼ੀ ਰਾਜ ਸਰਕਾਰ ਨੂੰ ਥਾਪ ਦਿੱਤਾ । ਪੰਜਾਬ ਚ ਸਨਅਤੀਕਰਨ ਦੇ ਵਿਕਾਸ ਦੇ ਪਰਦੇ ਹੇਠ ਫ਼ੈਕਟਰੀਆਂ ਲਗਵਾ ਕੇ ਸਿੱਖਾਂ ਨੂੰ ਵੋਟ ਸਿਸਟਮ ਵਿੱਚੋਂ ਪਛਾੜਨ ਲਈ ਬਿਹਾਰ ਦੇ ਲੋਕਾਂ ਨੂੰ ਇੱਥੇ ਆਉਣ ਦਾ ਰਾਹ ਅਸਿੱਧੇ ਰੂਪ ਚ ਖੋਲ ਦਿੱਤਾ, ਤਾਂ ਜੋ ਸਿੱਖ ਬਹੁ-ਗਿਣਤੀ ਤੋਂ ਘੱਟ-ਗਿਣਤੀ ਵਿੱਚ ਆ ਜਾਣ । ਇਹ ਐਕਟ ਉਸੇ ਕਿਸਮ ਦੀ ਸਿੱਖ ਮਾਨਸਿਕਤਾ ਨੂੰ ਕਿਸੇ ਸਮਝੌਤੇ ਅਧੀਨ ਵਰਤ ਕੇ ਬਣਾਇਆ ਗਿਆ, ਜਿਸ ਵਿੱਚ ਸਿੱਖਾਂ ਨੂੰ ਘਾਟਾ ਅਤੇ ਕੇਂਦਰ ਸਰਕਾਰ ਨੂੰ ਫ਼ਾਇਦਾ ਹੈ । ਜੇ ਕੋਈ ਐਕਟ ਤੁਹਾਨੂੰ ਘਾਟੇ ਵਿੱਚ ਲੈ ਕੇ ਜਾਂਦਾ ਹੈ ਤਾਂ ਉਸ ਨੂੰ ਪਾਸ ਕਰਵਾਉਣ ਦਾ ਕੋਈ ਲਾਭ ਨਹੀਂ ।

ਇਸ ਐਕਟ ਨੂੰ ਪਾਸ ਕਰਵਾਉਣ ਲਈ ਭੇਜਣ ਤੋਂ ਪਹਿਲਾਂ ਸਿੱਖਾਂ ਦੇ ਕੇਂਦਰੀ ਵਜ਼ਾਰਤ ਨਾਲ ਹਾਲਾਤਾਂ ਮੁਤਾਬਕ ਸੰਬੰਧਾਂ ਦਾ ਪਤਾ ਹੋਣਾ ਜ਼ਰੂਰੀ ਹੈ। ਸਿੱਖਾਂ ਦੇ ਸੰਬੰਧ ਕੇਂਦਰ (ਹਿੰਦੂ-ਸ਼ਕਤੀ) ਨਾਲ ਆਜ਼ਾਦੀ ਤੋਂ ਪਹਿਲਾਂ ਹੋਰ ਤਰਾਂ ਦੇ ਸਨ ਅਤੇ ਆਜ਼ਾਦੀ ਮਗਰੋਂ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਉਪਰ ਹਮਲੇ ਅਤੇ ਸਿੱਖ ਕਤਲੇਆਮ ਤੋਂ ਬਾਅਦ ਹੋਰ ਤਰਾਂ ਦੇ ਹਨ । ਇਹ ਐਕਟ ਉਸੇ ਕਾਨੂੰਨੀ ਕਿਤਾਬ (ਸੰਵਿਧਾਨ) ਅਧੀਨ ਸਿੱਖਾਂ ਤੇ ਲਾਗੂ ਕਰਵਾਇਆ ਜਾ ਰਿਹਾ ਹੈ ਜਿਸ ਤੇ ਦੋ ਸਿੱਖਾਂ ਨੇ ਇਸ ਦੇ ਸਿੱਖ-ਵਿਰੋਧੀ ਹੋਣ ਦੀ ਸਚਾਈ ਜ਼ਾਹਰ ਕਰ ਕੇ ਦਸਤਖ਼ਤ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਕਿਉਂਕਿ ਇਸ ਵਿੱਚ ਸਿੱਖਾਂ ਨੂੰ ਹਿੰਦੂਆਂ ਦੀ ਇੱਕ ਸਾਖ ਦੱਸਿਆ ਗਿਆ ਸੀ ਅਤੇ ਅਜੋਕੇ ਐਕਟ ਵਿੱਚ ਸਿੱਖ ਦੀ ਪਰਿਭਾਸ਼ਾ ਚ ਕਿਸੇ ਹੋਰ ਧਰਮ ਨੂੰ ਨਾ ਮੰਨਣ ਵਾਲਾ ਨਾ ਲਿਖਿਆ ਜਾਣਾ ਇਸੇ ਧਾਰਾ ਨੂੰ ਪੂਰਿਆਂ ਕਰਨਾ ਹੈ । ਇਹ ਸਿੱਖਾਂ ਨਾਲ ਧਰੋਹ ਹੈ, ਇੱਕ ਬੜਾ ਵੱਡਾ ਵਿਸ਼ਵਾਘਾਤ ਹੈ, ਜੋ ਨਾ ਬਖ਼ਸ਼ਣਯੋਗ ਹੈ । ਸਿਤਮ ਇਹ ਹੈ ਕਿ ਇਹ ਸਾਡੇ ਆਪਣੇ ਹੀ ਲੋਕਾਂ ਦਾ ਸਿਰਜਿਆ ਹੋਇਆ ਹੈ । ਇਹ ਐਕਟ ਕੁਝ ਲੋਕਾਂ ਦਾ ਸਥਾਪਤੀ ਨਾਲ ਮਿਲ ਕੇ ਸਿਰਜਿਆ ਹੋਇਆ ਸਾਜ਼ਿਸ਼ਾਂ ਦਾ ਇੱਕ ਅਜਿਹਾ ਪੁਲੰਦਾ ਹੈ, ਜੋ ਰਾਜੀਵ-ਲੌਂਗੋਵਾਲ ਸਮਝੌਤੇ ਤੋਂ ਬਾਅਦ ਸਿੱਖਾਂ ਲਈ ਸਭ ਤੋਂ ਮਾੜੀ ਜਾਂ ਸਦੀ ਦੀ ਸਿੱਖਾਂ ਨਾਲ ਆਪਣਿਆਂ ਵੱਲੋਂ ਕਮਾਏ ਧਰੋਹ ਦੀ ਸਭ ਤੋਂ ਵੱਡੀ ਘਟਨਾ ਹੈ । ਇਸ ਦੇ ਪਾਸ ਹੋਣ ਨਾਲ ਆਉਣ ਵਾਲੀਆਂ ਨਸਲਾਂ ਲਈ ਸੰਘਰਸ਼ ਕਰਨਾ ਜ਼ਰੂਰੀ ਬਣ ਜਾਏਗਾ ਅਤੇ ਅਜਿਹੇ ਨਾਸ਼ਾਜ਼ ਹਾਲਾਤ ਬਣ ਜਾਣਗੇ ਜੋ ਸ਼ਬਦਾਂ ਦੀ ਬਿਆਨਕਾਰੀ ਤੋਂ ਬਾਹਰ ਹੋਣਗੇ । ਇਸ ਲਈ ਇਸ ਸਾਰੇ ਰਹੱਸ ਦੀ ਹਕੀਕਤ ਜੇਕਰ ਸੰਬੰਧਤ ਮੈਂਬਰ ਦੱਸ ਦੇਣ ਤਾਂ ਪੰਥ ਦਾ ਭਲਾ ਹੋਵੇਗਾ । ਇੰਸਟੀਚਿਊਟ ਦੇ ਪ੍ਰਧਾਨ ਸਾਹਿਬ (ਡਾ: ਗੁਰਦਰਸ਼ਨ ਸਿੰਘ ਢਿੱਲੋਂ) ਦਾ ਫ਼ਰਜ਼ ਬਣਦਾ ਹੈ ਕਿ ਉਹ ਹਕੀਕਤ ਜ਼ਾਹਰ ਕਰਨ ਅਤੇ ਸੰਸਥਾ ਦੇ ਬਦਨਾਮ ਹੋ ਰਹੇ ਨਾਂ ਨੂੰ ਬਚਾਉਣ ਲਈ ਆਪਣਾ ਬਣਦਾ ਫ਼ਰਜ਼ ਅਦਾ ਕਰਨ ।

ਕਾਨੂੰਨੀ ਤੌਰ ਤੇ ਕੇਂਦਰ ਸਰਕਾਰ ਕਿਸੇ ਘੱਟ-ਗਿਣਤੀ ਕੌਮ ਤੇ ਅਜਿਹਾ ਧਾਰਮਕ ਪ੍ਰਬੰਧ ਨਹੀਂ ਠੋਸ ਸਕਦੀ । ਇਸ ਲਈ ਉਹਨਾਂ ਨੇ ਸਿੱਖਾਂ ਪਾਸੋਂ ਹੀ ਆਪਣੀ ਮਰਜ਼ੀ ਦੀਆਂ ਧਾਰਾਵਾਂ ਵਾਲਾ ਖਰੜਾ ਪੇਸ਼ ਕਰਵਾ ਦਿੱਤਾ ਹੈ ਤਾਂ ਜੋ ਸਥਾਪਤੀ ਲੋਕਤੰਤਰਿਕ ਪ੍ਣਾਲੀ ਵਿੱਚ ਸਾਫ਼-ਸੁਥਰੀ ਰਹਿੰਦੀ ਹੋਈ ਇਹ ਕਹਿ ਕੇ ਛੁੱਟ ਜਾਵੇ ਕਿ ਇਹ ਵਿਧਾਨ ਠੋਸਿਆ ਨਹੀਂ ਜਾ ਰਿਹਾ ਸਗੋਂ ਸਿੱਖਾਂ ਵੱਲੋਂ ਪੇਸ਼ ਕੀਤੀ ਉਹਨਾਂ ਦੀ ਮੰਗ ਮੁਤਾਬਕ ਦਿੱਤਾ ਜਾ ਰਿਹਾ ਹੈ । ਹੂ-ਬ-ਹੂ ਇਸੇ ਸ਼ਕਲ ਵਿੱਚ ਇਹ ਖਰੜਾ ਪ੍ਵਾਨ ਹੋਣ ਨਾਲ ਆਉਣ ਵਾਲੀਆਂ ਸਿੱਖ ਨਸਲਾਂ ਇਸ ਤਰਾਂ ਕੇਂਦਰ ਸਰਕਾਰ ਦੇ ਸ਼ਿਕੰਜੇ ਵਿੱਚ ਫਸ ਜਾਣਗੀਆਂ ਕਿ ਉਹਨਾਂ ਕੋਲ ਹਥਿਆਰਬੰਦ

ਸੰਘਰਸ਼ ਕਰਨ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਰਹਿ ਜਾਵੇਗਾ ਅਤੇ ਕੇਂਦਰ ਸਰਕਾਰ ਬਾ੍ਹਮਣੀ ਗ਼ਲਬੇ ਨੂੰ ਵੋਟ ਛੜਯੰਤਰ ਵਿੱਚ ਇਕੱਠਾ ਕਰਨ ਲਈ ਸਹਿਜੇ ਹੀ ਦੇਸ਼ ਦੀ ਏਕਤਾ ਅਤੇ ਅਖੰਡਤਾ ਦਾ ਝੂਠਾ ਪਾਖੰਡ ਕਰਦੀ ਹੋਈ ਨਸਲੀ ਕਤਲੇਆਮ ਕਰ ਕੇ ਇੱਕ ਹੋਰ ਸਿੱਖ ਪੀੜੀ ਨੂੰ ਸ਼ਹੀਦ ਕਰ ਦੇਵੇਗੀ ।

# ਇਤਿਹਸ ਤੋਂ ਵੱਡਾ ਜਰਨੈਲ

*– ਅਮਰੀਕ ਸਿੰਘ ਮੁਕਤਸਰ*

ਜਵਾਨੀ ਚ ਪੈਰ ਧਰਦਿਆਂ ਜਿਨਾਂ ਦੋ ਰੰਗਾਂ ਨੇ ਮੇਰੇ ਅਛੋਹ ਮਨ ਤੇ ਆਪਣੀ ਅਮਿੱਟ ਛਾਪ ਛੱਡੀ, ਉਹਨਾਂ ਚੋਂ ਇੱਕ ਸੰਤ ਜਰਨੈਲ ਸਿੰਘ ਦੀ ਸ਼ਖ਼ਸੀਅਤ ਦਾ ਪ੍ਰਭਾਵ ਅਤੇ ਦੂਜਾ ਕੌਮੀ ਆਜ਼ਾਦੀ ਦਾ ਸੰਕਲਪ ਸਨ । ਇਉਂ ਜਾਪਦਾ ਕਿ ਦੁਨਿਆਵੀ ਰਿਸ਼ਤਿਆਂ ਦੇ ਰਸਾਂ ਦੀ ਸਿਖਰ ਸੀ ਸੰਤ ਜਰਨੈਲ ਸਿੰਘ। ਉਸਦੇ ਵਿਛੋੜੇ ਤੋਂ ਬਾਅਦ ਰਿਸ਼ਤਿਆਂ ਚ ਉਹ ਮਿਠਾਸ ਅਤੇ ਵਿਸ਼ਵਾਸ ਕਦੇ ਨਜ਼ਰ ਨਹੀਂ ਆਏ ।ਅੱਜ ਵੀ ਜਦੋਂ ਉਸਦੇ ਇਹ ਬੋਲ–ਮੇਰੇ ਭਰਾ ਬਣੋਂਗੇ ?–ਕੰਨਾਂ ਚ ਗੂੰਜਦੇ ਹਨ ਤਾਂ ਇਉ ਜਾਪਦਾ ਹੈ ਕਿ ਉਸ ਦੇ ਇਸ ਭਰਾ–ਪਿਆਰ ਦਾ ਕਰਜ਼ ਸਾਥੋਂ ਇਸ ਜ਼ਿੰਦਗੀ ਚ ਤਾਂ ਸ਼ਾਇਦ ਹੀ ਉਤਾਰਿਆ ਜਾਵੇ ।

ਅੱਜ ਜਦੋਂ ਸੰਤ ਜਰਨੈਲ ਸਿੰਘ ਦੀ ਸ਼ਖ਼ਸੀਅਤ ਦੀ ਚਰਚਾ ਛਿੜਦੀ ਹੈ ਤਾਂ ਉਸਦੇ ਸਰੀਰਕ ਰੂਪ ਚ ਜਿਊਂਦੇ ਹੋਣ ਜਾਂ ਸ਼ਹੀਦ ਹੋ ਜਾਣ ਦੀਆਂ ਗੱਲਾਂ ਵਿਵਾਦ ਦਾ ਰੂਪ ਧਾਰ ਜਾਂਦੀਆ ਹਨ । ਸੰਤ ਜਰਨੈਲ ਸਿੰਘ ਜਿਊਂਦੇ ਹਨ––ਇਹ ਗੱਲ ਉਸਦੇ ਚਾਹੁਣ ਵਾਲਿਆਂ ਨੂੰ ਸ਼ਾਇਦ ਚੰਗੀ ਲੱਗਦੀ ਹੋਵੇ ਪਰ ਉਹ ਇਹ ਨਹੀਂ ਜਾਣਦੇ ਕਿ ਇਹ ਕਹਿ ਕੇ ਉਹ ਸਿੱਖ ਇਤਿਹਾਸ ਦੇ ਇੱਕ ਬਹੁਤ ਵੱਡੇ ਜਰਨੈਲ ਦੀ ਸ਼ਖ਼ਸੀਅਤ ਨੂੰ ਬੌਣੇ ਰੂਪ ਚ ਪੇਸ਼ ਕਰ ਰਹੇ ਹੁੰਦੇ ਹਨ ।ਸੰਤ ਜਰਨੈਲ ਸਿੰਘ ਵਾਕਿਆ ਹੀ ਜਿਊਂਦਾ ਹੈ ਅਤੇ ਹਮੇਸ਼ਾ ਜਿਊਂਦਾ ਰਹੇਗਾ ਪਰ ਸਿੱਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਦੇ ਪ੍ਰਸੰਗ ਵਿੱਚ ਕਈ–ਕਈ ਵਾਰ ਇਉਂ ਵੀ ਜਾਪਦਾ ਹੈ ਕਿ ਉਸਦੇ ਸਰੀਰਕ ਰੂਪ ਚ ਜਿਊਂਦੇ ਹੋਣ ਦੀ ਜਿੱਦ ਕਰਨ ਵਾਲੇ ਉਸਦੀ ਮਹਾਨ ਸ਼ਖ਼ਸੀਅਤ ਨੂੰ ਜਾਣਨ ਤੋਂ ਪੂਰੀ ਤਰਾਂ ਅਸਮਰਥ ਹੀ ਰਹੇ ਹੋਣ ।ਜੂਨ ੧੯੮੪ ਦੇ ਘੱਲੂਘਾਰੇ ਵਰਗੀ ਸਥਿਤੀ ਚੋਂ ਸੰਤ ਜਰਨੈਲ ਸਿੰਘ ਜਿਹੀ ਸ਼ਖ਼ਸੀਅਤ ਦਾ ਕੇਵਲ ਜਾਨ ਬਚਾਉਣ ਲਈ ਸਰੀਰਕ ਰੂਪ ਚ ਬਾਹਰ ਜਾਣਾ ਤਸੱਵਰ ਕਰਕੇ ਰੂਹ ਕੰਬ ਉੱਠਦੀ ਹੈ । ਕਹਿਣੀ ਅਤੇ ਕਰਣੀ ਦੇ ਸੂਰੇ ਉਸ ਮਨੁੱਖ, ਜਿਸ ਨੇ ਆਪਣੀ ਦੂਰ–ਦ੍ਰਿਸ਼ਟੀ ਸਦਕਾ ਜੂਨ ੧੯੮੪ ਦੇ ਘੱਲੂਘਾਰੇ ਰੂਪੀ ਕੌਮੀ ਸੰਕਟ ਨੂੰ ਮਹੀਨਿਆਂ ਪਹਿਲਾਂ ਪਛਾਣ ਲਿਆ ਹੋਵੇ ਅਤੇ ਅਜਿਹੇ ਸੰਕਟਮਈ ਸਮੇਂ ਆਪਣੀ ਸ਼ਹਾਦਤ ਦੇਣ ਦੇ ਪ੍ਰਣ ਨੂੰ ਸਿੱਖ ਸੰਗਤਾਂ ਸਾਹਮਣੇ ਅਨੇਕਾਂ ਵਾਰ ਦੁਹਰਾਇਆ ਹੋਵੇ, ਵੱਲੋਂ ਮਨੁੱਖੀ ਨਾਸ਼ਵਾਨ ਸਰੀਰ ਨੂੰ ਬਚਾ ਕੇ ਆਤਮਕ ਮੌਤ ਦੀ ਗੱਲ ਸੋਚਣੀ, ਉਸਦੀ ਸ਼ਖ਼ਸੀਅਤ ਨਾਲ ਸਿਰੇ ਦੀ ਬੇਇਨਸਾਫ਼ੀ ਹੈ ।ਵੈਸੇ ਤਾਂ ਸੰਤ ਜਰਨੈਲ ਸਿੰਘ ਦੀ ਸ਼ਹਾਦਤ ਨੂੰ ਪ੍ਰਗਟਾਉਣ ਲਈ ਅਨੇਕਾਂ ਠੋਸ ਸਬੂਤਾਂ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ ਪਰੰਤੂ ਸੰਤ ਜਰਨੈਲ ਸਿੰਘ ਅੰਦਰੋਂ ਕੌਮੀ–ਕਾਜ ਲਈ ਸ਼ਹਾਦਤ ਦੇਣ ਦਾ ਡੁੱਲ–ਡੁੱਲ ਪੈਂਦਾ ਜਜ਼ਬਾ ਉਸਦੀ ਅਦੁੱਤੀ ਸ਼ਹਾਦਤ ਨੂੰ ਪ੍ਰਗਟਾਉਣ ਵਾਲੇ ਸਾਰੇ ਤੱਥ–ਸਬੂਤਾਂ ਨਾਲੋਂ ਅੱਜ ਵੀ ਸਭ ਤੋਂ ਠੋਸ ਜਾਪਦਾ ਹੈ।

ਅਜੋਕੇ ਸਮੇਂ ਦੀ ਰਾਜਸੀ, ਧਾਰਮਿਕ ਅਤੇ ਸਮਾਜਕ ਸਥਿਤੀ ਬਾਰੇ ਚਿੰਤਤ ਹੋ ਕੇ ਜਦੋਂ ਉਹ ਸਿੱਖਾਂ ਦੇ ਕੌਮੀ ਸੰਕਟ ਨੂੰ ਸੰਬੋਧਨ ਹੁੰਦਾ ਸੀ ਤਾਂ ਆਪ–ਮੁਹਾਰੇ ਉਸਦੇ ਮੂੰਹ ਤੋਂ ਇਹ ਸ਼ਬਦ ਵਹਿ ਤੁਰਦੇ ਸਨ ; ਸਿਰ ਦਿੱਤਿਆਂ ਬਾਝ ਨਹੀਂ ਰਹਿਣਾ, ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ । ਉਸਦੇ ਇਹਨਾਂ ਬੋਲਾਂ ਪਿੱਛੇ ਕੇਵਲ ਉਸਦੇ ਜਜ਼ਬਾਤਾਂ ਦਾ ਵੇਗ ਹੀ ਨਹੀਂ

ਸੀ, ਸਗੋਂ ਉੱਚ ਦਰਜੇ ਦੀ ਦਾਰਸ਼ਨਿਕ ਸੋਝੀ ਝਲਕ ਰਹੀ ਹੁੰਦੀ ਸੀ । ਸਿੱਖਾਂ ਚ ਪੈਦਾ ਹੋ ਚੁੱਕੇ ਨਿਘਾਰ ਤੋਂ ਉਹ ਵਾਕਿਫ਼ ਸੀ । ਉਸਦੀ ਹਾਜ਼ਰ-ਜਵਾਬੀ ਅਤੇ ਉਸਦੀ ਸਪਸ਼ਟਤਾ ਚੋਂ ਵੱਖ-ਵੱਖ ਮਸਲਿਆਂ ਬਾਰੇ ਪ੍ਰਗਟਾਏ ਉਸਦੇ ਸ਼ਬਦਾਂ ਨੂੰ ਤੋੜ-ਮਰੋੜ ਕੇ ਪੇਸ਼ ਕਰਨ ਦੀਆਂ ਸਾਜ਼ਸ਼ਾਂ ਦਾ ਸਿਲਸਿਲਾ ਬਹੁਤ ਲੰਬਾ ਹੈ ਪਰ ਉਸਦੀ ਹਾਜ਼ਰ-ਜਵਾਬੀ ਵੱਡਿਆਂ-ਵੱਡਿਆਂ ਨੂੰ ਕਾਇਲ ਅਤੇ ਸਿਥਲ ਕਰ ਦੇਂਦੀ ਸੀ।

ਉਸ ਵੱਲੋਂ ਕਹੀ ਹਰੇਕ ਗੱਲ ਸਿੱਖ-ਸਿਧਾਂਤ ਅਤੇ ਇਤਿਹਾਸ ਨਾਲ ਮੇਲ ਖਾਂਦੀ ਸੀ ਪਰ ਸਵਾਰਥਾਂ, ਖ਼ੁਦਗਰਜ਼ੀਆਂ ਅਤੇ ਲਾਲਚਾਂ ਨਾਲ ਭਰੇ ਅਤੇ ਫ਼ਿਰਕਾਪ੍ਰਸਤੀ ਨਾਲ ਗ੍ਰਸਤ ਸਮਾਜ ਦਾ ਆਲਮ ਹੀ ਨਿਰਾਲਾ ਹੈ । ਕਿਸੇ ਉਸਨੂੰ ਅੱਤਵਾਦੀ, ਵੱਖਵਾਦੀ ਅਤੇ ਕਾਤਲ ਕਿਹਾ ਅਤੇ ਕਈਆਂ ਨੇ ਕਾਂਗਰਸ ਦੇ ਏਜੰਟ ਕਹਿਣ ਦੀ ਬੇਹਯਾਈ ਕਰ ਵਿਖਾਈ । ਸੰਤ ਜਰਨੈਲ ਸਿੰਘ ਵੱਲੋਂ ਵਿਖਾਏ ਸੱਚ ਦੇ ਸ਼ੀਸ਼ੇ ਵਿੱਚ ਸਥਾਪਤੀ ਦੇ ਸਾਰੇ ਵਰਗ ਆਪਣੇ ਬੇਈਮਾਨ, ਜ਼ਾਲਮ, ਕੁਰੱਪਟ ਅਤੇ ਫ਼ਿਰਕਾਪ੍ਰਸਤ ਚਿਹਰਿਆਂ ਨੂੰ ਦੇਖ ਕੇ ਬੁਖਲਾ ਉੱਠੇ । ਇਸ ਨੀਚਤਾ ਭਰੀ ਬੁਖਲਾਹਟ ਚ ਸਥਾਪਤੀ ਦੇ ਸਭ ਵਰਗਾਂ ਨੇ ਉਸ ਸੱਚ ਦੇ ਚਾਨਣ ਨੂੰ ਧੁੰਦਲਾਉਣ, ਛੁਪਾਉਣ ਅਤੇ ਮਿਟਾਉਣ ਦੀਆਂ ਸਾਜ਼ਿਸ਼ਾਂ ਗੁੰਦਣੀਆਂ ਸ਼ੁਰੂ ਕਰ ਦਿੱਤੀਆਂ । ਇਹਨਾਂ ਸਾਜ਼ਿਸ਼ਾਂ ਦਾ ਸਿਲਸਿਲਾ ਦਿਨੋ-ਦਿਨ ਲੰਬਾ ਹੁੰਦਾ ਚਲਾ ਗਿਆ । ਰਾਜਸੀ ਆਗੂਆਂ ਦੇ ਨਾਲ-ਨਾਲ ਸਰਕਾਰੀ ਨੌਕਰਸ਼ਾਹੀ, ਵਿਕਾਊ ਅਤੇ ਫ਼ਿਰਕਾਪ੍ਰਸਤ ਕਲਮਾਂ ਨੇ ਵੀ ਆਪਣਾ ਯੋਗਦਾਨ ਪਾਉਣਾ ਸ਼ੁਰੂ ਕਰ ਦਿੱਤਾ। ਜਦੋਂ ਇਹ ਸਾਰੀਆ ਕੋਸ਼ਿਸ਼ਾਂ ਉਸ ਸ਼ੇਰੇ-ਮਰਦ ਨੂੰ ਆਪਣੇ ਇਰਾਦਿਆਂ ਤੋਂ ਥਿੜਕਾ ਨਾ ਸਕੀਆਂ ਤਾਂ ਆਖ਼ਰ ਉਸਦੇ ਦੁਸ਼ਮਣਾਂ ਨੇ ਉਸ ਦੇ ਸਰੀਰਕ ਖ਼ਾਤਮੇ ਦੀਆਂ ਸਾਜ਼ਿਸ਼ਾਂ ਨੂੰ ਅੰਜਾਮ ਦੇਣ ਲਈ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਫੌਜਾਂ, ਤੋਪਾਂ ਅਤੇ ਟੈਂਕਾਂ ਸਮੇਤ ਹੱਲਾ ਬੋਲ ਦਿੱਤਾ ਪਰ ਸੰਤ ਜਰਨੈਲ ਸਿੰਘ ਆਪਣੇ ਅੰਤਮ ਇਮਤਿਹਾਨ ਚ ਵੀ ਸਫਲ ਰਿਹਾ ।

ਸ੍ਰੀ ਅਕਾਲ ਤਖ਼ਤ ਅਤੇ ਸ੍ਰੀ ਦਰਬਾਰ ਸਾਹਿਬ ਦੀ ਮਾਣ-ਮਰਿਆਦਾ ਲਈ ਆਪਣੀ ਸ਼ਹਾਦਤ ਦੇ ਕੇ ਉਸਨੇ ਸਿੱਖਾਂ ਦੇ ਹਿਰਦਿਆਂ ਚ ਆਪਣੀ ਸਦੀਵੀ ਥਾਂ ਬਣਾਈ । ਸੰਤ ਜਰਨੈਲ ਸਿੰਘ ਦੀ ਸ਼ਹਾਦਤ ਤੋਂ ਬਾਅਦ ਉਸਦੀ ਸ਼ਖ਼ਸੀਅਤ ਹੋਰ ਦੂਣ-ਸਵਾਈ ਹੋ ਕੇ ਧਰੂ ਤਾਰੇ ਵਾਂਗ ਚਮਕਣ ਲੱਗੀ ਅਤੇ ਉਹ ਸਿੱਖ ਸੰਘਰਸ਼ ਦਾ ਮਹਾਂ-ਨਾਇਕ ਬਣ ਕੇ ਉੱਭਰਿਆ । ਇਹ ਗੱਲ ਉਸਦੇ ਦੁਸ਼ਮਣਾਂ ਨੂੰ ਭਲਾ ਕਿਵੇਂ ਪ੍ਰਵਾਨ ਹੋ ਸਕਦੀ ਸੀ । ਸੰਤ ਜਰਨੈਲ ਸਿੰਘ ਦੇ ਦੁਸ਼ਮਣ ਉਸਦੀ ਸ਼ਹਾਦਤ ਤੋਂ ਬਾਅਦ ਵੀ ਉਸ ਨਾਲ ਵੈਰ ਕਮਾਉਣ ਤੋਂ ਬਾਜ਼ ਨਾ ਆਏ । ਸਿੱਖ ਭਾਈਚਾਰੇ ਚ ਇੱਕ ਮਹਾਂ-ਨਾਇਕ ਵਜੋਂ ਉੱਭਰ ਕੇ ਆ ਚੁੱਕੀ ਉਸਦੀ ਸ਼ਖ਼ਸੀਅਤ ਨੂੰ ਧੁੰਦਲਾਉਣ ਲਈ ਵਿਕਾਊ ਅਤੇ ਫ਼ਿਰਕਾਪ੍ਰਸਤ ਕਲਮਾਂ ਨੂੰ ਸਰਕਾਰ ਵੱਲੋਂ ਉਤਸ਼ਾਹਤ ਕੀਤਾ ਗਿਆ । ਉਸਦੇ ਚਾਹੁਣ ਵਾਲਿਆਂ ਨੇ ਸਿੱਖ-ਦੁਸ਼ਮਣਾਂ ਖ਼ਿਲਾਫ਼ ਹਥਿਆਰਬੰਦ ਲੜਾਈ ਦੀਆਂ ਸਿਖਰਾਂ ਨੂੰ ਤਾਂ ਜ਼ਰੂਰ ਛੋਹਿਆ ਪਰ ਲੜਾਈ ਦੇ ਦੂਜੇ ਫਰੰਟਾਂ ਤੇ ਉਹ ਅਵੇਸਲੇ ਹੀ ਰਹੇ । ਇਸ ਮਾਮਲੇ ਚ ਸੰਘਰਸ਼ ਦੀ ਲੀਡਰਸ਼ਿਪ ਸੰਤ ਜਰਨੈਲ ਸਿੰਘ ਜਿਹੀ ਕਾਬਲੀਅਤ ਦੀ ਘਾਟ ਕਾਰਨ ਛੇਤੀ ਹੀ ਦੁਸ਼ਮਣ ਦੀਆਂ ਸੂਖਮ ਚਾਲਾਂ ਦਾ ਸ਼ਿਕਾਰ ਹੋ ਗਈ ।

ਖਾੜਕੂ ਲਹਿਰ ਦਬ ਜਾਣ ਤੋਂ ਬਾਅਦ ਹਰ ਐਰੇ-ਗੈਰੇ ਨੇ ਲਹਿਰ ਦੀਆਂ ਕਮਜ਼ੋਰੀਆਂ ਨੂੰ ਲੈ ਕੇ ਇਸ ਦੇ ਆਗੂਆਂ ਅਤੇ ਖ਼ਾਸ ਤੌਰ ਤੇ ਸੰਤ ਜਰਨੈਲ ਸਿੰਘ ਖ਼ਿਲਾਫ ਬੇਤਹਾਸ਼ਾ ਜ਼ਹਿਰ ਉਗਲਿਆ । ਇਉਂ ਜਾਪਦਾ ਕਿ ਜਿਵੇਂ ਇਹ ਲੋਕ ਅਜਿਹਾ ਕਰਨ ਲਈ ਕਿਸੇ ਮੌਕੇ ਦੀ ਉਡੀਕ ਕਰ ਰਹੇ ਸਨ । ਅਜਿਹਾ ਹੁੰਦਾ ਵੀ ਕਿਉਂ ਨਾ ? ਜਦੋਂ ਸਰਕਾਰਾਂ ਆਪ ਅਜਿਹੇ ਟੁੱਕੜਬੋਚਾਂ ਨੂੰ ਉਤਸ਼ਾਹਤ ਕਰ ਰਹੀਆਂ ਹੋਣ ਅਤੇ ਦੂਜੇ ਪਾਸੇ ਅਜਿਹੇ ਲੋਕਾਂ ਦਾ ਮੂੰਹ ਭੰਨਣ ਵਾਲਾ ਕੋਈ ਸੂਰਮਾ ਨਜ਼ਰੀਂ ਨਾ ਆਉਂਦਾ ਹੋਵੇ । ਕੁਲਦੀਪ ਨਈਅਰ, ਖ਼ੁਸ਼ਵੰਤ ਸਿੰਘ, ਚਾਂਦ ਜੋਸ਼ੀ, ਕੇ.ਐਸ.ਬਰਾੜ, ਡਾਕਟਰ ਸੰਗਤ ਸਿੰਘ, ਸਤੀਸ਼ ਜੈਕਬ ਅਤੇ ਮਾਰਕ ਟੱਲੀ ਵਰਗੇ ਕਈ ਸਰਕਾਰੀ ਟੁੱਕੜਬੋਚ ਅਤੇ ਫ਼ਿਰਕਾਪ੍ਰਸਤ ਲੇਖਕਾਂ ਨੇ ਸੰਤ ਜਰਨੈਲ ਸਿੰਘ

ਦੇ ਅਕਸ ਨੂੰ ਵਿਗਾੜ ਕੇ ਪੇਸ਼ ਕਰਨ ਲਈ ਤੱਥਾਂ ਨੂੰ ਆਪਣੀ ਮਰਜ਼ੀ ਮੁਤਾਬਕ ਤਰੋੜਿਆ-ਮਰੋੜਿਆ । ਅਫ਼ਸੋਸ ਦੀ ਗੱਲ ਹੈ ਕਿ ਸੰਤ ਜਰਨੈਲ ਸਿੰਘ ਨਾਲ ਮਰਨ ਅਤੇ ਉਸ ਨਾਲ ਯਾਰੀ ਨਿਭਾਉਣ ਦੀਆਂ ਗੱਲਾਂ ਕਰਨ ਵਾਲੇ ਕਈ ਵੱਡੇ-ਵੱਡੇ ਵਕਤ ਬਦਲਦਿਆਂ ਹੀ ਦੂਜੀਆਂ ਟਾਹਣੀਆਂ ਤੇ ਜਾ ਸਵਾਰ ਹੋਏ । ਕਈਆਂ ਜਾਨ ਬਚਾਉਣ ਲਈ ਦੜ ਵੱਟ ਲਈ । ਕੋਈ ਵਕਤ ਸੀ ਕਿ ਇਹ ਲੋਕ ਸੰਤ ਜਰਨੈਲ ਸਿੰਘ ਨਾਲ ਆਪਣੀ ਬੀਤੇ ਸਮੇਂ ਦੀ ਨੇੜਤਾ ਦਰਸਾ ਕੇ ਵੱਡੀਆਂ ਰਾਜਸੀ ਪੁਜ਼ੀਸ਼ਨਾਂ ਦੇ ਦਾਅਵੇਦਾਰ ਸਨ । ਇਤਿਹਾਸ ਨੇ ਅਜੇ ਸੰਤ ਜਰਨੈਲ ਸਿੰਘ ਨਾਲ ਇਨਸਾਫ ਕਰਨਾ ਹੈ । ਉਸਦੀ ਸ਼ਖ਼ਸੀਅਤ ਅਤੇ ਕਰਨੀ ਦਾ ਹਰ ਪਹਿਲੂ ਆਪਣੇ ਆਪ ਚ ਇੱਕ ਮਜ਼ਮੂਨ ਹੈ, ਜੋ ਬਹੁਤ ਹੀ ਖੋਜ ਅਤੇ ਵਿਸਥਾਰ ਭਰੀ ਵਿਆਖਿਆ ਦੀ ਮੰਗ ਕਰਦਾ ਹੈ; ਪਰ ਅਜੇ ਤਾਂ ਆਪਣੇ-ਆਪ ਨੂੰ ਚੌਧਰੀ ਅਖਵਾਉਣ ਵਾਲਿਆਂ ਦੀ ਇਹੀ ਕੋਸ਼ਿਸ਼ ਹੈ ਕਿ ਉਸ ਦੀਆਂ ਯਾਦਾਂ ਨੂੰ ਬੀਤੇ ਦੀਆਂ ਗੱਲਾਂ ਸਮਝ ਕੇ ਭੁਲਾ ਦਿੱਤਾ ਜਾਵੇ।

ਅਜਿਹੇ ਮਾਹੌਲ ਚ ਸੰਤ ਜਰਨੈਲ ਸਿੰਘ ਨੂੰ ਵੀਹਵੀਂ, ਸਦੀ ਦਾ ਮਹਾਨ ਸਿੱਖ ਕਰਾਰ ਦੇ ਕੇ ਸਿੱਖ ਚੇਤਨਾ ਦੇ ਇੱਕ ਛੋਟੇ ਹਿੱਸੇ ਨੇ ਇੱਕ ਵੱਡੇ ਸੱਚ ਦੀ ਥਾਹ ਨੂੰ ਪਾ ਲਿਆ । ਚਲੋ ਕੋਈ ਤਾਂ ਸੱਚ ਕਹਿਣ ਲਈ ਅੱਗੇ ਆਇਆ । ਵੈਸੇ ਤਾਂ ਸੱਚ ਗਿਣਤੀਆਂ-ਮਿਣਤੀਆਂ ਦਾ ਮੁਥਾਜ ਨਹੀਂ ਹੋਇਆ ਕਰਦਾ । ਅਜਿਹਾ ਕਰਨ ਜਾਂ ਨਾ ਕਰਨ ਨਾਲ ਭਾਵੇਂ ਸੰਤ ਜਰਨੈਲ ਸਿੰਘ ਦੀ ਸ਼ਖ਼ਸੀਅਤ ਦੇ ਵਾਧ-ਘਾਟ ਵਿੱਚ ਕੋਈ ਅੰਤਰ ਨਹੀਂ ਆਉਣਾ ਪਰ ਇਸ ਸੱਚ ਨੂੰ ਪ੍ਰਵਾਨ ਕਰਨ ਨਾਲ ਅਸੀਂ ਜ਼ਰੂਰ ਆਪਣੇ ਆਪ ਨੂੰ ਵੀਹਵੀਂ ਸਦੀ ਵਿੱਚੋਂ ਸੁਰਖ਼ਰੂ ਕਰਕੇ ਕੱਢ ਲਿਆ ਹੈ ।

ਜਦੋਂ ਸਿੱਖ-ਰਾਜਸੀ-ਮੰਡਲ ਵਿੱਚੋਂ ਝੂਠ-ਫ਼ਰੇਬ ਅਤੇ ਸੁਆਰਥਾਂ ਦੀ ਧੁੰਦ ਹਟ ਜਾਵੇਗੀ ਤਾਂ ਫਿਰ ਸੰਤ ਜਰਨੈਲ ਸਿੰਘ ਜੀ ਦੀ ਮਹਾਨਤਾ ਨੂੰ ਨਾਪਣ ਲਈ ਅਖ਼ਬਾਰੀ ਇਸ਼ਤਿਹਾਰਾਂ ਰਾਹੀਂ ਲੋਕ-ਰਾਏ ਜਾਣਨ ਦੀ ਲੋੜ ਨਹੀਂ ਰਹੇਗੀ । ਸੰਤ ਜਰਨੈਲ ਸਿੰਘ ਦੀ ਮਹਾਨਤਾ ਅਤੇ ਉਸ ਦੀ ਪੰਥ-ਪ੍ਰਸਤੀ ਦੇ ਰਾਜ਼ ਪੁੱਛਣੇ ਹੋਣ ਤਾਂ ਸਿੱਖ-ਦੁਸ਼ਮਣਾਂ ਨੂੰ ਪੁੱਛੋ । ਆਪਣਿਆਂ ਨੂੰ ਤਾਂ ਇਸ ਭੇਦ ਦਾ ਉਦੋਂ ਹੀ ਪਤਾ ਲੱਗੇਗਾ ਜਦੋਂ ਉਹਨਾਂ ਦੇ ਲੁੱਟੇ ਜਾਣ ਲਈ ਉਹਨਾਂ ਕੋਲ ਕੁਝ ਵੀ ਨਾ ਬਚਿਆ । ਕਦੇ ਸੋਚਿਆ ਹੈ ਕਿ ਇੱਕ ਵਿਅਕਤੀ ਦਾ ਮੁਕਾਬਲਾ ਕਰਨ ਲਈ ਕਿਸੇ ਦੇਸ਼ ਦੀਆਂ ਫ਼ੌਜਾਂ ਲੜਾਈ ਦੇ ਮੈਦਾਨ ਵਿੱਚ ਉਤਰੀਆਂ ਹੋਣ ਅਤੇ ਦੇਸ਼ ਵੀ ਉਹ ਜੋ ਦੁਨੀਆਂ ਵਿੱਚ ਆਪਣੇ-ਆਪ ਬਾਰੇ ਤੀਜੇ/ਚੌਥੇ ਦਰਜੇ ਦੀ ਸਿਆਸੀ ਅਤੇ ਫ਼ੌਜੀ ਤਾਕਤ ਹੋਣ ਦੇ ਦਾਅਵੇ ਕਰਦਾ ਹੋਵੇ । ਆਖ਼ਰ ਇਸ ਤਰਾਂ ਕਿਉਂ ਵਾਪਰਿਆ ? ਹਿਦੁੰਸਤਾਨ ਦੇ ਹਾਕਮਾਂ ਨੇ ਸਮਝ ਲਿਆ ਸੀ ਕਿ ਸੰਤ ਜਰਨੈਲ ਸਿੰਘ ਇੱਕ ਵਿਅਕਤੀ ਨਹੀਂ ਇੱਕ ਲਹਿਰ ਹੈ । ਸੰਤ ਜਰਨੈਲ ਸਿੰਘ ਦੇ ਅਰਥ ਸਨ ਕਿ ਹੁਣ ਹਿੰਦੁਸਤਾਨ ਅੰਦਰ ਲਿਤਾੜੇ ਅਤੇ ਨਿਮਾਣੇ ਲੋਕਾਂ ਨੂੰ ਉਨਾਂ ਦੇ ਰਾਜਸੀ ਅਤੇ ਮਾਨਵੀ ਹੱਕਾਂ ਤੋਂ ਜ਼ਿਆਦਾ ਦੇਰ ਵਾਂਝੇ ਨਹੀਂ ਰੱਖਿਆ ਜਾ ਸਕਦਾ । ਨਿਮਾਣੇ ਅਤੇ ਲਿਤਾੜੇ ਲੋਕਾਂ ਦਾ ਆਪਣੇ ਹੱਕਾਂ ਪ੍ਰਤੀ ਜਾਗਰੂਕ ਹੋਣਾ ਕੇਂਦਰ ਸਰਕਾਰ ਦੇ ਹਿਤਾਂ ਵਿੱਚ ਨਹੀਂ ਸੀ ਅਤੇ ਸੰਤ ਜਰਨੈਲ ਸਿੰਘ ਤਾਂ ਹੋਕਾ ਹੀ ਸਿਰਫ਼ ਹੱਕਾਂ ਦਾ ਦੇਂਦਾ ਸੀ । ਜਦੋਂ ਉਹ ਸਿੱਖਾਂ ਦੇ ਸਵੈ-ਮਾਣ ਨਾਲ ਜਿਊਣ ਦੀ ਗੱਲ ਕਰਦਾ ਸੀ ਤਾਂ ਇਉਂ ਨਹੀਂ ਕਿ ਉਹ ਦੂਜਿਆਂ ਦਾ ਦੁਸ਼ਮਣ ਹੁੰਦਾ ਸੀ, ਬਲਕਿ ਉਹ ਤਾਂ ਬਹੁਗਿਣਤੀ ਦੇ ਤਾਨਾਸ਼ਾਹੀ ਰੂਪ ਨੂੰ ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ ਦੇ ਸਹੀ ਅਰਥਾਂ ਵਿੱਚ ਵੰਗਾਰ ਕੇ ਉਸ ਨੂੰ ਮਾਨਵਤਾ ਵਿਰੁੱਧ ਆਕੀ ਪੈਂਤੜਿਆਂ ਤੋਂ ਵਰਜ ਰਿਹਾ ਹੁੰਦਾ । ਉਸਦੀ ਪੰਥ-ਪ੍ਰਸਤੀ ਹੀ ਉਸਦੀ ਸੱਚੀ ਮਾਨਵਤਾਵਾਦੀ ਪਹੁੰਚ ਦਾ ਸਬੂਤ ਸੀ । ਪੰਥ ਲਈ ਜਿਊਣ ਅਤੇ ਪੰਥ ਲਈ ਮਰਨ ਦੇ ਚਾਅ ਦਾ ਸਮੁੰਦਰ ਉਹਨਾਂ ਦੇ ਅੰਦਰ ਠਾਠਾਂ ਮਾਰਦਾ ਪ੍ਰਤੱਖ ਨਜ਼ਰ ਆਉਂਦਾ । ਜਦੋਂ ਉਹ ਖ਼ਾਲਸਈ ਸਿਧਾਂਤਾਂ ਨਾਲ ਇੱਕ-ਮਿੱਕ ਹੋ ਕੇ ਸਿੱਖ ਪੰਥ ਦੀ ਨੁਮਾਇੰਦਗੀ ਕਰ ਰਿਹਾ ਹੁੰਦਾ ਸੀ ਤਾਂ ਇਹ ਕਹਿਣ ਵਿੱਚ ਸ਼ਾਇਦ ਕੋਈ ਸਿਧਾਂਤਕ ਅਵੱਗਿਆ ਨਹੀਂ ਹੋਵੇਗੀ ਕਿ ਉਦੋਂ ਉਸਦੇ ਅੰਦਰੋਂ ਹੀ ਖ਼ਾਲਸਾ ਪੰਥ ਦੇ ਰੂਹਾਨੀ ਰੂਪ ਦੇ ਦਰਸ਼ਨ ਹੋ ਜਾਂਦੇ ਸਨ । ਸੰਤ

ਜਰਨੈਲ ਸਿੰਘ ਨੇ ਆਪਣਾ ਕੁਝ ਵੀ ਪੰਥ ਤੋਂ ਲੁਕਾ ਕੇ ਨਹੀਂ ਰੱਖਿਆ । ਵੱਖ-ਵੱਖ ਸਮੇਂ ਖ਼ਾਲਸਾ ਪੰਥ ਤੇ ਆਏ ਸਿਧਾਂਤਕ ਅਤੇ ਰਾਜਸੀ ਸੰਕਟਾਂ ਪ੍ਰਤੀ ਉਸ ਤੋਂ ਜ਼ਿਆਦਾ ਸੁਚੇਤ ਕੋਈ ਹੋ ਹੀ ਨਹੀਂ ਸਕਦਾ । ਉਹ ਜਾਣਦਾ ਸੀ ਕਿ ਕੂੜ ਦੇ ਨਜ਼ਰ ਆਉਂਦੇ ਪਸਾਰੇ ਨਾਲ ਦੋ ਹੱਥ ਕਰਨ ਦੇ ਅਰਥ ਕੀ ਹਨ ਅਤੇ ਉਸ ਨੂੰ ਇਸ ਗੱਲ ਦੀ ਭੁੱਲ ਨਹੀਂ ਸੀ ਕਿ ਕੂੜ ਦਾ ਇਹ ਪਸਾਰਾ ਸਿੱਖ ਕੌਮ ਤੋਂ ਕਿਸੇ ਵੱਡੇ ਮੁੱਲ ਦੀ ਮੰਗ ਕਰ ਰਿਹਾ ਹੈ ਅਤੇ ਹੁਣ ਖ਼ਾਲਸਾ ਪੰਥ ਦੀ ਹੋਂਦ ਸਿਰਫ਼ ਸਿਰ ਦਿੱਤਿਆਂ ਹੀ ਬਚ ਸਕਦੀ ਹੈ ਅਤੇ ਇਸ ਕੰਮ ਵਿੱਚ ਉਹਨਾਂ ਅੰਦਰ ਮੋਹਰੀ ਬਣਨ ਦਾ ਚਾਅ ਝਲਕਾਰੇ ਮਾਰਦਾ ਸੀ । ਤਾਹੀਓਂ ਤਾਂ ਉਹ ਖ਼ਾਲਸਾ ਪੰਥ ਦੀ ਹੂਕ ਨਾਲ ਇੱਕ-ਮਿੱਕ ਹੋਇਆਂ ਬਾਰ-ਬਾਰ ਇਹ ਦੁਹਰਾਉਂਦਾ ਸੀ ਕਿ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ, ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ ।

ਸੰਤ ਜਰਨੈਲ ਸਿੰਘ ਵਿਚਲਾ ਇਹ ਕੁਰਬਾਨੀ ਦਾ ਜਜ਼ਬਾ ਹੀ ਸੀ, ਜਿਸ ਤੋਂ ਪ੍ਰਭਾਵਿਤ ਹੋ ਕੇ ਸਿੱਖ ਕੌਮ ਦੇ ਨੌਜਵਾਨ ਜੁਝਾਰੂਆਂ ਨੇ ਉਸ ਦੇ ਮਗਰ ਕੁਰਬਾਨੀ ਦੇਣ ਲਈ ਇੱਕ ਲੰਬੀ ਅਤੇ ਅਟੁੱਟ ਕਤਾਰ ਸਿਰਜ ਦਿੱਤੀ । ਸਿੱਖ ਸਿਆਸਤ ਅਤੇ ਸਿੱਖ ਸਿਧਾਂਤਾਂ ਦਾ ਜੋ ਸੁਮੇਲ ਸੰਤ ਜਰਨੈਲ ਸਿੰਘ ਨੇ ਸਿਰਜ ਕੇ ਦਿਖਾਇਆ, ਇਸ ਤੋਂ ਪਹਿਲਾਂ ਲੋਕ ਕਿਤਾਬਾਂ ਵਿੱਚ ਹੀ ਪੜ੍ਹਿਆ ਕਰਦੇ ਸਨ । ਖ਼ਾਲਸੇ ਵੱਲੋਂ ਅਠਾਰਵੀਂ ਸਦੀ ਵਿੱਚ ਬੰਦ-ਬੰਦ ਕਟਵਾਉਣ, ਖੋਪਰੀਆਂ ਲੁਹਾਉਣ ਅਤੇ ਸੀਸ ਆਰਿਆਂ ਨਾਲ ਚਿਰਵਾਉਣ ਦੇ ਇਤਿਹਾਸ ਨੂੰ ਅੱਜ ਦੇ ਪਦਾਰਥਕ ਸੰਸਾਰ ਵਿੱਚ ਪ੍ਰਤੱਖ ਸਿਰਜ ਦੇ ਦਿਖਾ ਦੇਣਾ, ਕਿਸੇ ਵੀ ਕ੍ਰਿਸ਼ਮੇ ਤੋਂ ਘੱਟ ਨਹੀਂ ਸੀ ਅਤੇ ਇਹ ਕ੍ਰਿਸ਼ਮਾ ਸੰਤ ਜਰਨੈਲ ਸਿੰਘ ਦੇ ਹਿੱਸੇ ਹੀ ਆਇਆ । ਉਹਨਾਂ ਦੀ ਕਰਾਮਾਤੀ ਸ਼ਖ਼ਸੀਅਤ ਹੀ ਸੀ ਜਿਸ ਤੋਂ ਖ਼ੌਫ਼ ਖਾ ਕੇ ਬਾਹਮਣੀ ਹਾਕਮਾਂ ਨੂੰ ਇਹ ਜਾਪਦਾ ਸੀ ਕਿ ਸੰਤ ਜਰਨੈਲ ਸਿੰਘ ਦੇ ਹੁੰਦਿਆਂ ਉਹ ਖ਼ਾਲਸਾ ਪੰਥ ਵੱਲੋਂ ਆਉਣ ਵਾਲੀਆਂ ਚੁਣੌਤੀਆਂ ਤੋਂ ਹਮੇਸ਼ਾ ਲਈ ਸੁਰਖ਼ਰੂ ਨਹੀਂ ਹੋ ਸਕਦੇ । ਉਹ ਇਹ ਨਹੀਂ ਸੀ ਜਾਣਦੇ ਕਿ ਖ਼ਾਲਸੇ ਦੇ ਮਨਾਂ ਅੰਦਰ ਸੰਤ ਜਰਨੈਲ ਸਿੰਘ ਵੱਲੋਂ ਜਗਾਈ ਹੋਈ ਜੋਤ ਨੇ ਅਖ਼ੀਰ ਖ਼ਾਲਸਾ ਪੰਥ ਦੀ ਰਾਜਸੀ ਆਜ਼ਾਦੀ ਦਾ ਜ਼ਾਮਨ ਹੋ ਨਿਬੜਨਾ ਹੈ ।

ਉਸਦਾ ਦੋਸ਼ ਕੇਵਲ ਇਹ ਸੀ ਕਿ ਉਸਨੇ ਸਿੱਖ-ਸਿਧਾਂਤਾਂ ਦੀ ਗੱਲ ਨੂੰ ਛੋੜਿਆ ਅਤੇ ਸਿੱਖ ਕੌਮ ਨੂੰ ਮੌਜੂਦਾ ਰਾਜਸੀ-ਪ੍ਰਬੰਧ ਵੱਲੋਂ ਆ ਰਹੀਆਂ ਸਿਧਾਂਤਕ ਚੁਣੌਤੀਆਂ ਪ੍ਰਤੀ ਖ਼ਬਰਦਾਰ ਕੀਤਾ । ਉਹਨਾਂ ਅਹਿਸਾਸ ਕਰਵਾਇਆ ਕਿ ਸਿੱਖ ਭਾਰਤ ਅੰਦਰ ਗ਼ੁਲਾਮ ਹਨ ਅਤੇ ਜ਼ਿੰਦਗੀ ਦੇ ਹਰ ਖੇਤਰ ਵਿੱਚ ਸਿੱਖਾਂ ਨਾਲ ਦੂਜੇ ਦਰਜੇ ਦੇ ਸ਼ਹਿਰੀਆਂ ਵਾਲਾ ਸਲੂਕ ਹੋ ਰਿਹਾ ਹੈ । ਉਹਨਾਂ ਨੇ ਖ਼ਾਲਸਾ ਪੰਥ ਵਿੱਚ ਸਿੱਖ ਹੱਕਾਂ ਲਈ ਪਹਿਰੇਦਾਰ ਬਣ ਕੇ ਖੜਨ ਦੀ ਚੇਤਨਾ ਉਤਪੰਨ ਕੀਤੀ ਅਤੇ ਉਹ ਆਪ ਖ਼ਾਲਸਾ ਪੰਥ ਦੀ ਇਸ ਚੇਤਨਾ ਦੇ ਪਹਿਰੇਦਾਰ ਬਣ ਕੇ ਸਾਹਮਣੇ ਆਏ । ਇਹ ਪਹਿਲੀ ਵਾਰ ਹੋਇਆ ਕਿ ਅਕਾਲੀ ਆਗੂਆਂ ਨੂੰ ਜਾਪਣ ਲੱਗਾ ਕਿ ਸੰਤ ਜਰਨੈਲ ਸਿੰਘ ਸਾਨੂੰ ਨਿੱਜੀ ਹਿਤਾਂ ਦੀ ਪੂਰਤੀ ਲਈ ਸਿੱਖ ਹੱਕਾਂ ਨਾਲ ਗ਼ਦਾਰੀ ਨਹੀਂ ਕਰਨ ਦੇਣਗੇ । ਅਜੀਬ ਗੱਲ ਸੀ ਕਿ ਸੰਤ ਜਰਨੈਲ ਸਿੰਘ ਨਾ ਤਾਂ ਅਕਾਲੀ ਦਲ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ, ਨਾ ਹੀ ਥਾਪੇ ਗਏ ਮੋਰਚਾ ਡਿਕਟੇਟਰ ਅਤੇ ਨਾ ਹੀ ਕਿਸੇ ਤਖ਼ਤ ਸਾਹਿਬ ਦੇ ਜਥੇਦਾਰ ਸਨ ਪਰ ਫਿਰ ਵੀ ਇਉਂ ਜਾਪਦਾ ਸੀ ਕਿ ਜਿਵੇਂ ਇਹ ਸਾਰੇ ਰੁਤਬੇ ਇੱਕ ਹੋ ਕੇ ਸੰਤ ਜਰਨੈਲ ਸਿੰਘ ਦੇ ਰੂਪ ਵਿੱਚ ਵਿਚਰ ਰਹੇ ਹੋਣ । ਸੰਤ ਜਰਨੈਲ ਸਿੰਘ ਸਿੱਖ ਮਾਨਸਿਕਤਾ ਦੇ ਆਗੂ ਸਨ ਅਤੇ ਉਹਨਾਂ ਸਿੱਖ-ਮਾਨਸਿਕਤਾ ਤੇ ਰਾਜ ਕੀਤਾ । ਸੰਤ ਜਰਨੈਲ ਸਿੰਘ ਸਿੱਖ-ਮਾਨਸਿਕਤਾ ਤੇ ਜਿਸ ਕਦਰ ਛਾਏ ਹੋਏ ਸਨ ਉਸ ਦਾ ਭੇਤ ਸਮੇਂ ਦੇ ਹੁਕਮਰਾਨਾਂ ਨੂੰ ਵੀ ਸੀ । ਇਸ ਕਰਕੇ ਉਹ ਸਮਝਦੇ ਸਨ ਕਿ ਸੰਤ ਜਰਨੈਲ ਸਿੰਘ ਦੀ ਸਹਿਮਤੀ ਬਿਨਾ ਅਕਾਲੀ ਲੀਡਰਸ਼ਿਪ ਨਾਲ ਹੋਏ ਕਿਸੇ ਸਮਝੌਤੇ (ਸੌਦੇ) ਨਾਲ ਸਿੱਖ ਕੌਮ ਨੂੰ ਸਹਿਮਤ ਨਹੀਂ ਕੀਤਾ ਜਾ ਸਕਦਾ । ਸਿੱਖ ਕੌਮ ਨਾਲ ਸੰਤ ਜਰਨੈਲ ਸਿੰਘ ਦੇ ਪਿਆਰ ਦੀ ਸੀਮਾ ਤਾਂ ਮਾਪੀ ਹੀ ਨਹੀਂ ਜਾ ਸਕਦੀ। ਸਿੱਖ ਕੌਮ ਦੇ ਦਰਦ ਨੂੰ ਉਹਨਾਂ ਹਮੇਸ਼ਾ ਆਪਣਾ

ਦਰਦ ਸਮਝਿਆ ਸੀ । ਕਿਸੇ ਵੀ ਸਿੱਖ ਨੂੰ ਹੋਏ ਨੁਕਸਾਨ ਦੀ ਖ਼ਬਰ ਜਦ ਉਹਨਾਂ ਨੂੰ ਮਿਲਦੀ ਸੀ ਤਾਂ ਉਹਨਾਂ ਦਾ ਚਿਹਰਾ ਵੇਖਿਆਂ ਪਤਾ ਲੱਗਦਾ ਸੀ ਕਿ ਉਹਨਾਂ ਅੰਦਰ ਕਿਸ ਤਰਾਂ ਦੀ ਚੀਸ ਉੱਠਦੀ ਸੀ । ਇਸ ਵਿੱਚ ਕੋਈ ਅਤਿਕਥਨੀ ਨਹੀਂ ਕਿ ਸੰਤ ਜਰਨੈਲ ਸਿੰਘ ਨੇ ਸਿੱਖ ਪੰਥ ਦੀ ਪੀੜਾ ਨੂੰ ਆਪਣੇ ਲਹੂ ਦੀ ਹਰਕਤ ਨਾਲ ਜੋੜ ਕੇ ਰੱਖਿਆ ਹੋਇਆ ਸੀ । ਕੌਮੀ ਜਜ਼ਬਾਤਾਂ ਦੇ ਪਹਾੜਾਂ ਜਿੱਡੇ ਜਵਾਰ-ਭਾਟਿਆਂ ਨੂੰ ਆਪਣੇ ਅੰਦਰ ਸਮੋਈ ਫਿਰਦੇ ਉਸ ਮਨੁੱਖ ਦੀ ਛਾਤੀ ਇਉਂ ਜਾਪਦੀ ਸੀ ਜਿਵੇਂ ਕਿਸੇ ਫ਼ੌਲਾਦ ਦੀ ਬਣੀ ਹੋਵੇ । ਕਈ ਵਾਰ ਇਉਂ ਜਾਪਦਾ ਸੀ ਕਿ ਉਹ ਸਿੱਖ ਕੌਮ ਨੂੰ ਵਕਤ ਦੀਆਂ ਹਨੇਰੀਆਂ ਤੋਂ ਇਸ ਤਰਾਂ ਬਚਾ ਕੇ ਰੱਖਣਾ ਚਾਹੁੰਦੇ ਸਨ, ਜਿਵੇਂ ਕੋਈ ਪੰਛੀ ਆਪਣੇ ਬੱਚਿਆਂ ਨੂੰ ਆਪਣੇ ਖੰਭਾਂ ਹੇਠਾਂ ਲੁਕਾ ਕੇ ਰੱਖਣ ਦੀ ਕੋਸ਼ਿਸ਼ ਕਰਦਾ ਹੈ । ਤਰਸ ਆਉਂਦਾ ਹੈ ਉਹਨਾਂ ਲੋਕਾਂ ਦੀਆਂ ਅਕਲਾਂ ਤੇ ਜੋ ਬਿਨਾ ਸੋਚੇ ਇਹ ਕਹਿ ਦਿੰਦੇ ਹਨ ਕਿ ਸੰਤ ਜਰਨੈਲ ਸਿੰਘ ਆਪਣੇ ਗਰਮ ਸੁਭਾਅ ਸਦਕਾ ਬਹੁਤ ਵੱਡੇ ਨੁਕਸਾਨ ਦਾ ਕਾਰਣ ਬਣੇ ਹਨ ।

ਸੰਤ ਜਰਨੈਲ ਸਿੰਘ ਹੁਰਾਂ ਦੀ ਰਾਜਸੀ ਅਤੇ ਬੌਧਿਕ ਸੂਝ-ਬੂਝ ਬਹੁਤ ਉੱਚੇ ਪੱਧਰ ਦੀ ਸੀ । ਉਹਨਾਂ ਨੇ ਕਈ ਅਜਿਹੀਆਂ ਗੁੰਝਲਾਂ ਨੂੰ ਖੋਲ ਵਿਖਾਇਆ ਜਿਨਾਂ ਨੂੰ ਕਈ ਦਹਾਕਿਆਂ ਤੋਂ ਵੱਡੇ ਤੋਂ ਵੱਡੇ ਵਿਦਵਾਨ ਵੀ ਖੋਲਣ ਤੋਂ ਅਸਮਰੱਥ ਰਹੇ ਸਨ । ਉਹਨਾਂ ਵਾਂਗ ਫ਼ੈਸਲੇ ਲੈਣ ਦੀ ਯੋਗਤਾ ਕਿਸੇ ਸਿੱਖ ਆਗੂ ਦੇ ਨੇੜੇ-ਤੇੜੇ ਵੀ ਦੇਖਣ ਨੂੰ ਨਹੀਂ ਮਿਲਦੀ । ਸਿਰੇ ਦੇ ਉਲਟ ਹਾਲਾਤ ਵੀ ਉਹਨਾਂ ਦੇ ਫ਼ੈਸਲਾ ਲੈਣ ਦੀ ਸਮਰੱਥਾ ਨੂੰ ਪ੍ਰਭਾਵਿਤ ਨਹੀਂ ਕਰ ਸਕੇ । ਜਿਸ ਇਤਿਹਾਸਕ ਅਮਲ ਨੂੰ ਉਹਨਾਂ ਸਿਰਜ ਕੇ ਵਿਖਾਇਆ, ਬਿਨਾ ਸ਼ੱਕ ਉਹ ਕਿਸੇ ਉੱਚੀ ਰੂਹਾਨੀ ਅਵਸਥਾ ਤੋਂ ਬਗ਼ੈਰ ਸੰਭਵ ਨਹੀਂ ਹੋ ਸਕਦਾ ਪਰ ਇਹ ਰਮਜ਼ਾਂ ਤਾਂ ਕੋਈ ਖ਼ੁਦ ਉੱਚੇ-ਸੁੱਚੇ ਜੀਵਨ ਵਾਲਾ ਹੀ ਸਮਝ ਸਕਦਾ ਹੈ । ਇਹ ਦੇਖਣ ਵਿੱਚ ਆਇਆ ਹੈ ਕਿ ਉਹਨਾਂ ਦੀ ਇਖ਼ਲਾਕੀ ਦਿੱਖ ਦਾ ਅਸਰ ਹੀ ਸੀ ਜਿਸ ਨਾਲ ਅਨੇਕਾਂ ਸਿੱਖੀ ਜੀਵਨ ਤੋਂ ਵਿਹੂਣੇ ਲੋਕਾਂ ਦੀ ਬੜੀ ਉੱਚੀ ਗੁਰਮੁਖ ਅਵਸਥਾ ਹੋ ਗਈ ।

ਸੰਤ ਜਰਨੈਲ ਸਿੰਘ ਵਿੱਚ ਕਮਾਲ ਦੀ ਨਿਮਰਤਾ ਸੀ । ਆਪਣੇ ਵੱਡੇ ਹੋਣ ਦਾ ਹੰਕਾਰ ਉਹਨਾਂ ਦੇ ਨੇੜੇ-ਤੇੜੇ ਵੀ ਨਹੀਂ ਲੰਘਿਆ ਸੀ । ਉਹ ਆਪਣੇ-ਆਪ ਨੂੰ ਹਮੇਸ਼ਾ ਨਿਮਾਣਾ ਅਤੇ ਖ਼ਾਲਸਾ ਪੰਥ ਦਾ ਝਾੜੂ-ਬਰਦਾਰ ਹੀ ਸਮਝਦੇ ਸਨ । ਆਪਣੀ ਸ਼ਖ਼ਸੀਅਤ ਪ੍ਰਤੀ ਕਿਸੇ ਵਿਸ਼ੇਸ਼ਣ ਦੀ ਵਰਤੋਂ ਦੇ ਉਹ ਸਖ਼ਤ ਖ਼ਿਲਾਫ਼ ਸਨ ਅਤੇ ਜੇਕਰ ਕਦੇ ਕੋਈ ਸੰਗਤ ਵਿੱਚ ਅਜਿਹਾ ਕਰਨ ਦੀ ਗੁਸਤਾਖ਼ੀ ਕਰ ਵੀ ਦੇਂਦਾ ਤਾਂ ਉਹ ਅਜਿਹੀ ਕਿਸੇ ਵੀ ਕੋਸ਼ਿਸ਼ ਪ੍ਰਤੀ ਆਪਣੀ ਨਾਰਾਜ਼ਗੀ ਸੰਗਤ ਵਿੱਚ ਹੀ ਜ਼ਾਹਰ ਕਰ ਦੇਂਦੇ ਸਨ-ਭਾਵੇਂ ਅਜਿਹਾ ਕਹਿਣ ਵਾਲੇ ਨੂੰ ਗੁੱਸਾ ਹੀ ਕਿਉਂ ਨਾ ਲੱਗੇ । ਸੱਚੀ ਗੱਲ ਨੂੰ ਬੇਖੌਫ਼ ਹੋ ਕੇ ਕਹਿਣ ਦਾ ਉਹ ਕੋਈ ਵੀ ਮੌਕਾ ਆਜਾਈਂ ਨਹੀਂ ਸਨ ਜਾਣ ਦੇਂਦੇ-ਭਾਵੇਂ ਉਹਨਾਂ ਨੂੰ ਇਸ ਦਾ ਬਹੁਤ ਵੱਡਾ ਮੁੱਲ ਕਿਉਂ ਨਾ ਤਾਰਨਾ ਪੈਂਦਾ ।

ਸੰਤ ਜਰਨੈਲ ਸਿੰਘ ਜਥੇਬੰਦਕ ਜ਼ਾਬਤੇ ਦੀ ਆਪਣੇ-ਆਪ ਵਿੱਚ ਇੱਕ ਮਿਸਾਲ ਸਨ । ਦਮਦਮੀ ਟਕਸਾਲ ਦੇ ਵਿਦਿਆਰਥੀ ਅਤੇ ਬਾਅਦ ਵਿੱਚ ਇਸ ਦੇ ਮੁਖੀ ਵਜੋਂ ਵਿਚਰਦੇ ਹੋਏ ਉਹਨਾਂ ਵੱਲੋਂ ਨਿਯਮਾਂ ਦੀ ਪਾਲਣਾ ਅਜੇ ਤਕ ਚਰਚਾ ਦਾ ਵਿਸ਼ਾ ਹੈ । ਇੱਕ ਕੌਮੀ ਆਗੂ ਵਜੋਂ ਉਹਨਾਂ ਦਾ ਇੱਕ ਸੰਸਥਾ ਦੇ ਮੁਖੀ ਹੋਣਾ ਪੂਰੇ ਸੰਘਰਸ਼ ਦੌਰਾਨ ਕਦੇ ਰੜਕਿਆ ਨਹੀਂ ਸੀ । ਵੱਖ-ਵੱਖ ਕੌਮੀ ਮਸਲਿਆਂ ਅਤੇ ਰਹਿਤ-ਮਰਿਆਦਾ ਬਾਰੇ ਉਹਨਾਂ ਦੀ ਆਪਣੀ ਸੰਸਥਾ (ਦਮਦਮੀ ਟਕਸਾਲ) ਦੀ ਭਾਵੇਂ ਕੋਈ ਵੀ ਰਾਏ ਹੋਵੇ, ਉਹਨਾਂ ਉਸ ਨੂੰ ਕਦੀ ਕੌਮੀ ਪੱਧਰ ਤੇ ਠੋਸਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ । ਧਰਮ-ਯੁੱਧ ਮੋਰਚੇ ਦੌਰਾਨ ਉਹਨਾਂ ਜਥੇਬੰਦਕ ਅਸੂਲਾਂ ਨੂੰ ਕਦੇ ਆਂਚ ਭਰ ਨਾ ਆਉਣ ਦਿੱਤੀ । ਭਾਵੇਂ ਕਿ ਸੰਤ ਜਰਨੈਲ ਸਿੰਘ ਦਾ ਕਿਣਕਾ-ਕਿਣਕਾ ਕੌਮੀ ਆਜ਼ਾਦੀ ਦੇ ਸੰਕਲਪ ਨੂੰ ਪਰਣਾਇਆ ਹੋਇਆ ਸੀ ਪਰ ਉਹਨਾਂ ਧਰਮ-ਯੁੱਧ ਮੋਰਚੇ ਦੀਆਂ ਰਾਜਸੀ ਮੰਗਾਂ ਤੋਂ ਬਾਹਰ ਜਾ ਕੇ ਕਦੇ ਵੀ ਕੋਈ ਮੰਗ ਨਹੀਂ ਸੀ ਕੀਤੀ । ਪਰ ਇਸ ਦੇ ਨਾਲ ਹੀ ਉਹ ਇਸ ਗੱਲ ਦੇ ਮੁਦੱਈ ਸਨ ਕਿ ਜਿਨਾਂ ਰਾਜਸੀ ਮੰਗਾਂ ਨੂੰ ਮੁੱਖ ਰੱਖ ਕੇ

ਧਰਮ-ਯੁੱਧ ਮੋਰਚੇ ਦੀ ਅਰਦਾਸ ਕੀਤੀ ਗਈ ਹੈ ਉਹਨਾਂ ਦੇ ਪੂਰੇ ਹੋਣ ਤੋਂ ਪਹਿਲਾਂ ਕਿਸੇ ਵੀ ਰਾਜਸੀ ਸਮਝੌਤੇ ਨੂੰ ਉਹ ਕੌਮ ਨਾਲ ਗ਼ਦਾਰੀ ਸਮਝਣਗੇ । ਏਸੇ ਕਰਕੇ ਉਹ ਸਿੱਖ ਸੰਗਤਾਂ ਨੂੰ ਬਾਰ-ਬਾਰ ਕਿਹਾ ਕਰਦੇ ਕਿ ਮੈਂ ਤਾਂ ਭਾਈ ਸੰਗਤਾਂ ਦਾ ਕੂਕਰ ਹਾਂ, ਦਾਸ ਹਾਂ; ਅਤੇ ਤੁਹਾਡਾ ਪਹਿਰੇਦਾਰ ਬਣ ਕੇ ਧਰਮ-ਯੁੱਧ ਮੋਰਚੇ ਦੀਆਂ ਮੰਗਾਂ ਤੇ ਪਹਿਰਾ ਦੇਵਾਂਗਾ । ਸੰਤ ਜਰਨੈਲ ਸਿੰਘ ਵੱਲੋਂ ਸਿੱਖਾਂ ਦੀਆਂ ਰਾਜਸੀ ਮੰਗਾਂ ਤੇ ਕੀਤੀ ਪਹਿਰੇਦਾਰੀ ਨੂੰ ਕੌਮ ਭੁਲਾ ਨਹੀਂ ਸਕੇਗੀ । ਰਵਾਇਤੀ ਅਕਾਲੀ ਲੀਡਰਸ਼ਿਪ ਵੱਲੋਂ ਸਰਕਾਰ ਨਾਲ ਮਿਲੀ-ਭੁਗਤ ਕਰਕੇ ਉਹਨਾਂ ਖ਼ਿਲਾਫ਼ ਹੁੰਦੀਆਂ ਸਾਜ਼ਿਸ਼ਾਂ ਤੋਂ ਉਹ ਕਦੇ ਵੀ ਬੇਖ਼ਬਰ ਨਹੀਂ ਰਹੇ ਪਰ ਇਹ ਜਾਣਦੇ-ਬੁੱਝਦੇ ਹੋਏ ਵੀ ਉਹਨਾਂ ਕਦੇ ਸਬਰ ਦਾ ਪੱਲਾ ਨਾ ਛੱਡਿਆ ਅਤੇ ਕੌਮ ਦੇ ਵੱਡੇ ਹਿਤਾਂ ਖ਼ਾਤਰ ਅਕਾਲੀ ਲੀਡਰਸ਼ਿਪ ਨਾਲੋਂ ਜਥੇਬੰਦਕ ਸਾਂਝ ਤੋਂ ਕਿਨਾਰਾਕਸ਼ੀ ਨਾ ਕੀਤੀ ।

ਜਿੱਥੇ ਬਾਬਰਕਿਆਂ ਨੇ ਉਹਨਾਂ ਦੇ ਇਨਕਲਾਬੀ ਪ੍ਰੋਗਰਾਮ ਨੂੰ ਬਗ਼ਾਵਤ ਸਮਝਿਆ ਸੀ, ਉੱਥੇ ਅਕਾਲੀ ਆਗੂਆਂ ਨੂੰ ਸੰਤਾਂ ਦਾ ਉਭਾਰ ਵੇਖ ਕੇ ਪਿੱਸੂ ਪੈਣੇ ਸ਼ੁਰੂ ਹੋ ਗਏ ਸਨ । ਸਿੱਖ ਸੰਗਤਾਂ ਵੱਲੋਂ ਮਿਲੀ ਅਥਾਹ ਹਿਮਾਇਤ ਅਤੇ ਵਿਸ਼ਵਾਸ ਸਦਕਾ ਉਹਨਾਂ ਦੀ ਸ਼ਖ਼ਸੀਅਤ ਦਾ ਉਭਾਰ ਇਸ ਹੱਦ ਤਕ ਪੁੱਜ ਗਿਆ ਕਿ ਇਸਦੇ ਸਾਹਮਣੇ ਰਵਾਇਤੀ ਅਕਾਲੀ ਆਗੂ ਬਹੁਤ ਬੌਣੇ ਹੋ ਕੇ ਰਹਿ ਗਏ । ਜਿੱਥੇ ਉਹਨਾਂ ਦੇ ਚਾਹੁਣ ਵਾਲਿਆਂ ਦੀ ਕੋਈ ਕਮੀ ਨਹੀਂ ਸੀ, ਉੱਥੇ ਉਹਨਾਂ ਦੇ ਦੋਖੀਆਂ ਦੀਆਂ ਕਤਾਰਾਂ ਦਾ ਵੀ ਕੋਈ ਅੰਤ ਨਹੀਂ ਸੀ । ਸਰਕਾਰ ਅਤੇ ਆਪਣਿਆਂ ਵੱਲੋਂ ਨਜ਼ਰ ਆਉਂਦੀਆਂ ਚੁਣੌਤੀਆਂ ਦੇ ਸਨਮੁਖ ਹੀ ਸ਼ਾਇਦ ਉਹ ਅਕਸਰ ਵੈਰਾਗ ਵਿੱਚ ਆ ਕੇ ਇਹ ਕਿਹਾ ਕਰਦੇ ਸਨ-ਇਹ ਪੰਛੀ ਇਕੱਲਾ ਹੈ, ਇਹਦੇ ਮਗਰ ਸ਼ਿਕਾਰੀ ਬਹੁਤੇ । ਇਹ ਸੱਚ ਹੀ ਸੀ ਕਿ ਸੰਤ ਜਰਨੈਲ ਸਿੰਘ ਨੇ ਜਿੰਨੀਆਂ ਵੱਡੀਆਂ ਉਚਾਈਆਂ ਨੂੰ ਛੂਹ ਲਿਆ, ਓਨੇ ਵੱਡੇ ਹੋ ਕੇ ਉਹਨਾਂ ਦਾ ਸਾਥ ਨਿਭਾਉਣ ਦੇ ਤਾਂ ਕੋਈ ਸਮਰੱਥ ਹੀ ਨਹੀਂ ਸੀ ।

ਅੱਜ ਦੇ ਸਮੇਂ, ਜਦੋਂ ਕਿ ਸਿੱਖ ਕੌਮ ਅੰਦਰ ਸੰਤਾਂ ਦੀ ਬਹੁਤ ਜ਼ਿਆਦਾ ਗਿਣਤੀ ਤੁਰੀ ਫਿਰਦੀ ਹੈ; ਮਿਸ਼ਨਰੀ ਕਾਲਜਾਂ, ਧਰਮ ਪ੍ਰਚਾਰਕ ਜਥੇਬੰਦੀਆਂ, ਰਾਗੀਆਂ, ਢਾਡੀਆਂ, ਵਿਦਵਾਨਾਂ ਦੀ ਗਿਣਤੀ ਤਕ ਨਹੀਂ ਕੀਤੀ ਜਾ ਸਕਦੀ; ਪਿੰਡ-ਪਿੰਡ ਅਤੇ ਗਲੀ-ਮੁਹੱਲੇ ਅੰਦਰ ਗੁਰਦੁਆਰਿਆਂ ਦੀ ਭਰਮਾਰ ਹੈ; ਕਰੋੜਾਂ ਰੁਪਏ ਦਾ ਧਰਮ-ਪ੍ਰਚਾਰ ਹਿਤ ਲਿਟਰੇਚਰ ਛਾਪਿਆ ਜਾਂਦਾ ਹੈ ਅਤੇ ਇਲੈਕਟ੍ਰਾਨਿਕ ਮੀਡੀਏ ਦੀ ਵੀ ਧਰਮ-ਪ੍ਰਚਾਰ ਹਿਤ ਵਰਤੋਂ ਕੀਤੀ ਜਾ ਰਹੀ ਹੈ; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਇਲਾਵਾ ਹਜ਼ਾਰਾਂ ਸਿੰਘ ਸਭਾਵਾਂ, ਚੀਫ਼ ਖ਼ਾਲਸਾ ਦੀਵਾਨ ਅਤੇ ਹੋਰ ਪ੍ਰਮੁੱਖ ਸੰਸਥਾਵਾਂ ਦੇ ਕਰੋੜਾਂ ਰੁਪਏ ਦੇ ਬਜਟ ਸਿੱਖੀ ਦੇ ਪਸਾਰੇ ਦੇ ਨਾਮ ਤੇ ਖ਼ਰਚ ਕੀਤੇ ਜਾ ਰਹੇ ਹਨ ਪਰ ਸਿੱਖੀ ਵਿੱਚ ਲਗਾਤਾਰ ਨਿਘਾਰ ਆ ਰਿਹਾ ਹੈ; ਸਾਡੇ ਕੌਮੀ ਇਖ਼ਲਾਕ ਵਿੱਚ ਦਿਨੋ-ਦਿਨ ਗਿਰਾਵਟ ਆ ਰਹੀ ਹੈ; ਆਖ਼ਰ ਕਿਉਂ ? ਕਦੇ ਸੋਚਿਆ ਕੌਮ ਦੇ ਅਖੌਤੀ ਠੇਕੇਦਾਰਾਂ ਨੇ ਕਿ ਸੰਤ ਜਰਨੈਲ ਸਿੰਘ ਇਹਨਾਂ ਸਾਰੀਆਂ ਕੋਸ਼ਿਸ਼ਾਂ ਦੇ ਮੁਕਾਬਲਤਨ ਇਕੱਲਾ ਹੀ ਕਿਵੇਂ ਭਾਰੂ ਸਾਬਤ ਹੋਇਆ । ਹੁਣ ਦੀ ਹਾਲਤ ਦੀ ਤੁਲਨਾ ਜੇ ਸੰਤ ਜਰਨੈਲ ਸਿੰਘ ਅਤੇ ਉਸ ਦੀਆਂ ਪੈੜਾਂ ਵਿੱਚ ਚੱਲ ਕੇ ਗੁਜ਼ਾਰੇ ਸਮੇਂ ਨਾਲ ਕਰੀਏ ਤਾਂ ਇਉ ਜਾਪਦਾ ਹੈ ਜਿਵੇਂ ਜੋਬਨ ਰੁੱਤ ਦੀ ਬਹਾਰ ਦੇ ਸਾਹਮਣੇ ਪੱਤਝੜ ਦੀ ਤੁਲਨਾ ਕੀਤਾ ਜਾ ਰਹੀ ਹੋਵੇ । ਕੀ ਕਾਰਨ ਹੈ ਕਿ ਸੰਤਾਂ, ਵਿਦਵਾਨਾਂ, ਪ੍ਰਚਾਰਕਾਂ, ਢਾਡੀਆਂ, ਰਾਗੀਆਂ, ਮਿਸ਼ਨਰੀਆਂ ਅਤੇ ਕਥਾਕਾਰਾਂ ਦੀ ਭਰਮਾਰ ਅਤੇ ਧਾਰਮਿਕ ਸੰਸਥਾਵਾਂ ਵੱਲੋਂ ਧਰਮ-ਪ੍ਰਚਾਰ ਹਿਤ ਖ਼ਰਚੇ ਜਾ ਰਹੇ ਕਰੋੜਾਂ-ਅਰਬਾਂ ਰੁਪਏ ਸਿੱਖੀ ਦੇ ਫੈਲਾਅ ਵਿੱਚ ਸਹਾਈ ਨਹੀਂ ਹੋ ਰਹੇ ? ਸਿੱਖੀ ਦੀ ਹਾਲਤ ਦਿਨੋ-ਦਿਨ ਕਿਉਂ ਨਿਘਰਦੀ ਜਾ ਰਹੀ ਹੈ ? ਕਈ ਵਾਰ ਇਉਂ ਜਾਪਦਾ ਹੈ ਜਿਵੇਂ ਸਿੱਖੀ ਦੇ ਫੈਲਾਅ ਦੇ ਨਾਂ ਤੇ ਇਹ ਸਾਰੇ ਯਤਨ ਉਹਨਾਂ ਬ੍ਰਾਹਮਣੀ ਹਾਕਮਾਂ ਦੀ ਸੇਵਾ ਵਿੱਚ ਜੁਟੇ ਹੋਏ ਹਨ ਜੋ ਸਿੱਖੀ ਦਾ ਨਾਮੋ-ਨਿਸ਼ਾਨ, ਬੁੱਧ ਅਤੇ

ਜੈਨ ਧਰਮ ਵਾਂਗ, ਮਿਟਾ ਦੇਣਾਂ ਚਾਹੁੰਦੇ ਹਨ, ਇਸ ਗੱਲ ਦਾ ਅਹਿਸਾਸ, ਕੇਵਲ, ਸੰਤ ਜਰਨੈਲ ਸਿੰਘ ਨੂੰ ਹੀ ਸੀ। ਅੱਜ-ਕੱਲ ਸਾਡੇ ਆਪਣੇ ਹੀ ਸਿੱਖ, ਜ਼ਿੰਦਗੀ ਦੇ ਹਰ ਖੇਤਰ ਵਿੱਚ ਸੰਤ ਜਰਨੈਲ ਸਿੰਘ ਦੀ ਪਹਿਚਾਣ ਨੂੰ ਮਨਫ਼ੀ ਕਰਨ ਦੀਆਂ ਕੋਸ਼ਿਸ਼ਾਂ ਵਿੱਚ ਜੁਟੇ ਹੋਏ ਹਨ ।

ਸੰਤ ਜਰਨੈਲ ਸਿੰਘ ਤੋਂ ਬਿਨਾ ਅਣਖ ਨਾਲ ਜਿਊਣਾ ਐਨਾ ਮੁਸ਼ਕਲ ਹੋ ਜਾਵੇਗਾਂ ਇਸ ਗੱਲ ਦਾ ਅਹਿਸਾਸ ਕਰਦਿਆਂ ਰੂਹ ਕੰਬ ਜਾਂਦੀ ਹੈ । ਕਈ ਵਾਰ ਇਉਂ ਜਾਪਦਾ ਹੈ ਕਿ ਉਹਨਾਂ ਦੀ ਮੌਜੂਦਗੀ ਦੇ ਨਿੱਘ ਦਾ ਅਹਿਸਾਸ ਵੀ ਅਸੀਂ ਲਾਪਰਵਾਹੀ ਵਿੱਚ ਮਾਣਿਆ ਸੀ । ਕੌਮੀ ਸੰਕਟ ਬਾਰੇ ਉਸ ਵੱਲੋਂ ਖ਼ਬਰਦਾਰ ਕੀਤੇ ਜਾਣ ਦੇ ਪਲਾਂ ਤੋਂ ਅਸੀ ਸਮਾਂ ਬੇਖ਼ਬਰ ਹੀ ਰਹਿੰਦੇ ਰਹੇ ਸਾਂ । ਅੱਜ ਅਹਿਸਾਸ ਹੁੰਦਾ ਹੈ ਕਿ ਉਸ ਵੱਲੋਂ ਕੌਮ ਨੂੰ ਬਾਰ-ਬਾਰ ਦਿੱਤੀ ਜਾਂਦੀ ਵੰਗਾਰ ਵਿੱਚ ਕਿੰਨਾ ਜ਼ਿਆਦਾ ਦਮ ਸੀ ਕਿ ਅਸੀ ਕੁੰਭਕਰਨੀ ਨੀਂਦ ਚੋਂ ਜਾਗ ਕੇ ਉਨੀਂਦਰਿਆਂ ਵਾਂਗ ਉਸਦੇ ਕਦਮਾਂ ਨਾਲ ਕਦਮ ਮਿਲਾ ਕੇ ਚੱਲ ਪਏ । ਇਹ ਉਸ ਵੱਲੋਂ ਦਿੱਤੇ ਸਹਾਰੇ ਦਾ ਬਲ ਹੀ ਹੈ ਕਿ ਅਸੀਂ ਬਾਅਦ ਵਿੱਚ ਵੀ ਲੰਮੀਆਂ ਵਾਟਾਂ ਨੂੰ ਛੋਹਿਆ । ਇਹ ਵੱਖਰੀ ਗੱਲ ਹੈ ਕਿ ਸਾਡੇ ਵੱਲੋਂ ਤਹਿ ਕੀਤੇ ਰਸਤਿਆਂ ਦੌਰਾਨ ਸਾਡਾ ਆਪਣੇ ਕਦਮਾਂ ਉੱਤੇ ਉਹ ਜ਼ਾਬਤਾ ਨਹੀਂ ਸੀ, ਜਿਸ ਜ਼ਾਬਤੇ ਦੀ ਮਿਸਾਲ ਸੰਤ ਜਰਨੈਲ ਸਿੰਘ ਨੇ ਖ਼ੁਦ ਸਿਰਜੀ ਸੀ । ਇਹੋ ਕਾਰਣ ਸੀ ਕਿ ਅਸੀਂ ਕੁਰਬਾਨੀਆਂ ਦੇ ਇੱਕ ਵੱਡੇ ਅੰਬਾਰ ਨੂੰ ਕੌਮੀ ਆਸ਼ਾਵਾਂ ਵਿੱਚ ਖ਼ੂੰਦਣ ਤੋਂ ਅਸਮਰੱਥ ਰਹੇ ਪਰ ਉਸ ਨਾਲ ਨਿਭਾਏ ਪਲਾਂ ਦੀ ਯਾਦ ਵਿੱਚ ਅਜੇ ਵੀ ਏਨਾ ਜ਼ਿਆਦਾ ਦਮ ਹੈ ਕਿ ਇਸ ਨੇ ਕਈ ਥੱਕੇ-ਟੁੱਟੇ ਅਤੇ ਹਾਰੇ ਇਰਾਦੇ ਵਾਲਿਆਂ ਦੇ ਮਨਾਂ ਅੰਦਰ ਵੀ ਅਜੇ ਸੁਪਨਿਆਂ ਦੀ ਤੰਦ ਨੂੰ ਟੁੱਟਣ ਨਹੀਂ ਦਿੱਤਾ । ਸਮੇਂ ਦੀ ਰਾਜਸੀ-ਧੂੜ ਚਾਹੇ ਲੱਖਾਂ ਕੋਸ਼ਿਸ਼ਾਂ ਕਰ ਲਏ, ਆਖ਼ਰ ਇਹਨਾਂ ਸੁਪਨਿਆਂ ਨੇ ਇੱਕ ਲੜੀ ਵਿੱਚ ਪਰੋਏ ਹੀ ਜਾਣਾ ਹੈ । ਬੀਤੇ ਸਮੇਂ ਦੌਰਾਨ ਸੰਤ ਜਰਨੈਲ ਸਿੰਘ ਦੀਆਂ ਪੈੜਾਂ ਵਿੱਚ ਪੈੜਾਂ ਪਾ ਕੇ ਤਹਿ ਕੀਤੀਆਂ ਵਾਟਾਂ ਦੇ ਕੌੜੇ-ਮਿੱਠੇ ਤਜਰਬੇ ਅਤੇ ਸੰਤ ਜਰਨੈਲ ਸਿੰਘ ਵੱਲੋਂ ਸਿਰਜਿਆ ਇਤਿਹਾਸਕ ਅਮਲ ਸਾਡੇ ਪ੍ਰੇਰਨਾ-ਸ੍ਰੋਤ ਬਣੇ ਰਹਿਣਗੇ ।

# ਜਿਸੁ ਮਰਨੇ ਤੇ ਜਗੁ ਡਰੈ

*– ਪ੍ਰੋ. ਕੁਲਬੀਰ ਸਿੰਘ*

ਵੀਹਵੀਂ ਸਦੀ ਦੇ ਅੱਸੀਵਿਆਂ ਦੇ ਸ਼ੁਰੂ ਦੇ ਸਾਲਾਂ (੧੯੮੨-੮੩) ਵਿੱਚ ਜਿਸ ਮਹਿਬੂਬ ਨੇਤਾ ਦੀਆਂ ਤਸਵੀਰਾਂ ਸਿੱਖ-ਅਵਾਮ ਦੇ ਤਕਰੀਬਨ ਹਰ ਘਰ ਦੀਆਂ ਕੰਧਾਂ ਦਾ ਸ਼ਿੰਗਾਰ ਬਣਨ ਲੱਗ ਗਈਆਂ ਸਨ, ਉਹਨਾਂ ਦੀ ਤਸਵੀਰ ਹੇਠਲੇ ਹਾਸ਼ੀਏ ਵਿੱਚ ਅੰਗ੍ਰੇਜ਼ੀ ਜਾਂ ਪੰਜਾਬੀ ਚ ਆਮ ਤਸ਼ਰ ਤੇ ਇਹ ਦੋ ਸਤਰਾਂ ਉਕਰੀਆਂ ਹੁੰਦੀਆਂ ਸਨ ਕਿ ਸਰੀਰਕ ਮਸ਼ਤ ਦਾ ਮੈਨੂੰ ਕੋਈ ਡਰ ਨਹੀਂ ਪਰ ਜ਼ਮੀਰ ਦਾ ਮਰ ਜਾਣਾ ਯਕੀਨਨ ਮਸ਼ਤ ਹੈ (Physical death I do not fear, but, death of conscience is a sure death)। ਦਰਅਸਲ, ਇਹ ਉਹ ਸ਼ਬਦ ਸਨ ਜਿਨਾਂ ਨੂੰ ਇਹ ਹਰ-ਦਿਲ-ਅਜ਼ੀਜ਼ ਨੇਤਾ, ਸੰਤ ਜਰਨੈਲ ਸਿੰਘ, ਖ਼ੁਦ ਬਾਰ-ਬਾਰ ਦੁਹਰਾਇਆ ਕਰਦੇ ਸੀ ਅਤੇ ਆਪਣੇ ਜੀਵਨ-ਕਾਲ ਵਿੱਚ ਉਨਾਂ ਨੇ ਇਹਨਾਂ ਸ਼ਬਦਾਂ ਨੂੰ ਇੰਨ-ਬਿੰਨ ਅਮਲੀ ਰੂਪ ਚ ਅਪਣਾ ਕੇ ਰੱਖਿਆ । ਸੰਸਾਰ ਦੀਆਂ ਅਨੇਕਾਂ ਵੱਡੀਆਂ ਹਸਤੀਆਂ ਇਸ ਵਿਚਾਰ ਨੂੰ ਆਦਰਸ਼ਕ ਮੰਨਦੀਆਂ ਰਹੀਆਂ ਹਨ । ਨਸ਼ਰਮਨ ਕਜ਼ਿਨਜ਼ (Norman Cousins) ਮਨੁੱਖੀ-ਗ਼ੈਰਤ ਦੇ ਇਸ ਨਜ਼ਰੀਏ ਨੂੰ ਇਉਂ ਪੇਸ਼ ਕਰਦਾ ਹੈ : ਮਸ਼ਤ ਜ਼ਿੰਦਗੀ ਦਾ ਸਭ ਤੋਂ ਵੱਡਾ ਘਾਟਾ ਨਹੀਂ ਹੁੰਦੀ ਸਗੋਂ ਸਭ ਤੋਂ ਵੱਡਾ ਨੁਕਸਾਨ ਉਦੋਂ ਹੁੰਦਾ ਹੈ ਜਦੋਂ ਸਾਡੇ ਜੀਉਂਦੇ-ਜੀਅ ਸਾਡੇ ਅੰਦਰੋਂ ਕੁਝ* ਮਰ ਜਾਂਦਾ ਹੈ । (Death is not the greatest loss of life, the greatest loss is what dies within us, while we live.) ਸੰਤ ਜਰਨੈਲ ਸਿੰਘ ਨਿਰਭੈ ਮਨੁੱਖ ਸੀ ਅਤੇ ਜਿਵੇਂ ਸਿਰਦਾਰ ਗੁਰਤੇਜ ਸਿੰਘ, ਨੈਸ਼ਨਲ ਪ੍ਰੋਫ਼ੈਸਰ ਅਸ਼ਫ ਸਿੱਖਇਜ਼ਮ, ਨੇ ਆਪਣੇ ਇੱਕ ਲੇਖਵਿੱਚ ਹਵਾਲਾ ਦਿੱਤਾ ਹੈ, ਉਨਾਂ ਨੂੰ ਪ੍ਰਾਚੀਨ ਯੂਨਾਨੀ ਅਤੇ ਰੋਮਨ ਲੋਕਾਂ ਵਾਂਗ ਨਮੋਸ਼ੀ ਦੀ ਮਸ਼ਤ ਗਵਾਰਾ ਨਹੀਂ ਸੀ । ਉਂਝ ਉਹ ਮਸ਼ਤ ਨੂੰ ਟਿੱਚ ਹੀ ਸਮਝਦੇ ਸੀ ਅਤੇ ਉਹਨਾਂ ਦੀ ਸ਼ਹਾਦਤ ਦੇ ਵੇਰਵੇ ਉਹਨਾਂ ਦੀ ਸ਼ਖ਼ਸੀਅਤ ਦੇ ਇਸ ਅਸਾਧਾਰਣ ਪੱਖ ਦੀ ਪੁਸ਼ਟੀ ਕਰਦੇ ਹਨ। ਉਹਨਾਂ ਨੇ ਆਪਣੇ ਅੰਦਰਲਾ ਨਹੀਂ ਮਰਨ ਦਿੱਤਾ ਅਤੇ ਫਲਸਰੂਪ, ਸ਼ਹਾਦਤ ਤੋਂ ਮਗਰੋਂ ਉਹ ਅੱਜ ਵੀ ਸਿੱਖ-ਸਿਮਰਤੀ ਵਿੱਚ ਜੀਵੰਤ ਹਨ ।

ਸਿੱਖ-ਧਰਮ ਤੋਂ ਇਲਾਵਾ ਸ਼ਹਾਦਤ ਦਾ ਸੰਕਲਪ ਈਸਾਈ ਮੱਤ ਅਤੇ ਇਸਲਾਮ ਵਿੱਚ ਵੀ ਪ੍ਰਚੱਲਤ ਹੈ ਪਰ ਜਿਸ ਲਿਵੱਖਣਤਾ ਨਾਲ ਸਿੱਖੀ ਨੇ ਇਸ ਸੰਕਲਪ ਨੂੰ ਪ੍ਰਫੁੱਲਤ ਕੀਤਾ, ਉਸ ਦੀ ਬਰਾਬਰਤਾ ਕਿਸੇ ਹੋਰ ਸਭਿਆਚਾਰ ਵਿੱਚ ਨਹੀਂ ਮਿਲਦੀ। ਸਿੱਖੀ ਵਿੱਚ ਇਹ ਸ਼ਬਦ ਬੇਹੱਦ ਸਤਿਕਾਰ ਦਾ ਪਾਤਰ ਹੈ । ਮਨੁੱਖਤਾ ਲਈ ਉੱਚੇ-ਸੁੱਚੇ ਅਤੇ ਵੱਡਮੁੱਲੇ ਆਦਰਸ਼ਾਂ ਦਾ ਸੰਕਲਪ ਬਖ਼ਸ਼ਿਸ਼ ਕਰਦੇ ਗੁਰਮਤਿ ਦੇ ਧਾਰਮਿਕ, ਰਾਜਸੀ ਅਤੇ ਸਮਾਜਕ

* ਜ਼ਮੀਰ/ਗ਼ੈਰਤ/ਅਣਖ ।

* ਸਿਰਦਾਰ ਹਰਮਿੰਦਰ ਸਿੰਘ ਸੰਧੂ ਵੱਲੋਂ ਰਾਜੀਵ ਗਾਂਧੀ ਦੇ ਨਾਂ ਖੁੱਲੇ ਖ਼ਤ ਵਿੱਚ ਦਿੱਤਾ ਹਵਾਲਾ ।

*ਸਿਰਦਾਰ ਗੁਰਤੇਜ ਸਿੰਘ, ਨੈਸ਼ਨਲ ਪ੍ਰੋਫ਼ੈਸਰ ਔਫ ਸਿੱਖਇਜ਼ਮ ਦੇ ਹੱਥਲੀ ਪੁਸਤਕ ਵਿੱਚਲੇ ਲੇਖ ਭਿੰਡਰਾਂਵਾਲੇ ਦੀ ਸ਼ਮਸ਼ੀਰ ਚੋਂ।

ਫ਼ਲਸਫ਼ੇ ਨੂੰ ਪ੍ਰਣਾਏ ਮਹਾਨ ਪੁਰਖਾਂ ਨੇ ਸਦਾ ਮਸ਼ਤ ਨੂੰ ਮਹਿਜ਼ ਚੋਲਾ ਬਦਲਣ ਵਜੋਂ ਹੀ ਜਾਣਿਆ ਹੈ ਅਤੇ ਸੰਤ ਜਰਨੈਲ ਸਿੰਘ ਨੇ ਵੀ ਬਿਲਕੁਲ ਇਸੇ ਨਿਰਭੈਤਾ ਅਤੇ ਬੇਪਰਵਾਹੀ ਨਾਲ ਸ਼ਹਾਦਤ ਦਿੱਤੀ ।

ਇਹ ਮਹਿਜ਼ ਇਤਫ਼ਾਕ ਕਹਿ ਲਓ ਜਾਂ ਰੱਬੀ ਸੰਜੋਗ ਕਿ ਸੰਤ ਜਰਨੈਲ ਸਿੰਘ ੧੯੪੭ ਦੇ ਉਸੇ ਵਰੇ ਵਿੱਚ ਜਨਮੇ ਜਦੋਂ ਸਿੱਖ, ਆਜ਼ਾਦੀ ਦੇ ਭੁਲਾਵੇ ਹੇਠ, ਇੱਕ ਸਾਮਰਾਜ ਤੋਂ ਦੂਜੇ ਨਵੇਂ ਉਸਰਨ ਜਾ ਰਹੇ ਸਾਮਰਾਜ ਦੇ ਜੂਲੇ ਹੇਠ ਆਪਣੀ ਧਸ਼ਣ ਦੇਣ ਦੀ ਬੱਜਰ ਭੁੱਲ ਕਰ ਬੈਠੇ । ਠੀਕ ੩੭ ਸਾਲ ਮਗਰੋਂ ਸੰਤ ਜਰਨੈਲ ਸਿੰਘ ਇਸ ਨਵੇਂ ਬ੍ਰਾਹਮਣੀ-ਹਿੰਦੂ-ਸਾਮਰਾਜ ਦੀਆਂ ਉਹਨਾਂ ਰੁਚੀਆਂ ਖ਼ਿਲਾਫ਼ ਜੰਗ ਕਰਦੇ ਸ਼ਹੀਦ ਹੋਏ ਜਿਹੜੀਆਂ ਪੂਰਵ-ਆਜ਼ਾਦੀ-ਕਾਲ ਤੋਂ ਹੀ ਬ੍ਰਾਹਮਣੀ-ਹਿੰਦੂ-ਮਾਨਸਿਕਤਾ ਦੀ ਕੁੱਖ ਵਿੱਚ ਗਰਭਿਤ ਸਨ ਅਤੇ ਰਾਜ-ਸੱਤਾ ਤੇ ਕਾਬਜ਼ ਹੋਣ ਤੋਂ ਤੁਰੰਤ ਮਗਰੋਂ ਇਹਨਾਂ ਪ੍ਰਗਟ ਹੋ ਕੇ ਆਪਣੇ ਜਸ਼ਹਰ ਦਿਖਾਉਣੇ ਸ਼ੁਰੂ ਕਰ ਦਿੱਤੇ ਸਨ । ਸਿੱਖਾਂ ਨਾਲ ਕੀਤੇ ਵੱਡੇ-ਵੱਡੇ ਇਕਰਾਰ ਬੇਕਿਰਕੀ ਨਾਲ ਠੁਕਰਾ ਦਿੱਤੇ ਗਏ ਅਤੇ ਅਕ੍ਰਿਤਘਣਤਾ ਦੀ ਇੰਤਹਾ ਕਰਦਿਆਂ ਸਿੱਖਾਂ ਨੂੰ ਜ਼ਰਾਇਮ ਪੇਸ਼ਾ ਕਸ਼ਮ ਦੇ ਖ਼ਿਤਾਬ ਨਾਲ ਨਿਵਾਜਿਆ ਗਿਆ । ਸੰਵਿਧਾਨਕ ਮੱਦ (ਧਾਰਾ ੨੫) ਵਿੱਚ ਸਿੱਖਾਂ ਨੂੰ ਹਿੰਦੂ ਕਿਹਾ ਗਿਆ । ਵਿਰੋਧਾਭਾਸ ਦੇਖੋ ਕਿ ਜ਼ਰਾਇਮ ਪੇਸ਼ਾ ਕਹਿਣ ਲੱਗਿਆ ਇਹ ਫ਼ਿਰਕਾ ਸਿੱਖ ਕਹਿ ਕੇ ਸੰਬੋਧਤ ਕੀਤਾ ਗਿਆ ਪਰ ਇਹਨਾਂ ਦੀ ਕਸ਼ਮੀ ਹੋਂਦ ਨੂੰ ਮਿਟਾਉਣ ਲਈ ਹਿੰਦੂ ਧਰਮ ਦੇ ਨਾਲ ਨਰੜ ਦਿੱਤਾ ਗਿਆ। ਪੰਜਾਬ ਨਾਲ ਧੱਕੇ-ਦਰ-ਧੱਕੇ ਦਾ ਇੱਕ ਲੰਬਾ ਸਿਲਸਿਲਾ ਜਾਰੀ ਰਿਹਾ ਜਿਸ ਦਾ ਇੱਕੋ-ਇੱਕ ਕਾਰਣ ਏਥੇ-ਸਿੱਖਾਂ ਦੀ ਬਹੁ-ਗਿਣਤੀ ਹੋਣਾ ਸੀ । ਪ੍ਰਾਚੀਨ ਸਮਿਆਂ ਤੋਂ ਇਤਿਹਾਸ ਵਿੱਚ ਪੰਜਾਬ ਦਾ ਜ਼ਿਕਰ ਇਸ ਭਾਰਤੀ ਉਪ-ਮਹਾਂਦੀਪ ਦੀ ਖੜਗ-ਭੁਜਾ ਵਜੋਂ ਆਉਂਦਾ ਰਿਹਾ ਹੈ । ਇਸ ਲਈ, ਸੈਕੂਲਰਰਿਜ਼ਮ ਦੇ ਨਕਾਬ ਹੇਠ ਮੁਲਕ ਨੂੰ ਬ੍ਰਾਹਮਣੀ-ਹਿੰਦੂ ਸਾਮਰਾਜ ਚ ਤਬਦੀਲ ਕਰਨ ਚ ਜੇ ਕਿਸੇ ਤਿੱਖੇ ਵਿਰੋਧ ਦੀ ਸੰਭਾਵਨਾ ਸੀ ਤਾਂ ਉਹ ਪੰਜਾਬੀਆਂ, ਵਿਸ਼ੇਸ਼ ਕਰਕੇ ਸਿੱਖਾਂ, ਤੋਂ ਹੀ ਸੀ । ਇਸੇ ਲਈ ਪੰਜਾਬ ਨੂੰ ਆਰਥਕ ਅਤੇ ਹੋਰ ਸਭ ਪੱਖਾਂ ਤੋਂ ਦੇਸ਼ ਦੇ ਹੋਰਨਾਂ ਸੂਬਿਆਂ ਨਾਲੋਂ ਵੱਖਰੇ ਦੁਰਵਿਹਾਰ ਰਾਹੀਂ ਕੰਗਾਲ ਕਰਨ ਦੇ ਯਤਨ ਕੀਤੇ ਜਾਣ ਲੱਗੇ । ਕੇਂਦਰ ਸਰਕਾਰ ਦੀਆਂ ਇਨਾਂ ਨੀਤੀਆਂ ਸਦਕਾ ਪੰਜਾਬੀਆਂ, ਜਿਨਾਂ ਦੀ ਮੁੱਖ ਨੁਮਾਇੰਦਗੀ ਅਕਾਲੀ ਦਲ ਦੇ ਰੂਪ ਚ ਸਿੱਖ ਹੀ ਕਰਦੇ ਸਨ, ਨੂੰ ਹਰ ਨਿੱਕੇ-ਵੱਡੇ ਮਸਲੇ ਲਈ ਜੱਦੋ-ਜਹਿਦ ਦਾ ਰਾਹ ਅਪਨਾਉਣਾ ਪਿਆ । ਸਿੱਖ-ਆਵਾਮ ਨੇ ਨੰਗੇ ਧੜ ਇਹ ਲੜਾਈਆਂ ਲੜੀਆਂ ਅਤੇ ਆਪਣੀ ਅਖੌਤੀ ਲੀਡਰਸ਼ਿਪ ਨੂੰ ਅਥਾਹ ਸਮਰਥਨ ਦਿੱਤਾ । ਇਹਨਾਂ ਵੱਖ-ਵੱਖ ਅੰਦੋਲਨਾਂ ਚ ਉਹਨਾਂ ਨੂੰ ਬੇਅੰਤ ਜਾਨੀ-ਮਾਲੀ ਨੁਕਸਾਨ ਝੇਲਣਾ ਪਿਆ । ਸਿੱਖ-ਸ਼ਕਤੀ ਨੂੰ ਸੰਗਸਾਰ ਕਰਨ ਲਈ ਸਿੱਖਾਂ ਦੇ ਧਾਰਮਿਕ ਅਕੀਦਿਆਂ ਚ ਤਰੇੜਾਂ ਪਾਉਣੀਆਂ ਆਰੰਭੀਆਂ ਗਈਆਂ ਅਤੇ ਤੱਥ ਇਹ ਦਰਸਾਉਂਦੇ ਹਨ ਕਿ ਨਿਰੰਕਾਰੀਆਂ ਅਤੇ ਅਜਿਹੇ ਹੋਰਨਾਂ ਨੂੰ ਸਰਕਾਰੀ ਸਰਪ੍ਰਸਤੀ ਹੇਠ ਸਿੱਖ-ਧਰਮ ਦੇ ਮੂਲ-ਸਿਧਾਂਤਾਂ ਅਤੇ ਇਸ ਦੀ ਜਨ-ਸ਼ਕਤੀ ਨੂੰ ਖੋਰਾ ਲਾਉਣ ਹਿਤ ਖੜੇ ਕੀਤਾ ਗਿਆ ਅਤੇ ਹਰ ਪੱਖੋਂ ਇਨਾਂ ਨੂੰ ਮਦਦ ਮੁਹੱਈਆ ਕੀਤੀ ਗਈ । ਸਿੱਟੇ ਵਜੋਂ ਸਿੱਖਾਂ ਅਤੇ ਨਿਰੰਕਾਰੀਆਂ ਦਰਮਿਆਨ ਟਕਰਾਓ ਆਰੰਭ ਹੋਏ । ਦਮਦਮੀ ਟਕਸਾਲ, ਜਿਸ ਦੇ ਸੰਤ ਜਰਨੈਲ ਸਿੰਘ ਵਿਦਿਆਰਥੀ ਸਨ, ਨਿਰੰਕਾਰੀ ਹਮਲੇ ਨੂੰ ਠੱਲਣ ਵਿੱਚ ਸਭ ਤੋਂ ਮੂਹਰੇ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਚੱਲਦੀ ਆ ਰਹੀ ਸੰਸਥਾ ਹੋਣ ਕਾਰਨ ਕਿਸੇ ਵੀ ਸਿੱਖ-ਧਰਮ ਵਿਰੋਧੀ ਕਾਰਵਾਈ ਦੀ ਮੁਖਾਲਫ਼ਤ ਕਰਨਾ ਟਕਸਾਲ ਦੀ ਮੁੱਖ ਨੈਤਿਕ ਜ਼ਿੰਮੇਵਾਰੀ ਸੀ ਜਿਸ ਨੂੰ ਟਕਸਾਲ ਦੇ ਤਤਕਾਲੀ ਮੁਖੀ ਸੰਤ ਕਰਤਾਰ ਸਿੰਘ ਬਖ਼ੂਬੀ ਨਿਭਾਉਂਦੇ ਰਹੇ । ਸਿੱਖਾਂ ਦੀ ਨੁਮਾਇੰਦਾ ਕਹਾਉਣ ਵਾਲੀ ਰਾਜਸੀ ਜਥੇਬੰਦੀ, ਸ਼੍ਰੋਮਣੀ ਅਕਾਲੀ ਦਲ, ਹੱਥ ਤੇ ਹੱਥ ਧਰ ਕੇ ਬੈਠੀ ਤਮਾਸ਼ਾ ਦੇਖਦੀ ਰਹੀ । ਸੰਤ ਕਰਤਾਰ ਸਿੰਘ, ਜੋ ਟਕਸਾਲ ਦੇ ਤੇਰਵੇਂ ਮੁਖੀ ਸਨ, ੧੯੭੭ 'ਚ ਅਕਾਲ ਚਲਾਣਾ ਕਰ ਗਏ ਅਤੇ ਅੱਗੋਂ ਸੰਤ ਜਰਨੈਲ ਸਿੰਘ ਨੂੰ ਟਕਸਾਲ ਦਾ ਚੌਧਵਾਂ ਮੁਖੀ ਥਾਪਿਆ ਗਿਆ । ਸਿੱਖ ਨਿਰੰਕਾਰੀ ਟਕਰਾਓ ਜਾਰੀ ਰਹੇ ਅਤੇ ਅਖ਼ੀਰ ਬਾਦਲ

ਸਰਕਾਰ ਦੇ ਕਾਰਜ-ਕਾਲ ਦੌਰਾਨ ਅੰਮ੍ਰਿਤਸਰ 'ਚ ੧੯੭੮ ਦੀ ਵਿਸਾਖੀ ਦਿਹਾੜੇ ਭਿਆਨਕ ਖ਼ੂਨੀ ਕਾਂਡ ਵਾਪਰਿਆ । ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ, ਜੋ ਆਪਣੇ ਅਜੋਕੇ ਰਾਜ-ਕਾਲ ਦੌਰਾਨ ਹਰ ਕੀਮਤ ਤੇ ਸ਼ਾਂਤੀ ਬਣਾਈ ਰੱਖਣ ਦੀ ਦ੍ਰਿੜਤਾ ਪ੍ਰਗਟਾਉਂਦਾ ਹੈ, ਨੇ ਉਦੋਂ ਇਸੇ ਅਹੁਦੇ ਤੇ ਹੁੰਦਿਆਂ ਸ਼ਾਂਤੀ ਬਣਾਈ ਰੱਖਣ ਲਈ ਕੋਈ ਫੁਰਤੀ ਅਤੇ ਉਚੇਚ ਨਾ ਦਿਖਾਈ ਹਾਲਾਂ ਕਿ ਸੰਤ ਜਰਨੈਲ ਸਿੰਘ ਨੇ ਨਿੱਜੀ ਰੂਪ ਚ ਬਾਦਲ ਸਰਕਾਰ ਨੂੰ ਨਿਰੰਕਾਰੀ-ਸੰਮੇਲਨ ਆਯੋਜਿਤ ਕਰਨ ਦੀ ਆਗਿਆ ਦੇਣ ਤੋਂ ਵਰਜਿਆ ਸੀ । ਖ਼ੂਨ-ਖ਼ਰਾਬਾ ਹੋਣ ਤੋਂ ਮਗਰੋਂ ਵੀ ਬਾਦਲ ਦੀ ਅਖਸ਼ਤੀ ਪੰਥਕ ਸਰਕਾਰ ਨੇ ਗੁਰੂ-ਪੰਥ ਦੀ ਤਸ਼ਹੀਨ ਕਰਨ ਵਾਲੇ ਅਤੇ ਪੰਥ-ਹਿਤੈਸ਼ੀਆਂ ਦੇ ਕਾਤਲ ਨਿਰੰਕਾਰੀ ਮੁਖੀ ਅਤੇ ਉਸ ਦੇ ਸਹਿਯੋਗੀਆਂ ਦੇ ਖ਼ਿਲਾਫ਼ ਕੋਈ ਕਾਨੂੰਨੀ ਕਾਰਵਾਈ ਕਰਨ ਦੀ ਜ਼ਿੰਮੇਵਾਰੀ ਨਿਭਾਉਣ ਦੀ ਬਜਾਏ ਸਰਕਾਰੀ ਛਤਰ-ਛਾਇਆ ਹੇਠ ਉਹਨਾਂ ਨੂੰ ਪੰਜਾਬ ਦੀ ਸਰਹੱਦੋਂ ਪਾਰ ਕੀਤਾ । ਭਾਵੇਂ ਇਹੀ ਕਾਂਡ ਆਉਣ ਵਾਲੇ ਸਮੇਂ ਲਈ ਇੱਕ ਅਹਿਮ ਮੋੜ ਸਾਬਤ ਹੋਇਆ ਪਰ ਸੰਤ ਜਰਨੈਲ ਸਿੰਘ ਇੱਕ ਕਸ਼ਮੀ ਆਗੂ ਵਾਲੇ ਸੱਭੇ ਗੁਣਾਂ ਦੇ ਸੁਆਮੀ ਹੋਣ ਵਜੋਂ ੧੯੫੭ ਤੋਂ ਲੈ ਕੇ ਸਿੱਖਾਂ ਨਾਲ ਵਾਪਰੀ ਹੋਣੀ ਦੇ ਰਾਜਸੀ ਅਤੇ ਹੋਰਨਾਂ ਪਹਿਲੂਆਂ ਦੇ ਇਤਿਹਾਸਕ ਪਿਛੋਕੜ ਤੋਂ ਅਣਜਾਣ ਨਹੀਂ ਸਨ । ਇਸੇ ਇਤਿਹਾਸਕ ਪਿਛੋਕੜ ਦੇ ਸੰਦਰਭ ਚੋਂ ਹੀ ਸੰਤ ਜਰਨੈਲ ਸਿੰਘ ਵਰਤਾਰੇ ਨੂੰ ਵੇਖਣਾ ਨਿਆਂਇਸੰਗਤ ਹੋਵੇਗਾ ।

ਭਾਰਤੀ ਲੋਕਾਂ ਦੀ ਇਹ ਤ੍ਰਾਸਦੀ ਹੀ ਹੈ ਕਿ ਇਸ ਮੁਲਕ ਦੀ ਪ੍ਰੈੱਸ ਸਥਾਪਤ ਨਿਜ਼ਾਮ ਦੀ ਗੋਲੀ ਬਣ ਕੇ ਹੀ ਚੱਲਦੀ ਹੈ । ਖ਼ਾਸ ਕਰ ਸਿੱਖਾਂ ਦੇ ਕਿਸੇ ਮਸਲੇ ਪ੍ਰਤੀ ਸੰਤੁਲਤ ਰਵੱਈਆ ਅਖ਼ਤਿਆਰ ਕਰਨਾ ਤਾਂ ਇਸ ਦੇ ਕਿਸੇ ਜ਼ਾਬਤੇ ਜਾਂ ਨੈਤਿਕਤਾ ਦਾ ਹਿੱਸਾ ਹੀ ਨਹੀਂ ਹੈ । ਇਹ ਆਮ ਲੋਕ-ਪ੍ਰਵਾਨਤ ਧਾਰਨਾ ਹੈ ਕਿ ਜਦੋਂ ਕਿਸੇ ਘਟਨਾ, ਵਰਤਾਰੇ ਜਾਂ ਮੁੱਦੇ ਨੂੰ ਉਸ ਦੇ ਪਿਛੋਕੜ ਵਜੋਂ ਕ੍ਰਿਆਸ਼ੀਲ ਅਸਲ ਕਾਰਨਾਂ ਨਾਲੋਂ ਤੋੜ ਕੇ ਪੇਸ਼ ਕੀਤਾ ਜਾਏ ਤਾਂ ਅਨਰਥ ਹੋ ਜਾਂਦਾ ਹੈ । ਪੰਜਾਬ ਦੇ ਦੁਖਾਂਤ ਸੰਬੰਧੀ ਅਤੇ ਸੰਤ ਜਰਨੈਲ ਸਿੰਘ ਸੰਬੰਧੀ ਬਿਲਕੁਲ ਇਹੀ ਢੰਗ ਅਪਣਾਇਆ ਗਿਆ । ਪੰਜਾਬ ਸਮੱਸਿਆ ਦੇ ਇਤਿਹਾਸਕ ਕਾਰਨਾਂ ਨੂੰ ਬਿਲਕੁਲ ਲੋਕਾਂ ਦੀਆਂ ਅੱਖਾਂ ਤੋਂ ਓਝਲ ਰੱਖ ਕੇ ਦੇਸ਼ ਭਰ ਵਿੱਚ ਸਿੱਖਾਂ ਨੂੰ ਆਮ ਪੱਧਰ ਤੇ ਖ਼ਾਹਮਖ਼ਾਹ ਅੰਦੋਲਨ ਕਰਨ ਵਾਲੇ ਫ਼ਿਰਕੇ ਵਜੋਂ ਪੇਸ਼ ਕੀਤਾ ਗਿਆ ਅਤੇ ਸੰਤ ਜਰਨੈਲ ਸਿੰਘ ਦੇ ਹਰ ਬਿਆਨ ਜਾਂ ਪ੍ਰਤੀਕਰਮ ਨੂੰ ਉਸ ਦੇ ਸਥਿਤੀ-ਆਧਾਰਤ ਪ੍ਰਸੰਗ ਨਾਲੋਂ ਨਿਖੇੜ ਕੇ ਬਿਨਾ ਵਜਾ ਉਹਨਾਂ ਨੂੰ ਹਿੰਦੂ-ਸਿੱਖ ਏਕਤਾ ਅਤੇ ਦੇਸ਼ ਦੀ ਏਕਤਾ-ਅਖੰਡਤਾ ਲਈ ਇੱਕ ਗੰਭੀਰ ਖ਼ਤਰੇ ਵਜੋਂ ਭੰਡਿਆ ਅਤੇ ਪ੍ਰਚਾਰਿਆ ਗਿਆ । ਹਾਕਮਾਂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦੇ ਵਸੀਲੇ ਵਜੋਂ ਕਈ ਗ਼ੁਲਾਮ ਪੱਤਰਕਾਰਾਂ ਅਤੇ ਸਰਕਾਰ-ਪ੍ਰਸਤ ਬੁੱਧੀਜੀਵੀਆਂ ਨੇ ਆਪਣੀ ਕਲਮ ਨੂੰ ਸਮੇਂ ਦੀ ਸਰਕਾਰ ਦੇ ਹੱਕ ਵਿਚ ਖ਼ੂਬ ਵਰਤਿਆ । ਸੰਤਾਂ ਨੂੰ ਬੇਵਜਾ ਵੱਖਵਾਦੀ, ਅੱਤਵਾਦੀ, ਫ਼ਿਰਕੂ ਅਤੇ ਹਿੰਸਕ ਆਦਿ ਭੱਦੀ ਸ਼ਬਦਾਵਲੀ ਨਾਲ ਸੰਬੋਧਨ ਕੀਤਾ ਗਿਆ ਅਤੇ ਅਸਲੀਅਤ ਨੂੰ ਕਦੇ ਵੀ ਲੋਕਾਂ ਦੇ ਦ੍ਰਿਸ਼ਟੀਗੋਚਰ ਨਾ ਹੋਣ ਦਿੱਤਾ ਗਿਆ । ਉਦਾਹਰਣ ਵਜੋਂ ਇੱਕ ਯਥਾਰਥਕ ਘਟਨਾ ਦੀ ਮਿਸਾਲ ਪੇਸ਼ ਕਰਨੀ ਤਰਕਸੰਗਤ ਹੋਵੇਗੀ । ਝਗੜਾ ਸਿੱਖਾਂ ਅਤੇ ਨਿਰੰਕਾਰੀਆਂ ਦਰਮਿਆਨ ਸੀ ਅਤੇ ਇਹ ਨਿਰੋਲ ਸਿੱਖ-ਸਿਧਾਂਤਾਂ ਅਤੇ ਸਿੱਖਾਂ ਦੇ ਧਾਰਮਿਕ ਜਜ਼ਬਾਤ ਦਾ ਮਸਲਾ ਸੀ । ਹਾਲਾਤ ਵੱਸੋਂ ਬਾਹਰ ਹੋਣ ਉਪਰੰਤ ਅਤੇ ਸੰਤਾਂ ਅਤੇ ਸਿੱਖ-ਸੰਗਤਾਂ ਵੱਲੋਂ ਦਬਾਓ ਪਾਉਣ ਤੇ ਨਿਰੰਕਾਰੀ ਭਵਨ ਸਰਕਾਰੀ ਹੁਕਮਾਂ ਨਾਲ ਬੰਦ ਕਰ ਦਿੱਤੇ ਗਏ ਪਰ ਤੂੰ ਕਸ਼ਣ ਮੈਂ ਖ਼ਾਹਮਖ਼ਾਹ ਵਾਲੀ ਕਹਾਵਤ ਵਾਂਗ ਇੱਕ ਤੀਜੀ ਧਿਰ ਇਸ ਭੇੜ ਵਿੱਚ ਆਣ ਸ਼ਾਮਲ ਹੋਈ । ਅੰਮ੍ਰਿਤਸਰ ਦੇ ਇੱਕ ਜਨ-ਸੰਘ ਨੇਤਾ ਹਰਬੰਸ ਲਾਲ ਖੰਨਾ ਨੇ ਪੂਰੀ ਹਿੱਕ ਠੋਕ ਕੇ ਨਿਰੰਕਾਰੀਆਂ ਦੀ ਪਿੱਠ ਪੂਰੀ ਅਤੇ ਘੜੰਮ-ਚਸ਼ਧਰੀ ਬਣ ਕੇ ਨਿਰੰਕਾਰੀ ਭਵਨਾਂ ਦੀ ਤਾਲਾਬੰਦੀ ਖੁੱਲਵਾਉਣ ਲਈ ਆਪਣੀ ਅਗਵਾਈ ਹੇਠ ਹਿੰਦੂਆਂ ਅਤੇ ਨਿਰੰਕਾਰੀਆਂ ਦਾ ਸਾਂਝਾ ਜਲੂਸ ਕੱਢਣ ਦਾ ਐਲਾਨ ਕਰ ਦਿੱਤਾ । ਇਸ ਤੋਂ ਇਲਾਵਾ

ਉਸ ਨੇ ਸਿੱਖਾਂ ਵਿਰੁੱਧ ਬੇਹੱਦ ਅਪਮਾਨਜਨਕ ਭਾਸ਼ਾ ਵਿੱਚ ਅੰਮ੍ਰਿਤਸਰ ਦੇ ਬਜ਼ਾਰਾਂ ਵਿੱਚ ਨਾਅਰੇ ਲਗਵਾਏ ਅਤੇ ਅਜਿਹੇ ਭੱਦੇ ਸ਼ਬਦਾਂ ਵਾਲੇ ਨਾਅਰਿਆਂ ਨਾਲ ਭਰੇ ਇਸ਼ਤਿਹਾਰ ਸ਼ਹਿਰ ਦੀਆਂ ਕੰਧਾਂ ਤੇ ਲਗਵਾਏ ਜੋ ਸ਼ਰੇਆਮ ਸਿੱਖਾਂ ਦੀ ਗ਼ੈਰਤ ਨੂੰ ਵੰਗਾਰਦੇ ਸਨ । ਕਾਨੂੰਨੀ ਅਪਰਾਧ ਹੋਣ ਦੇ ਬਾਵਜੂਦ ਉਹਦੇ ਖ਼ਿਲਾਫ਼ ਕੋਈ ਕਾਰਵਾਈ ਨਾ ਕੀਤੀ ਗਈ ।* ਪਾਠਕ ਖ਼ੁਦ ਨਿਰਣਾ ਕਰਨ ਕਿ ਫ਼ਿਰਕੂ ਕਸ਼ਣ ਸੀ ? ਚੁਆਤੀਆਂ ਲਾਉਣ ਵਾਲੇ ਕਸ਼ਣ ਸਨ ? ਉਨਾਂ ਦੀ ਦੋ ਧਿਰਾਂ ਦੀ ਲੜਾਈ ਵਿੱਚ ਖ਼ਾਹਮਖ਼ਾਹ ਧਿਰ ਬਣਨ ਦੀ ਕੀ ਤੁਕ ਸੀ ? ਇਸ ਸਭ ਕੁਝ ਨੂੰ ਮੂਕ-ਦਰਸ਼ਕ ਬਣ ਕੇ ਦੇਖਦੇ ਰਹਿਣਾ ਸੰਤ ਜਰਨੈਲ ਸਿੰਘ ਵਰਗੇ ਖ਼ਾਲਸਾਈ ਗੁਣਾਂ ਨਾਲ ਭਰਪੂਰ ਗ਼ੈਰਤਮੰਦ ਮਨੁੱਖ ਲਈ ਅਸੰਭਵ ਸੀ । ਅਜਿਹੀਆਂ ਹੋਰ ਅਨੇਕਾਂ ਮਿਸਾਲਾਂ ਹਨ ਜੋ ਸੰਤ ਆਪਣੇ ਮੂੰਹੋਂ ਪੇਸ਼ ਕਰਦੇ ਰਹੇ ਅਤੇ ਜਿਨਾਂ ਦਾ ਜਵਾਬ ਦੇਣ ਲਈ ਉਹ ਪ੍ਰਧਾਨ ਮੰਤਰੀ ਤਕ ਨੂੰ ਚੁਣਸ਼ਤੀ ਦਿੰਦੇ ਰਹੇ ਪਰ ਉਹਨਾਂ ਦੇ ਕਿਸੇ ਵੀ ਸਵਾਲ ਦਾ ਕੋਈ ਤਰਕਪੂਰਣ ਜਵਾਬ ਕਿਸੇ ਕੋਲ ਨਹੀਂ ਸੀ । ਹੁਣ ਫਿਰ ਉਹਨਾਂ ਦਾ ਕੀ ਕਸੂਰ ? ਅਗਲੇ ਘਟਨਾਕ੍ਰਮ ਨੂੰ ਤਾਂ ਭਾਈ ਗੁਰਦਾਸ ਜੀ ਦੀ ੨੯ਵੀਂ ਵਾਰ ਦੀ ਤੇਰਵੀਂ ਪਉੜੀ ਵਿੱਚ ਗੁਰੂ ਸਿਖੀ ਦੀ ਏਹੁ ਨੀਸਾਣੀ ਵਜੋਂ ਪੇਸ਼ ਕੀਤੇ ਪਾਣੀ ਦੇ ਤੱਤਾ ਹੋਣ ਦੇ ਦ੍ਰਿਸ਼ਟਾਂਤ ਰਾਹੀਂ ਸਮਝਣਾ ਹੀ ਵਾਜਬ ਹੋਵੇਗਾ । ਅਜੋਕੇ ਪ੍ਰਸੰਗ ਵਿੱਚ ਆਰ.ਐਸ.ਐਸ. ਵੱਲੋਂ ਰਾਸ਼ਟਰੀ ਸਿੱਖ ਸੰਗਤ ਰਾਹੀਂ ਸਿੱਖਾਂ ਨੂੰ ਵਰਗਲਾਉਣ ਪਿੱਛੇ ਕੰਮ ਕਰਦੀ ਬਦਨੀਅਤੀ ਉਪਰੋਕਤ ਪੁਰਾਣੀ ਮਿਸਾਲ ਰਾਹੀਂ ਭਾਂਪੀ ਜਾ ਸਕਦੀ ਹੈ।

ਸੰਤ ਜਰਨੈਲ ਸਿੰਘ ਸਿੱਖ ਇਖ਼ਲਾਕ, ਬਹਾਦਰੀ ਅਤੇ ਜ਼ਾਬਤੇ ਦੀ ਆਦਰਸ਼ਕ ਮਿਸਾਲ ਸਨ । ਕੋਈ ਵੀ ਡਰ ਜਾਂ ਖ਼ਤਰਾ ਉਹਨਾਂ ਨੂੰ ਆਪਣੇ ਅਕੀਦੇ ਤੋਂ ਥਿੜਕਾ ਨਾ ਸਕਿਆ; ਸਗੋਂ ਜੋ ਵੀ ਉਹਨਾਂ ਦੇ ਨੇੜੇ ਆਇਆ ਉਸ ਦੇ ਸਭ ਡਰ-ਭੈਅ ਜਾਂਦੇ ਰਹੇ :

ਸੰਤੀ ਮੰਤੁ ਦੀਓ ਮੋਹਿ ਨਿਰਭਉ ..... ॥

– (ਗਉੜੀ ਮਹਲਾ ਠ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੦੬)

ਉਹਨਾਂ ਦਾ ਇੱਕੋ ਥਾਪੜਾ ਕਮਜ਼ੋਰ ਮਨ ਵਾਲੇ ਮਨੁੱਖਾਂ ਚ ਵੀ ਸ਼ੇਰ ਵਰਗਾ ਹਸ਼ਸਲਾ ਭਰ ਦੇਂਦਾ ਸੀ । ਉਹ ਭਵਿੱਖ ਚ ਆਉਣ ਵਾਲੇ ਖ਼ਤਰਿਆਂ ਦਾ ਅਨੁਭਵ ਹੁੰਦੇ ਹੋਏ ਵੀ ਬੇਖ਼ਸ਼ਫ਼ ਹੋ ਕੇ ਖ਼ਾਲਸਾ ਪੰਥ ਲਈ ਜੀਵੇ ਅਤੇ ਖ਼ਾਲਸਾ ਪੰਥ ਦੀ ਰਖਵਾਲੀ ਹਿਤ ਹੀ ਆਪਾ ਵਾਰ ਗਏ । ਕੁਰਸੀ ਦੀ ਖ਼ਾਤਰ ਗਿਰਗਿਟ ਵਾਂਗ ਰੰਗ ਬਦਲਣ ਵਾਲੇ ਅਤੇ ਪੈਰ-ਪੈਰ ਤੇ ਮੁੱਕਰ ਜਾਣ ਵਾਲੇ ਸਿਆਸੀ ਨੇਤਾਵਾਂ ਵਾਂਗ ਉਹਨਾਂ ਦਾ ਮਨ ਹੋਰ ਮੁਖ ਹੋਰ ਨਹੀਂ ਸੀ । ਜੋ ਵੀ ਗੱਲ ਜਿਸ ਮਸ਼ਕੇ ਤੇ ਕਹਿਣੀ ਬਣਦੀ ਸੀ ਉਹਨਾਂ ਨਿਝੱਕ ਹੋ ਕੇ ਕਹੀ । ਜਨਤਾ ਨੂੰ ਮੂਰਖ ਬਣਾਉਣ ਵਾਲੇ ਨਿਰਲੱਜ ਰਾਜਸੀ ਆਗੂਆਂ ਵਾਂਗ ਚੜ੍ਹੇ ਦਿਨ ਬਿਆਨ ਬਦਲਣ ਤੋਂ ਉਲਟ ਉਹ ਆਪਣੇ ਅੰਤਹਕਰਣ ਵਿੱਚ ਡੂੰਘੀ ਸੋਚ-ਵਿਚਾਰ ਉਪਰੰਤ ਹੀ ਕੋਈ ਗੱਲ ਕਹਿੰਦੇ ਅਤੇ ਆਪਣੇ ਜੀਵਨ-ਸਫ਼ਰ ਦਸ਼ਰਾਨ ਉਹਨਾਂ ਨੇ ਜੋ ਵੀ ਕਿਹਾ, ਉਸ ਤੇ ਅਖ਼ੀਰ ਤਕ ਪਹਿਰਾ ਦਿੱਤਾ । ਉਹ ਲੋਕਾਂ ਨੂੰ ਅਨਪੜ੍ਹ ਅਤੇ ਮੂਰਖ ਜਾਣ ਕੇ ਅਜੋਕੇ ਪ੍ਰਧਾਨ ਮੰਤਰੀ ਵਾਂਗ ਸਵੈਮ-ਸੇਵਕ ਦੇ ਅਰਥ ਬਦਲ-ਬਦਲ ਕੇ ਜਨਤਾ ਨੂੰ ਉੱਲੂ ਨਹੀਂ ਸੀ ਬਣਾਉਂਦੇ ਸਗੋਂ ਉਹ ਗੁਰੂ-ਆਸ਼ੇ ਅਨੁਸਾਰ ਲੋਕਾਂ ਨੂੰ ਗਿਆਨ ਦੇਣਾ, ਜਾਗ੍ਰਿਤ ਕਰਨਾ ਅਤੇ ਵੱਡੇ ਤੋਂ ਵੱਡੇ ਅਹੁਦੇ ਦੇ ਮਾਲਕ ਕਿਸੇ ਵਿਅਕਤੀ ਵੱਲੋਂ ਦਿੱਤੇ ਜਾਣ ਵਾਲੇ ਧੋਖੇ ਜਾਂ ਕੀਤੇ ਜਾ ਰਹੇ ਅਨਿਆਂ ਦਾ ਵਿਰੋਧ ਕਰਨ ਅਤੇ ਉਸ ਨੂੰ ਲੋਕ-ਕਚਹਿਰੀ ਵਿੱਚ ਸਜ਼ਾ ਦੇਣ ਦੀ ਪ੍ਰੇਰਨਾ ਦੇਣਾ ਆਪਣਾ ਪਰਮ-ਧਰਮ ਸਮਝਦੇ ਸੀ । ਅਜਿਹੀ ਪ੍ਰੇਰਨਾ ਦੇਂਦਿਆਂ ਉਹ ਆਪਣੇ-ਆਪ ਨੂੰ ਵੀ ਲੋਕਾਂ ਅੱਗੇ

* ਵਿਸਥਾਰਪੂਰਵਕ ਜਾਣਕਾਰੀ ਲਈ ਦੇਖੋ ਸ੍ਰੀ ਏ.ਆਰ.ਦਰਸੀ ਦੀ ਪੁਸਤਕ, ਜਾਂਬਾਜ਼ ਰਾਖਾ (The Gallant Defender) ।

ਪੇਸ਼ ਕਰ ਦਿੰਦੇ ਅਤੇ ਧੋਖਾ ਦੇਣ ਦੀ ਸੂਰਤ ਵਿੱਚ ਸੰਗਤਾਂ ਵੱਲੋਂ ਦਿੱਤੀ ਜਾਣ ਵਾਲੀ ਸਜ਼ਾ ਖਿੜੇ ਮੱਥੇ ਭੁਗਤਣ ਦੀ ਪੇਸ਼ਕਸ਼ ਕਰਦਿਆਂ ਇੱਥੋਂ ਤਕ ਵੀ ਕਹਿ ਦਿੰਦੇ ਕਿ ਜੇ ਮੈਂ ਵੀ ਅਜਿਹਾ ਕਰਾਂ ਤਾਂ ਤੁਸੀ ਸੰਗਤਾਂ ਮੈਨੂੰ ਵੀ ਮੁਆਫ਼ ਨਾ ਕਰਿਓ । ਉਹ ਅਜਿਹੇ ਲੋਕ-ਆਗੂ ਸਨ ਜੋ ਜਨਤਾ ਦੀ ਅਨਪੜ੍ਹਤਾ, ਗਰੀਬੀ ਜਾਂ ਅਗਿਆਨਤਾ ਦੀ ਮਜਬੂਰੀ ਕਾਰਨ ਉਹਨਾਂ ਦਾ ਜਜ਼ਬਾਤੀ ਜਾਂ ਰਾਜਸੀ ਸ਼ੋਸ਼ਣ ਕਰਕੇ ਉਹਨਾਂ ਨਾਲ ਧੋਖਾ ਕਰਨ ਨੂੰ ਨਾ-ਕਾਬਲਿ-ਮੁਆਫ਼ ਬੱਜਰ-ਗੁਨਾਹ ਸਮਝਦੇ ਸਨ । ਅਜਿਹਾ ਸ਼ੋਸ਼ਣ ਅੱਜ ਵੀ ਬਾਦਸਤੂਰ ਜਾਰੀ ਹੈ ਪਰ ਧਰਮ-ਯੁੱਧ ਮੋਰਚੇ ਦਸ਼ਰਾਨ ਸੰਤ ਜਰਨੈਲ ਸਿੰਘ ਨੇ ਅਜਿਹੀ ਕਿਸੇ ਵੀ ਧੋਖੇਬਾਜ਼ੀ ਦੀ ਸੰਭਾਵਨਾ ਨਾ ਰਹਿਣ ਦਿੱਤੀ ।ਉਹਨਾਂ ਦੇ ਇਸੇ ਗੁਣ ਸਕਦਾ ਉਹ ਕਈ ਲੋਕਾਂ ਦੀ ਸੁਆਰਥ-ਸਿੱਧੀ ਦੇ ਰਾਹ ਚ ਰੋੜਾ ਬਣੇ ਰਹੇ ਅਤੇ ਇਸ ਰੁਕਾਵਟ ਤੋਂ ਛੁਟਕਾਰਾ ਪਾਉਣ ਲਈ ਜਿਸ-ਜਿਸ ਨੇ ਵੀ ਕੇਂਦਰ ਸਰਕਾਰ ਨਾਲ ਗੰਢ-ਤੁੱਪ ਕੀਤੀ, ਉਹ ਦਸਤਾਵੇਜ਼ੀ ਰੂਪ ਚ ਅੱਜ ਸੰਸਾਰ ਅੱਗੇ ਨਸ਼ਰ ਹੋ ਚੁੱਕੇ ਹਨ।*

ਸੰਤ ਜਰਨੈਲ ਸਿੰਘ ਦੀ ਰਾਜਸੀ-ਚੇਤਨਾ ਅਤੇ ਰਾਜਸੀ ਦੂਰ-ਦ੍ਰਿਸ਼ਟੀ ਪੱਖੋਂ ਯੋਗਤਾ ਅਤੇ ਨਿਪੁੰਨਤਾ ਤੋਂ ਸਿੱਖ-ਵਿਰੋਧੀ, ਖ਼ਾਸ ਕਰ ਹਾਕਮ ਜਮਾਤ, ਪੂਰੀ ਤਰਾਂ ਜਾਣੂੰ ਅਤੇ ਸੁਚੇਤ ਸੀ ।ਸਾਡੇ ਆਪਣਿਆਂ ਨੂੰ ਚਾਹੇ ਇਸ ਸੰਬੰਧੀ ਕੋਈ ਭੁਲੇਖਾ ਹੋਵੇ ਪਰ ਵਿਰੋਧੀ ਇਹ ਜਾਣਦੇ ਸਨ ਕਿ ਜਿਸ ਰਾਜਸੀ-ਚੇਤਨਾ ਦਾ ਮੁੱਢ ਸੰਤ ਜਰਨੈਲ ਸਿੰਘ ਬੰਨ ਰਿਹਾ ਹੈ ਇਹ ਉਹਨਾਂ ਦੇ ਉਸ ਭ੍ਰਿਸ਼ਟ, ਅਨਿਆਂ-ਭਰਪੂਰ ਅਤੇ ਵਿਤਕਰਿਆਂ ਭਰੇ ਤਾਣੇ-ਬਾਣੇ ਨੂੰ ਲੈ ਡੁੱਬੇਗੀ ਜਿਸ ਦੇ ਤਹਿਤ ਉਹ ਸਮਾਜ ਅਤੇ ਦੇਸ਼ ਦੀ ਜਨਤਾ ਦਰਮਿਆਨ ਅਨੇਕਾਂ ਵੰਡੀਆਂ ਪਾ ਕੇ, ਗੁੰਮਰਾਹਕੁਨ ਨਾਅਰਿਆਂ ਦੀ ਆੜ ਹੇਠ ਫ਼ਿਰਕੂ ਆਧਾਰ ਤੇ ਲੋਕਾਂ ਨੂੰ ਪਾੜ ਕੇ, ਲੋਕਾਂ ਚ ਝੂਠੇ ਖ਼ਤਰਿਆਂ ਦਾ ਡਰ ਪਾ ਕੇ ਅਤੇ ਆਪ ਉਹਨਾਂ ਦੇ ਰਖਵਾਲੇ ਬਣਨ ਦਾ ਵਿਸ਼ਵਾਸ ਦੇ ਕੇ ਉਹਨਾਂ ਨੂੰ ਸੱਚਾਈ ਸੰਬੰਧੀ ਹਨੇਰੇ ਵਿੱਚ ਰੱਖ ਕੇ ਆਪਣਾ ਪਿੱਠੂ ਬਣਾਈ ਰੱਖ ਰਹੇ ਹਨ ਅਤੇ ਆਪਣਾ ਹਲਵਾ-ਮੰਡਾ ਚੱਲਦਾ ਰੱਖ ਰਹੇ ਹਨ । ਸੰਤ ਜਰਨੈਲ ਸਿੰਘ ਨੇ ਅਜਿਹੀ ਕਿਸਮ ਦੇ ਰਾਜਸੀ ਆਗੂਆਂ ਦੇ ਪਾਜ ਉਘੇੜ ਕੇ ਲੋਕਾਂ ਅੰਦਰ ਇਹ ਅਹਿਸਾਸ ਜਗਾਇਆ ਕਿ ਲੋਕ ਹੀ ਅਸਲ ਸ਼ਕਤੀ ਹਨ । ਉਹਨਾਂ ਲੋਕਾਂ ਅੰਦਰ ਇਹ ਜਾਗਰੂਕਤਾ ਪੈਦਾ ਕੀਤੀ ਕਿ ਲੋਕਾਂ ਦੇ ਬਲਬੂਤੇ ਅਤੇ ਭਰੋਸੇ ਨਾਲ (ਵੋਟਾਂ ਰਾਹੀਂ) ਮੁਲਕ ਦੇ ਸਰਵ-ਪ੍ਰਥਮ ਅਤੇ ਹੋਰ ਮਹੱਤਵਪੂਰਨ ਅਹੁਦਿਆ ਤੇ ਪਹੁੰਚਣ ਵਾਲੇ ਵਿਅਕਤੀ ਆਮ ਜਨਤਾ ਅਤੇ ਕਾਨੂੰਨ ਤੋਂ ਉਪਰ ਨਹੀਂ ਹਨ ਅਤੇ ਨਾ ਹੀ ਉਹਨਾਂ ਨੂੰ ਕਾਨੂੰਨੀ ਪੱਖੋਂ ਸੰਵਿਧਾਨਕ ਪੱਧਰ ਤੇ ਕੋਈ ਰਿਆਇਤ ਹਾਸਲ ਹੈ । ਜੇ ਅਜਿਹੇ ਵਿਅਕਤੀ-ਵਿਸ਼ੇਸ਼ ਲੋਕ-ਸ਼ਕਤੀ ਨੂੰ ਉਸ ਦੇ ਹੱਕਾ ਤੋਂ ਵਾਂਝੇ ਰੱਖਣ ਜਾਂ ਦੂਹਰੇ ਮਾਪ-ਦੰਡ ਅਪਣਾ ਕੇ ਕਾਨੂੰਨ ਛਿੱਕੇ ਟੰਗਣ ਤਾਂ ਲੋਕ ਆਪਣੇ ਬਾਹੂ-ਬਲ ਨਾਲ ਆਪਣੇ ਹੱਕਾਂ ਦੀ ਰਾਖੀ ਕਰਨ ਦੇ ਸਮਰੱਥ ਅਤੇ ਹੱਕਦਾਰ ਹਨ ਅਤੇ ਉਹਨਾਂ ਆਪ ਮੋਢੀ ਬਣ ਕੇ ਇਸ ਸਮਰੱਥਾ ਦੀ ਮਿਸਾਲ ਸਿਰਜੀ ।ਸਰਕਾਰ ਦੀ ਦੋਗਲੀ ਪਹੁੰਚ ਸੰਬੰਧੀ ਜਹਾਜ਼ ਅਗਵਾ ਦੀਆਂ ਘਟਨਾਵਾਂ ਵਿੱਚ ਉੱਤਰ ਪ੍ਰਦੇਸ਼ ਦੇ ਪਾਂਡੇ ਭਰਾਵਾਂ ਅਤੇ ਸਿੱਖ ਅਗਵਾਕਾਰਾਂ ਨਾਲ ਕੀਤੇ ਗਏ ਵਿਹਾਰ ਵਿਚਲਾ ਢੇਰ-ਅੰਤਰ ਅਤੇ ਅਜਿਹੀਆਂ ਕਈ ਹੋਰ ਪੱਖਪਾਤੀ ਘਟਨਾਵਾਂ ਉਨਾਂ ਦੀਆਂ ਦਲੀਲਾਂ ਨੂੰ ਪ੍ਰਪੱਕ ਆਧਾਰ ਪ੍ਰਦਾਨ ਕਰਦੀਆਂ ਸਨ । ਉਹਨਾਂ ਵੱਲੋਂ ਪੈਦਾ ਕੀਤੀ ਜਾਗ੍ਰਿਤੀ ਇੱਕ ਬਹੁਤ ਵੱਡੀ ਇਤਿਹਾਸਕ ਪ੍ਰਾਪਤੀ ਸੀ ਜਿਸ ਨੇ ਸੰਸਾਰ ਭਰ ਦੇ ਸਿੱਖਾਂ ਅਤੇ ਦੇਸ਼ ਦੀਆਂ ਸਮੂੰਹ ਘੱਟ-ਗਿਣਤੀਆਂ ਨੂੰ ਹਲੂਣ ਸੁੱਟਿਆ ।ਕੋਈ ਮੰਨੇ ਭਾਵੇਂ ਨਾ ਮੰਨੇ, ਦੇਸ਼ ਦੇ ਅਜੋਕੇ ਰਾਜਸੀ ਦ੍ਰਿਸ਼ ਤੇ ਘੱਟ-ਗਿਣਤੀਆਂ ਅਤੇ ਦੱਬੇ-ਕੁਚਲੇ ਲੋਕਾਂ ਵਿੱਚ ਉੱਭਰ ਰਹੀ ਰਾਜਸੀ ਚੇਤਨਾ ਦੇ ਮੋਢੀ ਸੰਤ ਜਰਨੈਲ ਸਿੰਘ ਹੀ ਹਨ । ਜੇ ਸਿੱਖ-ਧਰਮ ਦੇ ਉਦੇਸ਼ਾਂ ਅਤੇ ਪ੍ਰਯੋਜਨ ਦੇ ਮਾਨਵਤਾਵਾਦੀ ਨਜ਼ਰੀਏ ਤੋਂ ਦੇਖੀਏ ਤਾਂ ਉਹ ਬ੍ਰਾਹਮਣੀ ਗ਼ੁਲਾਮੀ ਦੇ ਜੂਲੇ ਹੇਠ

* ਵਿਸਤ੍ਰਿਤ ਜਾਣਕਾਰੀ ਲਈ ਸਿਰਦਾਰ ਗੁਰਤੇਜ ਸਿੰਘ, ਪ੍ਰੋਫ਼ੈਸਰ ਔਫ ਸਿੱਖਇਜ਼ਮ, ਦੀ ਪੁਸਤਕ ਚੱਕਰਵਿਊ ਦੇਖੋ ।

ਨਪੀੜੇ ਜਾ ਰਹੇ ਲੋਕਾਂ ਦੀ ਅਜ਼ਾਦੀ ਦਾ ਹਰਕਾਰਾ ਸਨ ।ਉਨਾਂ ਵੱਲੋਂ ਗ਼ੁਲਾਮੀ ਦੀ ਬਾਰ-ਬਾਰ ਦਿੱਤੀ ਜਾਂਦੀ ਦੁਹਾਈ, ਦਰਅਸਲ, ਪਿਛਲੇ ਕੁਝ ਸਮੇਂ ਤੋਂ ਘੱਟ-ਗਿਣਤੀਆਂ ਨੂੰ ਆਰ.ਐਸ.ਐਸ. ਅਤੇ ਬਾਲ ਠਾਕਰੇ ਆਦਿ ਨੇਤਾਵਾਂ ਵੱਲੋਂ ਦਿੱਤੀਆਂ ਜਾ ਰਹੀਆਂ ਧਮਕੀਆਂ ਤੋਂ ਦਰਪੇਸ਼ ਖ਼ਤਰੇ ਸੰਬੰਧੀ ਅਗਾਊਂ ਚਿਤਾਵਨੀ ਹੀ ਸੀ ।ਪਿਛਲੇ ਕੁਝ ਸਾਲਾਂ ਤੋਂ ਉਨਾਂ ਵੱਲੋਂ ਪ੍ਰਗਟਾਏ ਖ਼ਦਸੇ ਬਾਰ-ਬਾਰ ਠੀਕ ਸਿੱਧ ਹੋ ਰਹੇ ਹਨ । ਸਿੱਖਾਂ ਦੀ ਨਸਲਕੁਸ਼ੀ ਨੂੰ ਸਭ ਨੇ ਅੱਖੀ ਡਿੱਠਾ ਹੈ ।ਮੁਸਲਮਾਨਾਂ ਅਤੇ ਈਸਾਈਆਂ ਉਪਰ ਹਮਲੇ ਤਾਂ ਅੱਜ-ਕੱਲ ਦੀਆਂ ਗੱਲਾਂ ਹੀ ਹਨ ।ਪਿਛਲੇ ਥੋੜੇ ਜਿਹੇ ਸਮੇਂ ਦਸ਼ਰਾਨ ਅਨੇਕਾਂ ਈਸਾਈ ਮਿਸ਼ਨਰੀ ਕਤਲ ਕੀਤੇ ਗਏ ਹਨ ।

ਸੰਤ ਜਰਨੈਲ ਸਿੰਘ ਦਲੀਲਬਾਜ਼ੀ ਵਿੱਚ ਵੀ ਵੱਡੇ-ਵੱਡੇ ਦੁਨਿਆਵੀ ਵਿਦਵਾਨਾਂ ਨੂੰ ਕਾਇਲ ਕਰਨ ਦੀ ਸਮਰੱਥਾ ਰੱਖਦੇ ਸੀ । ਜਿੱਥੇ ਆਮ ਸਿੱਖ ਅਤੇ ਸੁਹਿਰਦ ਵਿਦਵਾਨ ਉਨਾਂ ਦੀਆਂ ਦਲੀਲਾਂ ਤੋਂ ਕਾਇਲ ਹੋ ਕੇ ਉਹਨਾਂ ਨਾਲ ਸਹਿਮਤੀ ਪ੍ਰਗਟਾ ਕੇ ਜਾਂਦੇ ਸਨ, ਉੱਥੇ ਸਿਆਸੀ ਲਾਲਚ ਰੱਖਣ ਵਾਲੇ ਅਤੇ ਵਿਰੋਧੀ ਲੋਕ ਕੰਨ ਝਾੜਦੇ ਹੋਏ ਢੀਠਾਂ ਵਾਂਗ ਉਹਨਾਂ ਕੋਲੋਂ ਉੱਠ ਕੇ ਤੁਰ ਜਾਂਦੇ ਪਰ ਲਾਜਵਾਬ ਹੋ ਕੇ ।ਕਈ ਅਕਾਲੀ ਅਤੇ ਗ਼ੈਰ-ਅਕਾਲੀ ਸਿਆਸੀ ਨੇਤਾ ਉਹਨਾਂ ਕੋਲ ਨੀਵੀਂ ਪਾ ਕੇ ਇਹ ਕਹਿੰਦੇ ਦੇਖੇ ਜਾਂਦੇ ਸਨ ਕਿ ਸੰਤ ਜੀ, ਤੁਸੀ ਸੱਚੇ ਹੋ, ਤੁਹਾਡੀ ਹਰ ਗੱਲ ਸਹੀ ਹੈ ਪਰ ਅਸੀ ਸੱਚ ਨਹੀਂ ਬੋਲ ਸਕਦੇ ।ਸਾਡਾ ਝੂਠ ਤੋਂ ਬਿਨਾਂ ਗੁਜ਼ਾਰਾ ਨਹੀਂ ।ਇਹੀ ਬੁਨਿਆਦੀ ਅੰਤਰ ਸੀ ਅਖਸ਼ਤੀ ਲੀਡਰਾਂ ਅਤੇ ਸੰਤ ਜਰਨੈਲ ਸਿੰਘ ਦੇ ਨੀਤੀ-ਪੈਂਤੜੇ ਵਿੱਚ ਅਤੇ ਇਹੀ ਵੱਡਾ ਕਾਰਨ ਸੀ ਕਿ ਕਿਸੇ ਵੀ ਰਵਾਇਤੀ ਕਿਸਮ ਦੇ ਸਿਆਸੀ ਨੇਤਾ ਦੀ ਸੰਤ ਜਰਨੈਲ ਸਿੰਘ ਨਾਲ ਰਾਸ ਨਾ ਆਈ-ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ।। ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ।।* ਸੱਚੇ ਸਾਹਿਬਾਂ ਦੇ ਅਮਿੱਟ ਮਹਾਂਵਾਕ ਹਨ ।

ਸੰਤ ਜਰਨੈਲ ਸਿੰਘ ਦੀ ਲੋਕ-ਪ੍ਰਿਯਤਾ ਦੇ ਇੱਕ ਸਭ ਤੋਂ ਮਹੱਤਵਪੂਰਨ ਪੱਖ ਨੂੰ ਸਿਰਦਾਰ ਗੁਰਤੇਜ ਸਿੰਘ ਨੇ ਆਪਣੇ ਲੇਖ ਸਿਰੁ ਧਰਿ ਤਲੀ ਗਲੀ ਮੇਰੀ ਆਉ ਵਿੱਚ ਬਖ਼ੂਬੀ ਉਲੀਕਿਆ ਹੈ ਪਰ ਮਨ ਚ ਤਾਂਘ ਉੱਠਦੀ ਹੈ ਕਿ ਉਨਾਂ ਦੀ ਲੋਕ-ਪ੍ਰਿਯਤਾ ਦੇ ਇੱਕ ਹੋਰ ਪੱਖ ਦੇ ਅੱਖੀ ਡਿੱਠੇ ਨਜ਼ਾਰੇ ਦਾ ਦ੍ਰਿਸ਼ ਪੇਸ਼ ਕੀਤਾ ਜਾਵੇ।ਜਦ ਉਹ ਸਟੇਜ ਤੋਂ ਸੰਗਤ ਨੂੰ ਸੰਬੋਧਨ ਕਰਨ ਲਈ ਖੜਨ ਵਾਸਤੇ ਅਜੇ ਨੀਵੇਂ ਲੱਕ ਹੀ ਹੁੰਦੇ ਤਾਂ ਸੰਗਤਾਂ ਵਿੱਚ ਤੜਕਸਾਰ ਵਰਗੀ ਚੁੱਪ ਅਤੇ ਸ਼ਾਂਤੀ ਪਸਰ ਜਾਂਦੀ ।ਹਜ਼ਾਰਾਂ-ਲੱਖਾਂ ਦੇ ਇਕੱਠ ਵਿੱਚ ਉਹਨਾਂ ਦੇ ਸੰਬੋਧਨ ਸਮੇਂ ਕੋਈ ਆਪੋ-ਵਿੱਚੀ ਘੁਸਰ-ਮੁਸਰ ਤਕ ਵੀ ਨਾ ਕਰਦਾ ।ਲੋਕ ਉਹਨਾਂ ਦੇ ਮੂੰਹੋਂ ਨਿਕਲਣ ਵਾਲੇ ਇੱਕ-ਇੱਕ ਸ਼ਬਦ ਨੂੰ ਇਉਂ ਟਿਕ-ਟਿਕੀ ਲਾ ਕੇ ਸੁਣਦੇ ਕਿ ਜੇ ਕੋਈ ਗੱਲ ਅਣਸੁਣੀ ਰਹਿ ਗਈ ਤਾਂ ਪਤਾ ਨਹੀਂ ਉਹ ਕਿੰਨੇ ਕੁ ਘਾਟੇ ਵਿੱਚ ਰਹਿਣਗੇ ।ਅਕਾਲ ਤਖ਼ਤ ਸਾਹਿਬ ਦੇ ਨਾਲ ਜੁੜਵੀਂ ਰਿਹਾਇਸ਼ ਤੋਂ ਜਦ ਉਹ ਗੁਰੂ ਰਾਮਦਾਸ ਲੰਗਰ ਦੀ ਇਮਾਰਤ ਤੇ ਜਾਣ ਲਈ ਪਰਕਰਮਾ ਚ ਉਤਰਦੇ ਤਾਂ ਉਹ ਨਜ਼ਾਰਾ ਦੇਖਣ ਯੋਗ ਹੀ ਹੁੰਦਾ ।ਅਕਾਲ ਤਖ਼ਤ ਤੋਂ ਲੈ ਕੇ ਘੰਟਾ-ਘਰ ਵਾਲੀ ਬਾਹੀ ਵਾਲੀ ਪਰਕਰਮਾ ਵਿੱਚ ਲੰਗਰ-ਬਿਲਡਿੰਗ ਦੀ ਡਿਓਢੀ ਤਕ ਸੰਗਤਾਂ ਦਾ ਇੱਕ ਠਾਠਾਂ ਮਾਰਦਾ ਸਮੁੰਦਰ ਇਉਂ ਪ੍ਤੀਤ ਹੁੰਦਾ ਜਿਵੇਂ ਕੇਵਲ ਸੰਤਾਂ ਨੂੰ ਦੇਖਣ ਦੀ ਉਡੀਕ ਵਿੱਚ ਹੀ ਹੋਵੇ ।ਪਰਕਰਮਾ ਦੀ ਦੂਜੀ ਬਾਹੀ ਵੱਲ ਇਸ ਸਮੇਂ ਕੋਈ ਟਾਵਾਂ-ਟਾਵਾਂ ਹੀ ਨਜ਼ਰੀ ਪੈਂਦਾ ਅਤੇ ਲੋਕ ਇੱਕ ਦੂਜੇ ਦੇ ਉੱਤੋਂ ਦੀ ਹੋ-ਹੋ ਕੇ ਸੰਤਾਂ ਦੀ ਇੱਕ ਝਲਕ ਵੇਖਣੀ ਲੋਚਦੇ ।ਲੰਗਰ ਦੀ ਇਮਾਰਤ ਤੇ ਵੀ ਉਹ ਜਿੰਨਾ ਵੀ ਸਮਾਂ ਠਹਿਰਦੇ, ਉੱਥੇ ਉਹਨਾਂ ਨੂੰ ਦੇਖਣ, ਸੁਣਨ ਅਤੇ ਮਿਲਣ ਵਾਲਿਆਂ ਦਾ ਇੱਕ ਸੰਸਾਰ ਹੀ ਉਮਡ ਪੈਂਦਾ ।ਸ਼ਾਇਦ ਹੀ ਕਦੇ ਕੋਈ ਰਾਜਸੀ ਆਗੂ ਜਾਂ ਵਿਅਕਤੀ ਕਿਸੇ ਸੰਵਿਧਾਨਕ ਸੱਤਾ ਦਾ ਸੁਆਮੀ ਹੋਣ ਤੋਂ

* ਰਾਗ ਸੋਰਠਿ, ਵਾਰ ਮਹਲੇ ੋ ਕੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੬

ਬਿਨਾ ਇਉਂ ਲੋਕਾਂ ਦੀ ਖਿੱਚ ਦਾ ਕੇਂਦਰ ਬਣਿਆ ਹੋਵੇ । ਉਹਨਾਂ ਦੀ ਅਜਿਹੀ ਗੈਰ-ਮਾਮੂਲੀ ਖਿੱਚ ਅਤੇ ਅਸਾਧਾਰਨ ਲੋਕ-ਪ੍ਰਿਯਤਾ ਵੀ ਉਹਨਾਂ ਕਾਰਨਾਂ ਚੋਂ ਇੱਕ ਵੱਡਾ ਕਾਰਨ ਸੀ ਜਿਸ ਤੋਂ ਹਾਕਮ ਵਰਗ ਖ਼ਸ਼ਫ਼ਜ਼ਦਾ ਸੀ ਅਤੇ ਅਖ਼ੀਰ ਉਹਨਾਂ ਨੂੰ ਮਿਟਾਉਣ ਦੀ ਸਾਜ਼ਿਸ਼ ਰਚ ਲਈ ਗਈ ।

ਰਾਜਨੀਤੀ ਦਾ ਥੋੜਾ ਜਿਹਾ ਮੱਸ ਰੱਖਣ ਵਾਲਾ ਹਰ ਦਾਨਿਸ਼ਵਰ ਵੀ ਜਾਣਦਾ ਹੈ ਕਿ ਸੰਤ ਜਰਨੈਲ ਸਿੰਘ ਦੀ ਰਾਜਨੀਤੀ ਵੀ ਸੱਚ ਤੇ ਆਧਾਰਤ ਸੀ ਜਦੋਂ ਕਿ ਹਕੂਮਤ ਦੀ ਰਾਜਨੀਤੀ ਝੂਠ, ਫ਼ਰੇਬ ਅਤੇ ਛਲ ਤੇ ਆਧਾਰਤ ਕੂਟਨੀਤੀ ਨਾਲ ਚੱਲਦੀ ਸੀ । ਉਹ ਹਰ ਸਿੱਖ-ਵਿਰੋਧੀ ਨੂੰ ਖੁਲੇਆਮ ਨਿੰਦਦੇ ਅਤੇ ਵੰਗਾਰਦੇ ਸੀ । ਉਹ ਆਪਣੇ ਪ੍ਰੋਗਰਾਮ ਅਤੇ ਨੀਤੀਆਂ ਵੀ ਸਪਸ਼ਟ ਐਲਾਨ ਦਿੰਦੇ ਸੀ । ਇਸ ਦੀ ਤੁਲਨਾ ਫ਼ੌਜੀ ਹਮਲੇ ਤੋਂ ਕੁਝ ਹੀ ਦਿਨ ਪਹਿਲਾਂ ਰਾਜੀਵ ਗਾਂਧੀ ਵੱਲੋਂ ਚੰਡੀਗੜ ਫੇਰੀ ਸਮੇਂ ਦਿੱਤੇ ਬਿਆਨ ਨਾਲ ਕਰਨੀ ਬਣਦੀ ਹੈ ਜਿਸ ਵਿਚ ਉਸ ਨੇ ਸੰਤਾਂ ਨੂੰ ਬੇਹੱਦ ਸਤਿਕਾਰਯੋਗ ਧਾਰਮਿਕ ਨੇਤਾ ਦੱਸਿਆ । ਜਦੋਂ ਕਿ ਮਗਰੋਂ ਜਾ ਕੇ ਇਹ ਜੱਗ-ਜ਼ਾਹਰ ਹੋ ਗਿਆ ਕਿ ਇਸ ਤੋਂ ਕਈ ਮਹੀਨੇ ਪਹਿਲਾਂ ਫੌਜੀ ਹਮਲੇ ਲਈ ਗੋਂਦਾਂ ਗੁੰਦੀਆਂ ਜਾ ਚੁੱਕੀਆਂ ਸਨ ਅਤੇ ਚਕਰਾਤਾ (ਨੇੜੇ ਦੇਹਰਾਦੂਨ, ਉੱਤਰ ਪ੍ਰਦੇਸ਼) ਦੀਆਂ ਪਹਾੜੀਆਂ ਵਿੱਚ ਹਮਲੇ ਲਈ ਮਸ਼ਕਾਂ ਕੀਤੀਆਂ ਜਾ ਰਹੀਆਂ ਸਨ । ਬੜਾ ਹੈਰਾਨੀਜਨਕ ਹੈ ਕਿ ਮਹੀਨੇ ਤੋਂ ਵੀ ਘੱਟ ਸਮੇਂ ਚ ਇਸੇ ਧਾਰਮਿਕ ਨੇਤਾ ਖ਼ਿਲਾਫ਼ ਫ਼ਸ਼ਜੀ ਚੜਾਈ ਕਰਨੀ ਪੈ ਗਈ । ਪ੍ਰਧਾਨ ਮੰਤਰੀ ਇੰਦਰਾ ਗਾਂਧੀ ਤਾਂ ੫ ਜੂਨ, ੧੯੮੪ ਦੀ ਰਾਤ ੮ ਵਜੇ ਦੇ ਬੀ.ਬੀ.ਸੀ. ਪ੍ਰਸਾਰਣ ਰਾਹੀ ਵੀ ਇਹ ਬਿਆਨ ਦੇ ਰਹੀ ਸੀ ਕਿ ਫ਼ਸ਼ਜ ਕਿਸੇ ਵੀ ਹਾਲਤ ਚ ਦਰਬਾਰ ਸਾਹਿਬ ਦੇ ਅੰਦਰ ਦਾਖਲ ਨਹੀਂ ਹੋਵੇਗੀ । ਜਦੋਂ ਕਿ ਤੋਪਾਂ ਅਤੇ ਟੈਂਕਾਂ ਦੀ ਬੰਬਾਰੀ ਉੱਥੇ ਤਬਾਹੀ ਮਚਾ ਰਹੀ ਸੀ; ਫ਼ਸ਼ਜ ਦਾਖਲ ਹੋ ਰਹੀ ਸੀ ਅਤੇ ਇਸ ਤੋਂ ਕੁਝ ਸਮੇਂ ਪਿੱਛੋਂ ਹੀ ਟੈਂਕ ਪਰਕਰਮਾ ਚ ਪਹੁੰਚ ਕੇ ਅੱਗ ਉਗਲ ਰਹੇ ਸਨ । ਇਹ ਸਭ ਕੁਝ ਇਸ ਮੁਲਕ ਦੇ ਸਿਆਸੀ ਨੇਤਾਵਾਂ ਅਤੇ ਹਾਕਮਾਂ ਦੇ ਇਖ਼ਲਾਕ ਅਤੇ ਭਰੋਸੇਯੋਗਤਾ ਉਪਰ ਵੱਡਾ ਪ੍ਰਸ਼ਨ-ਚਿੰਨ ਲਾਉਂਦਾ ਹੈ । ਇਉਂ ਦਿੱਲੀ ਦੀ ਹਕੂਮਤ ਖ਼ਿਲਾਫ਼ ਸਿੱਖਾਂ ਦੀ ਰਾਜਸੀ ਨਾਰਾਜ਼ਗੀ ਪ੍ਰਗਟਾਉਂਦਾ ਧਰਮ-ਯੁੱਧ ਮੋਰਚਾ ਸੰਤ ਜਰਨੈਲ ਸਿੰਘ ਦੀ ਅਗਵਾਈ ਹੇਠ ਦਸਮੇਸ਼ ਪਿਤਾ ਦੇ ਖ਼ਾਲਸੇ ਅਤੇ ਇੰਦਰਾ ਗਾਂਧੀ ਦੀ ਭਾਰਤੀ ਫ਼ਸ਼ਜ ਵਿਚਾਲੇ ਖ਼ੂਨੀ ਘੱਲੂਘਾਰਾ ਹੋ ਨਿਬੜਿਆ । ਕਹਿਣੀ ਅਤੇ ਕਰਨੀ ਦੇ ਪੂਰੇ ਸੰਤ ਨੇ ਜਾਨ ਬਚਾਉਣ ਦੇ ਅਨੇਕਾਂ ਵਿਕਲਪਾਂ ਦੇ ਹੁੰਦਿਆਂ ਹੋਇਆਂ* ਵੀ ਆਪਣੇ ਬਚਨਾਂ ਕਿ ਜੇ ਸਰਕਾਰ ਨੇ ਦਰਬਾਰ ਸਾਹਿਬ ਤੇ ਹਮਲਾ ਕੀਤਾ ਤਾਂ ਮੈਂ ਸਿਰ-ਧੜ ਦੀ ਬਾਜ਼ੀ ਲਾ ਦਿਆਂਗਾ, ਝੁਕਾਂਗਾ ਨਹੀਂ ਉੱਤੇ ਪੂਰਾ ਉਤਰਦਿਆਂ ੬ ਜੂਨ, ੧੯੮੪ ਦੀ ਸਵੇਰ ਰੋਜ਼ਮੱਰਾ ਵਾਂਗ ਇਸ਼ਨਾਨ ਅਤੇ ਨਿੱਤਨੇਮ ਕਰਨ ਉਪਰੰਤ ਸਵੇਰੇ ੯ ਵਜੇ ਤੋਂ ਪਿੱਛੋਂ ਕੀਰਤਨ ਸੋਹਿਲੇ ਦਾ ਪਾਠ ਕਰਨ ਉਪਰੰਤ ਅਕਾਲ ਤਖ਼ਤ ਸਾਹਿਬ ਅੰਦਰਲੇ ਕੋਠਾ ਸਾਹਿਬ ਵਿਖੇ ਗੁਰੂ ਦੇ ਸਨਮੁੱਖ ਸ਼ਹੀਦੀ ਲਈ ਅਰਦਾਸ ਕੀਤੀ ਅਤੇ ਆਪਣੇ ਕੁਝ ਸਾਥੀਆਂ ਸਮੇਤ ਜੈਕਾਰਾ ਛੱਡਦਿਆਂ ਅਕਾਲ ਤਖ਼ਤ ਦੀਆਂ ਪਸ਼ੜੀਆਂ ਉਤਰ ਕੇ ਟੈਂਕਾਂ ਦੇ ਗੋਲਿਆਂ ਅਤੇ ਮਸ਼ੀਨਗੰਨਾਂ ਦੀਆਂ ਗੋਲੀਆਂ ਦੇ ਵਰਦੇ ਮੀਂਹ ਅੱਗੇ ਛਾਤੀ ਡਾਹ ਦਿੱਤੀ ਅਤੇ ਆਪਣੀ ਇਹ ਦ੍ਰਿੜਤਾ ਵੀ ਨਿਭਾਅ ਗਏ ਕਿ, ਮੇਰਾ ਮੰਜੀ ਤੇ ਪੈ ਕੇ ਮਰਨ ਦਾ ਕੋਈ ਇਰਾਦਾ ਨਹੀਂ । ਜੇ ਸਮਾਂ ਆ ਬਣਿਆ ਤਾਂ ਰਣ-ਤੱਤੇ ਵਿੱਚ ਜੂਝ ਮਰਨ ਦਾ ਚਾਉ ਹੈ । ਇੱਕ ਚਸ਼ਮਦੀਦ ਗਵਾਹ, ਜੋ ਉਦੋਂ ਟਕਸਾਲ ਦਾ ਵਿਦਿਆਰਥੀ ਹੁੰਦਾ ਸੀ ਅਤੇ ਅੱਜ-ਕੱਲ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਹਜ਼ੂਰੀ ਰਾਗੀ ਹੈ, ਅਨੁਸਾਰ ਵੱਜਦੀਆਂ ਗੋਲੀਆਂ ਨਾਲ ਜ਼ਖ਼ਮੀ ਹੋਏ ਉਹ ਕੁਝ ਕਦਮ ਤੁਰਦੇ ਗਏ, ਦੋਹਾਂ ਨਿਸ਼ਾਨ ਸਾਹਿਬਾਂ ਤੋਂ ਥੋੜਾ ਕੁ ਹਟਵਾਂ ਵਿੱਚਕਾਰ ਜਿਹੇ ਉਹਨਾਂ ਆਪਣੇ ਹੱਥ ਵਿਚਲੇ ਸ਼ਸਤਰ ਨਾਲ ਫ਼ੋਜ ਵੱਲ ਕੁਝ ਗੋਲੀਆਂ ਚਲਾਈਆਂ, ਦਰਬਾਰ ਸਾਹਿਬ

* ਉਨਾਂ ਦੇ ਅਨੇਕਾਂ ਸਾਥੀ ਉਨਾਂ ਦੀ ਮਰਜ਼ੀ ਅਨੁਸਾਰ ਉੱਥੋਂ ਨਿਕਲੇ, ਜਿਨਾਂ ਚੋਂ ਕੁਝ ਫ਼ੋਜ ਦੀ ਗਰਿਫ਼ਤ ਵਿੱਚ ਆ ਗਏ ਅਤੇ ਕੁਝ ਸੁਰੱਖਿਅਤ ਨਿਕਲ ਗਏ ।

ਅਤੇ ਅਕਾਲ ਤਖ਼ਤ ਸਾਹਿਬ ਦੋਹਾਂ ਵੱਲ ਮੂੰਹ ਕਰਕੇ ਮੱਥਾ ਟੇਕਿਆ ਅਤੇ ਸਨਮੁੱਖ ਸ਼ਹੀਦੀ ਪ੍ਰਾਪਤ ਕਰ ਗਏ । ਜ਼ਰਾ ਉਸ ਦ੍ਰਿਸ਼ ਦੀ ਕਲਪਨਾ ਕਰੀਏ ਤਾਂ ਉਹਨਾਂ ਦੀ ਬਹਾਦਰੀ ਤੇ ਆਪ-ਮੁਹਾਰੇ ਫ਼ਖ਼ਰ ਹੋਣ ਲੱਗਦਾ ਹੈ । ਕਿਸ ਫ਼ਸ਼ਲਾਦ ਦੇ ਹਸ਼ਸਲੇ ਵਾਲੇ ਮਨੁੱਖ ਸੀ ਉਹ । ਅਜਿਹੀ ਮਸ਼ਤ ਨੂੰ ਹੀ ਸਤਿਗੁਰਾਂ ਨੇ ਗੁਰਬਾਣੀ ਵਿੱਚ ਇਉਂ ਵਡਿਆਇਆ ਹੈ :

ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ।।
ਸੇਵਿਹੁ ਸਾਹਿਬੁ ਸੰਮ੍ਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ।।

– (ਵਡਹੰਸੁ ਮਹਲਾ ੧, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭੯)

ਅੱਜ ਅਨੇਕਾਂ ਸਿਆਸੀ ਨੇਤਾ ਅਤੇ ਫ਼ੌਜ ਦੇ ਸਾਬਕਾ ਅਫ਼ਸਰ ਇਹ ਕਹਿ ਚੁੱਕੇ ਹਨ ਕਿ ਇਹ ਫ਼ਸ਼ਜੀ ਕਾਰਵਾਈ ਰਾਜਨੀਤੀ ਤੋਂ ਪ੍ਰੇਰਿਤ ਸੀ ਪਰ ਕੇਵਲ ਏਨਾ ਕੁ ਹੀ ਸਵਿਕਾਰਨਾ ਅੰਸ਼ਕ ਜਿਹਾ ਸੱਚ ਹੈ । ਸੰਤ ਜਰਨੈਲ ਸਿੰਘ ਸੰਬੰਧੀ ਸੱਚ ਬੋਲੇ ਬਿਨਾ ਇਹ ਮਗਰਮੱਛ ਦੇ ਹੰਝੂਆਂ ਵਾਂਗ ਹੈ ਅਤੇ ਵੋਟ-ਰਾਜਨੀਤੀ ਤੋਂ ਪ੍ਰੇਰਿਤ ਹੀ ਲੱਗਦਾ ਹੈ । ਇਹਨਾਂ ਚੋਂ ਬਹੁਤੇ ਉਦੋਂ ਫ਼ਸ਼ਜੀ ਕਾਰਵਾਈ ਦੇ ਸਮਰਥਕ ਸਨ । ਇਸ ਲਈ ਇਹਨਾਂ ਦੇ ਬਿਆਨਾਂ ਨੂੰ ਵੀ ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਵਾਲੀ ਕੂਟਨੀਤੀ ਵਾਂਗ ਹੀ ਵੇਖਣ ਦੀ ਲੋੜ ਹੈ । ਅਜਿਹੀਆਂ ਕੂਟਨੀਤੀਆਂ ਅਤੇ ਦੋਗਲੀਆਂ ਚਾਲਾਂ ਕਾਰਨ ਹੀ ਇਹ ਮੁਲਕ ਇੱਕ ਅਜਿਹੇ ਸਾਧੂ, ਮਹਾਂਬਲੀ ਯੋਧੇ ਅਤੇ ਸੱਤਵਾਦੀ ਮਹਾਂਪੁਰਖ ਤੋਂ ਮਹਿਰੂਮ ਹੋ ਗਿਆ ਜੋ ਦਿੱਲੀ ਦੇ ਸਾਊਥ ਬਲਾਕ ਦੇ ਦਫ਼ਤਰਾਂ ਵਿੱਚ ਬੈਠਿਆਂ ਹੀ ਸਰਹੱਦਾਂ ਤੇ ਗ਼ਰੀਬ ਅਤੇ ਭੋਲੇ-ਭਾਲੇ ਲੋਕਾਂ ਦੇ ਪੁੱਤਰਾਂ ਦੀ ਬਲੀ ਕੇ ਕੇ ਦੇਸ਼-ਭਗਤ ਅਤੇ ਕਸ਼ਮ-ਪ੍ਰਸਤ ਕਹਾਉਣ ਵਾਲੇ ਫ਼ਰੇਬੀ ਜਿਹੇ ਆਗੂਆਂ ਨਾਲੋਂ ਬਿਲਕੁਲ ਹੀ ਭਿੰਨ ਸੀ । ਉਹ ਗੁਰਬਾਣੀ ਦੀ ਗੁੜਤੀ ਨਾਲ ਵੱਡੇ ਹੋਏ ਸੀ ਅਤੇ ਉਸ ਆਸ਼ੇ ਅਨੁਸਾਰ ਹੀ ਉਹਨਾਂ ਖ਼ੁਦ ਆਪਣਾ ਸਿਰ ਡਾਹ ਕੇ ਕਸ਼ਮ ਦੀ ਕਿਸਮਤ ਘੜਨੀ ਚਾਹੀ । ਗੁਰਬਾਣੀ ਦਾ ਫ਼ੁਰਮਾਨ ਹੈ ਕਿ :

ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉਂ ਸਿਰੁ ਦੇਇ ।।
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ।।

– (ਸਲੋਕੁ ਮਹਲਾ ੩, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੭)

ਸਰਕਾਰਾਂ ਜਾਂ ਉਹਨਾਂ ਦੇ ਭਗਤ ਚਾਹੇ ਕੁਝ ਕਹਿਣ, ਸੰਤ ਜਰਨੈਲ ਸਿੰਘ ਉਨਾਂ ਦੇ ਫ਼ਤਵੇ ਦੇ ਮੁਥਾਜ ਨਹੀਂ । ਲੋਕਾਂ ਦੀਆਂ ਯਾਦਾਂ ਦੇ ਚਿਤਰਪਟ ਤੋਂ ਉਹਨਾਂ ਦੀ ਤਸਵੀਰ ਦੇ ਰੰਗ ਅਜੇ ਵੀ ਫਿੱਕੇ ਨਹੀਂ ਪਏ ਅਤੇ ਸਿੱਖ-ਸੰਗਤਾਂ ਅੱਜ ਵੀ ਕਿਸੇ ਸੰਤ ਜਰਨੈਲ ਸਿੰਘ ਨੂੰ ਢੂੰਡਦੀਆਂ ਹਨ । ਅਖਸ਼ਤੀ ਨੇਤਾਵਾਂ ਨੂੰ ਇਟਲੀ ਦੇ ਮਹਾਨ ਲਿਖਾਰੀ ਵੈਟੋਰੀਓ ਅਲਫ਼ਾਇਰੀ ਵੱਲੋਂ ਪੁਸਤਕ ਜ਼ੁਲਮ ਬਾਰੇ (Of Tyrrany) ਵਿੱਚ ਲਿਖੇ ਇਹ ਸ਼ਬਦ ਪੜਨੇ ਚਾਹੀਦੇ ਹਨ :

ਕੀ ਕਿਸੇ ਹਕੂਮਤ ਵੱਲੋਂ ਦਿੱਤਾ ਸਨਮਾਨ ਚਿਰ-ਸਥਾਈ ਹੋ ਸਕਿਆ ਹੈ ? ਲੋਕ ਨੇਕੀ ਨੂੰ, ਉਦਾਰਤਾ ਨੂੰ, ਈਮਾਨਦਾਰੀ ਨੂੰ ਪਿਆਰ ਕਰਦੇ ਹਨ । ਇਹੀ ਕਾਰਣ ਹੈ ਕਿ ਸਦੀਆਂ ਤਕ ਮਾਨ-ਸਨਮਾਨ ਉਹਨਾਂ ਯੋਧਿਆ ਨੂੰ ਮਿਲਿਆ ਹੈ ਜਿਹੜੇ ਹਕੂਮਤ ਦੇ ਪੱਖ ਦੀ ਥਾਂ ਹਕੂਮਤ ਦੇ ਵਿਰੁੱਧ ਲੜੇ, ਜ਼ਲੀਲ ਹੋਏ, ਬਰਬਾਦ ਹੋਏ ਅਤੇ ਮਰ ਗਏ । ਸਨਮਾਨ ਦੇ ਹੱਕਦਾਰ ਸਹੀ ਮਨੁੱਖ ਇਹੀ ਹਨ ।

ਨਿਰਸੰਦੇਹ, ਸੰਤ ਜਰਨੈਲ ਸਿੰਘ ਨੂੰ ਇਹ ਸਨਮਾਨ ਪ੍ਰਾਪਤ ਹੈ ਅਤੇ ਹਮੇਸ਼ਾ ਮਿਲਦਾ ਰਹੇਗਾ । ਜਿਸ ਮਾਨਸ ਦੇਹੀ ਨੂੰ ਮਹਿਫ਼ੂਜ਼ ਰੱਖਣ ਲਈ ਸਾਡੇ ਜਿਹੇ ਅਨੇਕਾਂ ਧਰਤੀ ਦੇ ਕੀੜੇ ਦਿਨ-ਰਾਤ ਚਿੰਤਾਤੁਰ ਅਤੇ ਯਤਨਸ਼ੀਲ ਰਹਿੰਦੇ ਹਨ, ਉਸ ਦੇਹੀ ਨੂੰ ਗੁਰੂ-ਅਦਬ ਅਤੇ ਕਸ਼ਮੀ-ਕਾਜ ਦੀ ਬਨਿਸਬਤ ਤੁੱਛ ਜਾਣਦਿਆਂ ਕੁਰਬਾਨ ਕਰਨ ਵਿੱਚ ਉਹਨਾਂ ਭੋਰਾ ਦੁਚਿੱਤੀ

ਨਹੀਂ ਵਿਖਾਈ । ਕਸ਼ਮ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਹਰ ਪ੍ਰਕਾਰ ਦੀ ਦੁਬਿਧਾ ਤਿਆਗ ਕੇ ਸਤਾਰਾਂ ਵਰੇ ਪਹਿਲਾਂ ਹੋਈ ਇਸ ਅਦੁੱਤੀ ਅਤੇ ਲਾਸਾਨੀ ਸ਼ਹਾਦਤ ਦੇ ਸੱਚ ਨੂੰ ਤਸਲੀਮ ਕਰੇ ਅਤੇ ਆਏ ਸਾਲ ਉਹਨਾਂ ਦੀ ਸ਼ਹੀਦੀ ਯਾਦਗਾਰ ਮਨਾਉਣ ਤੋਂ ਇਲਾਵਾ, ਜਿਨਾਂ ਅਕੀਦਿਆਂ ਅਤੇ ਕੌਮੀ ਆਸ਼ਾਵਾਂ ਲਈ ਉਹਨਾਂ ਦਿੱਲੀ ਦੇ ਕਿੰਗਰੇ ਹਿਲਾਉਣ ਦੇ ਸਮਰੱਥ ਚੇਤਨਾ ਜਗਾਈ ਸੀ, ਉਹਨਾਂ ਅਕੀਦਿਆਂ ਅਤੇ ਉਦੇਸ਼ਾਂ ਤੋਂ ਮੂੰਹ ਮੋੜ ਰਹੀ ਸਮੇਂ ਦੀ ਲੀਡਰਸ਼ਿਪ ਨੂੰ ਨਕੇਲ ਪਾਵੇ ਅਤੇ ਇਹਨਾਂ ਦੀ ਪੂਰਤੀ ਲਈ ਕਾਰਜਸ਼ੀਲ ਹੋਵੇ । ਇਹੀ ਉਹਨਾਂ ਨੂੰ ਅਸਲ ਸ਼ਰਧਾਂਜਲੀ ਹੋਵੇਗੀ । ਅਖ਼ੀਰ ਸਾਡੀ ਇਹੋ ਅਰਦਾਸ ਹੈ ਕਿ ਹਰ ਮੁਲਕ, ਹਰ ਸੂਬੇ ਹਰ ਮਜਬ, ਹਰ ਸਿਆਸੀ ਪਾਰਟੀ ਨੂੰ ਅਤੇ ਹਰ ਕਸ਼ਮ ਨੂੰ ਅਕਾਲ ਪੁਰਖ ਅਜਿਹੇ ਈਮਾਨਦਾਰ, ਬੇਲਾਗ ਅਤੇ ਆਪਾ-ਵਾਰੂ ਨੇਤਾ ਦੇਵੇ !

# ਖ਼ਾਲਸਾ

*– ਪ੍ਰੋ. ਦਵਿੰਦਰ ਸਿੰਘ*

ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ ।
ਖੁਆਰ ਹੋਏ ਸਭ ਮਿਲਹਿੰਗੇ ਬਚੇ ਸ਼ਰਨ ਜੋ ਹੋਇ।
ਧਰਤ-ਆਲਣੇ ਉੱਤੇ ਅਸੀਂ ਹਾਂ ਸਭੇ ਸਹਿਭਾਗੀ

ਅਵੱਗਿਆਕਾਰੀ ਅਤੇ ਗੁਸਤਾਖ਼ ਆਕੀ, ਅਜੋਕੇ ਯੁੱਗ ਦੇ ਇਤਿਹਾਸ ਵਿੱਚ ਕਾਮਯਾਬੀ ਨਾਲ, ਲਗਾਤਾਰ, ਪ੍ਰਤੀਨਿਧੀ-ਪ੍ਰਥਾ ਦਾ ਸ਼ੋਸ਼ਣ ਅਤੇ ਕੁਦਰਤੀ-ਵਾਤਾਵਰਣ ਦੇ ਵੈਰੀ ਕਾਨੂੰਨਾਂ ਦੀ ਉਸਾਰੀ, ਧਰਤੀ ਅਤੇ ਆਕਾਸ਼ ਉੱਤੇ ਆਪਣੇ ਕਬਜ਼ੇ ਅਤੇ ਇਸ ਨੂੰ ਦੌਲਤ ਵਿੱਚ ਬਦਲਣ ਰਾਹੀਂ ਕਰ ਰਿਹਾ ਹੈ। ਫਲਸਰੂਪ, ਧਰਤੀ ਦੇ ਜੀਵਨ-ਪਾਲਕ ਅੰਮ੍ਰਿਤ ਨੂੰ ਲਗਾਤਾਰ ਸੋਖ ਰਿਹਾ ਹੈ ।

ਅਜਿਹੇ ਕਾਬਜ਼ਕਾਰਾਂ ਵਾਲੇ ਸਥਾਪਤ ਨਿਜ਼ਾਮ ਦੁਆਰਾ ਜ਼ਿਹਨੀ ਤੌਰ ਤੇ ਗ਼ੁਲਾਮ ਕੀਤੀ ਗਈ ਖ਼ਲਕਤ ਹੀ ਅਜਿਹੇ ਸਿਸਟਮ ਦੀ ਰਾਖੀ ਬਣਾ ਦਿੱਤੀ ਗਈ ਹੈ ਜਿਹੜੀ ਕਿ ਬ੍ਰਹਿਮੰਡੀ-ਚੇਤਨਾ ਨਾਲ ਲਬਰੇਜ਼, ਸ਼ਬਦ-ਸੁਰਤ ਅਤੇ ਤਵਾਰੀਖੀ ਪੱਖੋਂ ਚੇਤੰਨ ਜੁਝਾਰੂਆਂ ਉੱਤੇ ਆਪੇ ਹੀ ਕਟਕਾਂ ਵਾਂਗੂੰ ਟੁੱਟ-ਟੁੱਟ ਪੈਂਦੀ ਹੈ ।

ਵਿਰਲੇ ਹਨ ਜਿਹੜੇ ਅਮਲਾਂ ਵਿੱਚ ਜ਼ਿੰਦਗੀ ਜਿਊਂਦੇ ਹਨ-ਸੂਖਮ ਹਸਤੀ ਦੇ ਕਾਇਨਾਤੀ ਸਰੂਪ ਵਾਲੀ; ਹੰਨੇ-ਹੰਨੇ ਮੀਰੀ-ਪੀਰੀ ਵਾਲੇ ਬਹੁ-ਧਰੁਵੀ ਸੰਸਾਰ ਦੀ ਪ੍ਰਾਪਤੀ ਦੀਆਂ ਕੋਸ਼ਿਸ਼ਾਂ ਵਿੱਚ ਲਗਨ-ਮਗਨ-ਇਸ ਏਕਾ-ਕੇਂਦਰੀ ਮਹਾਂ-ਆਕਰਾਂਤਾ* ਕੇਂਦਰਤ ਬਹੁ-ਭਾਈਚਾਰਕ ਇੱਜੜਾਂ ਵਾਲੀ ਮੰਦੀ ਦਲਦਲ ਵਿਚਕਾਰ । ਇਸ ਗ੍ਰਹਿ ਉੱਤੇ ਕੁਦਰਤ ਦੀਆਂ ਬਖ਼ਸ਼ਿਸ਼ਾਂ ਸਿਰਫ਼ ਆਪਣੀ ਕਸਬ-ਕਿਰਤ ਰਾਹੀਂ ਭੁੰਚਣ ਦੇ ਫ਼ਰਜ ਨਾਲ ਲੈਸ ਸਮ-ਸਹਿਭਾਗੀ ਅਸੀਂ, ਸਰਬ-ਸ਼ਕਤੀਮਾਨ, ਜ਼ਾਹਰਾ-ਜ਼ਹੂਰ ਹਾਜ਼ਰਾ-ਹਜ਼ੂਰ ਸ੍ਰਿਸ਼ਟੀ ਦੀ ਮਖ਼ਲੂਕ ਹਾਂ।

ਜਦੋਂ ਕਿ ਗ਼ੁਲਾਮ ਕੀਤੇ ਗਇਆਂ ਦੀ ਗ਼ੁਲਾਮ ਮਾਨਸਿਕਤਾ ਦੇ ਸਥਾਈਕਰਣ ਹਿਤ ਸੇਧਤ ਸਿੱਖਿਆ ਅਤੇ ਹੋਰ ਸੰਚਾਰ-ਸਾਧਨਾਂ ਰਾਹੀਂ, ਆਕੀ ਦੁਸ਼ਮਣ ਨਵੀਂ ਦਹਿਸਦੀ ਦੇ ਖ਼ੁਮਾਰ ਨੂੰ, ਆਪਣੀਆਂ ਕਠਪੁਤਲੀਆਂ ਨੂੰ, ਦਹਿਸਦੀ-ਸ਼ਖ਼ਸੀਅਤ ਦੇ ਰੂਪ ਵਿੱਚ ਪੇਸ਼ ਕਰਦੇ ਆ ਰਹੇ ਹਨ ਤਾਂ ਇਸ ਮੌਕੇ ਅਸੀ ਤਿਲ ਭਰ ਘੱਟ-ਗਿਣਤੀ ਜ਼ਾਹਰਾ-ਜ਼ਹੂਰ ਕਾਇਨਾਤ ਵਿਚਲੀ ਸਚਿਆਈ ਦੇ ਪੈਂਤੜੇ ਵਾਲੇ ਧਰਤ-ਆਲਣੇ ਉੱਤੇ ਕੁਦਰਤ ਦੇ ਵਰਤਮਾਨ ਸਰੂਪ ਵਿਚਲੀ ਸਾਬਤ-ਸੂਰਤ ਤਰਨਤਾਰੀ ਤਾਕਤ, ਜਿਹੜੀ ਕਿ ਵਰਭੰਡੀ ਹੁਕਮ ਦੀਆਂ ਸ਼ਕਤੀਆਂ

* ਮਹਾਂ ਹਮਲਾਵਰ

ਦੀ ਸੰਚਾਲਕ ਜ਼ਾਹਰ ਸਾਧਨ ਹੈ, ਉੱਤੇ ਡੂੰਘਾ ਈਮਾਨ ਰੱਖਣ ਵਾਲੇ ਅਸੀਂ, ਰੂਹਾਨੀ ਤਸਕੀਨਾਂ ਵਿੱਚ, ਭਾਈ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਵੀਹਵੀਂ ਸਦੀ ਦਾ ਮਨੁੱਖ ਐਲਾਨਣ ਉੱਤੇ ਸੁਖਦਾਈ ਅਨੁਭਵ ਦੀ ਗੋਦ ਵਿੱਚ ਮਹਿਸੂਸ ਕਰਦੇ ਹਾਂ ।

ਖ਼ਾਲਸਾ ਤੋਂ ਤੱਤ-ਅਰਥ ਇਹ ਵੀ ਨਿਕਲਦਾ ਹੈ ਕਿ ਸਭ ਬੰਦੇ ਕੁਦਰਤ ਦੇ ਹਨ । ਕੁਦਰਤ ਦੇ ਬੰਦੇ ਉਹ ਹੁੰਦੇ ਹਨ ਜਿਹੜੇ ਜਾਗੇ ਹੋਏ ਹਨ-ਕਿ ਉਹ ਕੁਦਰਤ ਦੇ ਹਨ ; ਜਿਹੜਿਆਂ ਨੂੰ ਚਾਨਣ ਹੈ ਕਿ ਉਹ ਕੁਦਰਤ ਦੇ ਹਨ; ਨਾ ਉਹ ਭਲਿਆਂ ਅਤੇ ਨਾ ਹੀ ਮੰਦਿਆਂ ਦੀ ਧਿਰ ਵਿੱਚ ਸ਼ਾਮਲ ਹਨ* ਕਿਉਂਕਿ ਚੰਗੇ ਮੰਦੇ ਧੜੇ ਮਨੁੱਖੀ ਹਉਮੈ ਦੀ ਕਸੌਟੀ ਉੱਤੇ ਬਣਦੇ ਹਨ । ਅਜਿਹੇ ਹਉਮੈਵਾਦੀ ਧੜੇ ਤਾਂ ਕੁਦਰਤ ਉੱਤੇ ਫ਼ਤਹਿ ਪਾਉਣ ਲਈ ਲੱਕ ਬੰਨ ਲੈਂਦੇ ਹਨ । ਕੀ ਸਰਮਾਏਦਾਰੀ, ਕੀ ਸਮਾਜਵਾਦੀ ਅਤੇ ਕੀ ਤਾਨਾਸ਼ਾਹੀ ਰਾਜ-ਸਾਰੇ ਹੀ ਕੁਦਰਤ ਨੂੰ ਕਠਪੁਤਲੀ ਵਾਂਗ ਨਚਾਉਣਾ ਲੋਚਦੇ ਰਹੇ ਹਨ । ਆਧੁਨਿਕ ਯੁੱਗ (modern Age) ਦਾ ਇਤਿਹਾਸ ਤਾਂ ਮਨੁੱਖ ਦੀਆਂ ਇਹਨਾਂ ਹੀ ਸ਼ੇਖਚਿੱਲੀ ਵਾਲੀਆਂ ਹਰਕਤਾਂ ਦਾ ਸਬੂਤ ਹੈ ਅਤੇ ਮੇਰੀ ਤੁੱਛ ਬੁੱਧੀ ਅਨੁਸਾਰ ਇਹ ਸਾਰੀਆਂ ਤਾਕਤਾਂ ਗੁਰਮਤਿ ਵਿਚਾਰਾਂ ਅਨੁਸਾਰ ਆਕੀ ਤਾਕਤਾਂ ਹਨ । ਅਕਾਲ-ਪੁਰਖ ਵਾਹਿਗੁਰੂ ਜੀ ਦਾ ਖ਼ਾਲਸਾ ਕੌਣ ਹੈ ? ਉਹ ਖਾਲਸਾ ਹੈ ਜਿਹੜਾ ਕੁਦਰਤ ਵਿੱਚ ਭਰਪੂਰ ਵੱਸ ਰਹੀ ਅਤੇ ਅਨੰਤ ਸੱਤਾ ਸੰਬੰਧੀ ਜਾਗਰੂਕ ਹੈ; ਜਿਸ ਨੇ ਆਪਣਾ ਆਪਾ ਪੂਰੇ ਹੋਸ਼ੋ-ਹਵਾਸ ਅਤੇ ਸਹਿਜ ਨਿਸਚੇ ਵਿੱਚ ਸਥਿਰ ਹੋ ਕੇ ਇਸ ਅਕਾਲੀ ਸੱਤਾ ਦੇ ਭਾਣੇ ਨੂੰ ਸੌਂਪਿਆ ਹੈ । ਅਜਿਹਾ ਮਨੁੱਖ ਹੀ ਖ਼ਾਲਸਾ ਹੈ, ਭਾਵ ਕੁਦਰਤ ਦਾ ਬੰਦਾ ਹੈ । ਕੁਦਰਤ ਦਾ ਹਰ ਬੰਦਾ, ਜੀਵ, ਧੁਰੋਂ ਪ੍ਰਭੁਸੱਤਾ-ਧਾਰਕ ਹੀ ਆਉਂਦਾ ਹੈ । ਉਸ ਦੀ ਮਰਜ਼ੀ ਹੈ ਕਿ ਆਪਣੀ ਪ੍ਰਭੂਸੱਤਾ ਪ੍ਰਾਪਤ ਹਸਤੀ ਵੱਲੋਂ ਬਖ਼ਸ਼ੀ ਮੀਰੀ-ਪੀਰੀ, ਗਿਆਨ ਅਤੇ ਗੁਰਤਾ ਰਾਹੀਂ ਦੁਨਿਆਵੀ ਆਕਾਵਾਂ ਯਾਨੀ ਮਾਲਕਾਂ ਜਾਂ ਸਵਾਮੀਆਂ ਦੇ ਬਾਣੇ ਅਤੇ ਰਚੇ ਝੂਠੇ ਜਗ ਦੀ ਸ਼ਨਾਖ਼ਤ ਕਰੇ ਅਤੇ ਇਹਨਾਂ ਨੂੰ ਢਾਹ ਕੇ ਮੈਦਾਨ ਕਰੇ । ਸੰਸਾਰ ਦੇ ਬਹੁਤੇ ਦੇਸ਼ਾਂ ਵਿੱਚ ਮਨੁੱਖੀ ਸੰਸਥਾਵਾਂ, ਜਿਨਾਂ ਨੂੰ ਅਸੀਂ ਕਾਨੂੰਨ, ਸੰਵਿਧਾਨ, ਨਿਜ਼ਾਮ, ਜ਼ਾਬਤਾ ਅਤੇ ਥਾਣੇ-ਕਚਹਿਰੀਆਂ ਆਦਿ ਸੱਦਦੇ ਹਾਂ, ਇਹ ਆਕੀ ਬਿਰਤੀਆਂ ਦੇ ਸੋਮੇ, ਪਾਲਣਹਾਰੇ, ਘੜਨਹਾਰ ਅਤੇ ਜ਼ਾਮਨ ਹਨ ਅਤੇ ਆਕੀਆਂ ਦੇ ਪਹਿਰੇਦਾਰ ਸਾਬਤ ਹੋਏ ਹਨ । ਇਹਨਾਂ ਜੁਗਤਾਂ ਨੇ ਮਨੁੱਖ ਦੀ ਧੁਰੋਂ ਬਖ਼ਸ਼ੀ ਪ੍ਰਭੂਸੱਤਾ ਨੂੰ ਅਮਲੀ ਤੌਰ ਉੱਤੇ ਦੁਨੀਆ ਅੰਦਰ ਸਰਗਰਮ ਨਹੀਂ ਹੋਣ ਦੇਣਾ । ਇਹਨਾਂ ਤੋਂ ਖ਼ੁਆਰ ਹੋ ਕੇ ਆਖ਼ਰ ਮਨੁੱਖ ਸੋਚਦਾ ਹੈ ਕਿ ਜਦੋਂ ਤੀਕਰ ਆਕੀ ਇਸ ਸੰਸਾਰ ਉੱਤੇ ਬਾਕੀ ਹਨ ਤਾਂ ਸਮਾਨਤਾ, ਬਰਾਬਰੀ ਦੇ ਸਿਧਾਂਤ ਜਾਂ ਅੱਗੇ ਵਧਣ ਦੇ ਬਰਾਬਰ ਹੱਕ ਸਿਰਫ਼ ਦਿਖਾਵੇ ਦੇ ਆਡੰਬਰ ਹਨ ਕਿਉਂਕਿ ਨਿਸ਼ਾਨਾ ਤਾਂ ਫਿਰ ਵੀ ਆਕੀ (ਕਬਜ਼ਾਕਾਰੀ ਬਿਰਤੀਆਂ ਅਤੇ ਪ੍ਰਾਪਤੀ) ਬਣਨਾ ਹੀ ਹੈ । ਧਰਤੀ ਮਨੁੱਖਾਂ ਅਤੇ ਹੋਰ ਜੀਵਾਂ ਦਾ ਆਲਣਾ ਹੈ ਅਤੇ ਅਸੀਂ ਸਾਰੇ ਹੀ ਇਸ ਦੀਆਂ ਬਖ਼ਸ਼ਿਸ਼ਾ ਭੁੰਚਣ ਵਾਲੇ ਸਹਿਭਾਗੀ ਹਾਂ । ਇਤਿਹਾਸ ਵਿੱਚ ਸਭ ਤੋਂ ਪਹਿਲਾਂ ਸਤਿਗੁਰ ਪਾਤਸ਼ਾਹ ਗੋਬਿੰਦ ਸਿੰਘ ਜੀ ਦੁਆਰਾ ਪ੍ਰਗਟ ਕੀਤੇ ਅਕਾਲ ਪੁਰਖ ਜੀ ਦੇ ਖ਼ਾਲਸੇ ਨੇ ਧਰਤ ਦੇ ਵੰਡੇ ਹੋਏ ਇੱਕ ਆਲਣੇ ਉੱਤੇ ਕਾਬਜ਼, ਮਨੁੱਖਾਂ ਦੀ ਪ੍ਰਭੁਸੱਤਾ ਨੂੰ ਜਬਰੀ ਹੜੱਪੀ ਬੈਠੀ, ਆਕੀ ਰਾਜਸ਼ਾਹੀ ਨੂੰ ਢਾਹ ਕੇ ਮੈਦਾਨ ਕੀਤਾ ਅਤੇ ਫਿਰ ਬਾਹਰੀ ਆਲਣਿਆਂ (ਮੁਲਕਾਂ) ਦੇ ਆਕਾ, ਜਿਹੜੇ ਆਜ਼ਾਦ ਅਤੇ ਸਮਾਨ ਸਹਿਭਾਗੀਆਂ ਦੇ ਆਲਣੇ ਉੱਤੇ ਬਿੱਲੇ ਵਾਂਗੂੰ ਝਪੱਟਾ ਮਾਰਨ ਆਏ, ਨੂੰ ਉਲਟਾ ਉਹਨਾਂ ਦੇ ਹੀ ਆਲਣਿਆਂ ਵਿੱਚ ਕੈਦ ਕਰ ਦਿੱਤਾ । ਇਸ ਪੀਰਾਂ ਦੇ ਪੀਰ ਅਤੇ ਮੀਰਾਂ ਦੇ ਮੀਰ ਖ਼ਾਲਸੇ ਨੇ ਮੀਰੀ, ਜਿਹੜੀ ਗੁਰੂ ਗ੍ਰੰਥ ਸਾਹਿਬ ਦੇ ਗਿਆਨ ਕਾਰਣ ਪ੍ਰਾਪਤ ਹੋਈ ਹੈ, ਨੂੰ ਲੰਗਰ ਵਾਂਗੂੰ ਹੰਨੇ-ਹੰਨੇ ਵਰਤਾ ਦਿੱਤਾ । ਪੰਜਾਬ ਆਲਣੇ ਦੇ ਅੰਦਰ ਖ਼ਾਲਸਾ-ਰਾਜ ਵੇਲੇ ਮਨੁੱਖ ਨੇ ਦੀਵਾਨੀ, ਜ਼ਾਬਤਾਦਾਰੀ, ਅਦਲੀ ਅਤੇ ਕਿੱਤਾਕਾਰੀ ਵਿੱਚ ਪ੍ਰਭੂਸੱਤਾ, ਸਹਿਭਾਗੀ ਸਵੈ-ਰਾਜ ਰਾਹੀਂ ਭੋਗੀ (1752-1849)-ਜਿਸ ਦਾ ਰਾਖਾ ਖ਼ੁਦ ਗੁਰੂ-ਪੰਥ ਖ਼ਾਲਸਾ ਸੀ ।

* ਬਾਹਰੀ (ਬ੍ਰਾਹਮਣੀ) ਪ੍ਰਭਾਵ ਚੋਂ ਮਿਲੀ ਹੋਣ ਕਾਰਣ ।

ਉਸ ਤੋਂ ਬਾਅਦ ਅਮਰੀਕੀ ਅਤੇ ਫ਼ਰਾਂਸੀਸੀ ਇਨਕਲਾਬ (1783, 1789) ਆਏ ਅਤੇ ਬਾਅਦ ਵਿੱਚ ਰੂਸੀ (1917), ਚੀਨੀ (1950) ਆਦਿ ਇਨਕਲਾਬ ਆਏ । ਪਹਿਲੇ ਇਨਕਲਾਬ ਰਾਜਸ਼ਾਹੀ ਆਕਾ ਦੇ ਖ਼ਿਲਾਫ਼ ਸੀ ਤਾਂ ਜੋ ਰਾਜਸੀ ਤਾਕਤ (ਮੀਰੀ) ਆਕਾ ਦੀ ਗਿ੍ਫ਼ਤ ਤੋਂ ਆਜ਼ਾਦ ਹੋ ਕੇ ਲੋਕਾਂ ਵਿੱਚ ਵਰਤੇ । ਬਾਅਦ ਦੇ ਲਾਲ ਇਨਕਲਾਬ ਵਜੋਂ ਜਾਣੇ ਜਾਂਦੇ ਸੰਗ੍ਰਾਮ ਹਰ ਪ੍ਰਕਾਰ ਦੇ ਸਰਮਾਏਦਾਰੀ ਆਕਾ ਅਤੇ ਆਕਾ ਬਿਰਤੀਆਂ ਦੇ ਖ਼ਿਲਾਫ਼ ਸਿਰੇ ਚੜ੍ਹਾਏ ਗਏ ਸਨ । ਪਰ ਸਾਰੇ ਇਨਕਲਾਬੀ, ਪ੍ਰਤੀਨਿਧੀ ਸੰਸਥਾਵਾਂ ਦੁਆਰਾ ਠੱਗੇ ਗਏ । ਆਕਾ ਬਿਰਤੀਆਂ ਨੇ ਸਭ ਕੁਝ ਖਰੀਦ ਲਿਆ ਅਤੇ ਪ੍ਰਤੀਨਿਧੀ ਸੰਸਥਾਵਾਂ ਨਵੀਆਂ ਆਕਾ-ਤਾਕਤਾਂ ਦੇ ਹਿਤਾਂ ਦੀ ਪ੍ਰਤੀਨਿਧਤਾ ਕਰਨ ਲੱਗ ਪਈਆਂ-ਇੱਥੋਂ ਤਕ ਕਿ ਅੰਤਰ-ਰਾਸ਼ਟਰੀ ਸੰਸਥਾਵਾਂ ਵੀ ਉਹਨਾਂ ਦੇ ਹਿਤ ਪੂਰਦੀਆਂ ਵਿਖਾਈ ਦਿੰਦੀਆਂ ਹਨ । ਹੁਣ ਸਰਬ-ਸੰਸਾਰੀ ਆਕਾ-ਬਿਰਤੀਆਂ ਅਤੇ ਹਸਤੀਆਂ ਦੇ ਦੌਰ ਵਾਲਾ ਉੱਤਰ-ਆਧੁਨਿਕ ਰਾਜ ਸ਼ੁਰੂ ਹੋ ਚੁੱਕਾ ਹੈ ਪਰ ਹਾਲਾਂ ਤੀਕਰ ਖ਼ਾਲਸਾ-ਰਾਜ ਵਾਲੇ ਬਹੁ-ਧਰੁਵੀ ਸੰਸਾਰ, ਬਹੁ-ਕੇਂਦਰੀ ਸਮਾਜ, ਕਿੱਤਾ-ਪੇਸ਼ਾਵਰੀ-ਮਾਲਕੀ ਇਤਿਆਦਿਕ ਦੇ ਬੀਜ ਇਸ ਉੱਤਰ-ਆਧੁਨਿਕ ਕਾਲ ਦੀ ਕੁੱਖ ਨੇ ਸਵਿਕਾਰ ਨਹੀਂ ਕੀਤੇ । ਲੱਗਦਾ ਹੈ ਕਿ ਉੱਤਰ-ਆਧੁਨਿਕ ਕਾਲ ਦੇ ਮਨੁੱਖਾਂ ਨੇ ਖੁਆਰੀ ਦੇ ਦੌਰ ਦਾ ਸੁਆਦ ਲੈਣ ਤੋਂ ਬਿਨਾ ਸਬਕ ਨਹੀਂ ਸਿੱਖਣਾ । ਜੇ ਸਿੱਖੇਗਾ ਤਾਂ ਹੀ ਤਾਂ ਸਿੱਖ ਹੋਵੇਗਾ ਅਤੇ ਜੇ ਸਿੱਖ ਹੋ ਕੇ ਸਿੱਖੇਗਾ ਤਾਂ ਹੀ ਉਹ ਕੁਦਰਤ-ਅਕਾਲ ਦਾ ਜ਼ਾਹਰਾ-ਜ਼ਹੂਰ ਸਰੂਪ ਹੈ। ਇਸੇ ਕਾਰਣ ਖ਼ਾਲਸਾ-ਬਿਰਤੀ ਹਮੇਸ਼ਾ ਹੀ ਕੁਦਰਤ ਅਤੇ ਮਨੁੱਖਾਂ ਉੱਤੇ ਕਾਬਜ਼ਕਾਰੀ-ਬਿਰਤੀ ਦੀ ਧਾਰਣੀ ਆਕਾ-ਬਿਰਤੀ ਨਾਲ ਖੰਡਾ ਖੜਕਾਉਂਦੀ ਰਹਿੰਦੀ ਹੈ । ਫ਼ਰਕ ਇਹ ਹੈ ਕਿ ਬਹੁਤੀ ਵਾਰੀ ਖ਼ਾਲਸਾ ਸੰਬੋਧਨ ਦੇ ਧਾਰਕ ਸਿਰਫ਼ ਭੇਖ ਧਾਰਣ ਨੂੰ ਹੀ ਬਿਰਤੀ ਦਾ ਬਦਲ ਸਮਝ ਲੈਂਦੇ ਹਨ ਅਤੇ ਕਕਾਰਾਂ ਨੂੰ ਜਨੇਊ ਵਰਗੀ ਭਾਵਨਾ ਅਤੇ ਪ੍ਰਯੋਜਨ ਸਮਝ ਕੇ ਹੀ ਕੱਟੜਤਾ ਵਿਖਾਲਦੇ ਹਨ ਜਦੋਂ ਕਿ ਕਕਾਰ ਤਾਂ ਆਕਾ ਅਨਸਰਾਂ, ਜਿਨਾਂ ਦੀ ਮਾਲਕੀ ਵਿੱਚ ਤਬਾਹਕੁਨ ਤਾਕਤਵਰ-ਨਾਸ਼ਕਾਰੀ ਸਾਧਨ-ਸ਼ਸਤਰ ਮੌਜੂਦ ਹਨ, ਦੇ ਵਿਰੁੱਧ ਜੂਝਣ ਅਤੇ ਮੈਦਾਨਾ ਕਰਣ ਹਿਤ, ਖ਼ਾਲਸੇ ਦੀ ਛਾਪਾ-ਮਾਰੂ ਜਿੰਦਗੀ ਦੇ ਸੰਦ ਅਤੇ ਹਥਿਆਰ ਹਨ-ਜਿਨਾਂ ਦੇ ਭਰੋਸੇ ਸੰਗ ਉਹ ਦੰਗਾ-ਪੰਗਾ ਰਚਾ ਕੇ ਆਕੀ ਵਿਵਸਥਾ ਨੂੰ ਉਥਲ-ਪੁਥਲ ਵਿੱਚ ਪਾਉਂਦਾ ਹੈ ਅਤੇ ਉਹਨਾਂ ਨੂੰ ਤਬਾਹਕਾਰੀ ਅਤੇ ਨਾਸ਼ਕਾਰੀ ਸ਼ਸਤ੍-ਸਾਧਨਾਂ ਤੋਂ ਮੁਕਤ ਕਰ ਕੇ ਸੰਤ-ਬਿਰਤੀ ਨੂੰ ਸੌਂਪਦਾ ਹੈ ਕਿਉਂਕਿ ਸੰਤ ਜਗ ਵਿੱਚ ਹਮੇਸ਼ਾ ਹੀ ਸਹਾਈ ਹੁੰਦਾ ਹੈ । ਪੰਥ-ਖ਼ਾਲਸਾ ਗੁਰੂ ਦੀ ਪਦਵੀ ਤੇ ਸੁਸ਼ੋਭਿਤ ਹੈ-ਇਸ ਕਾਰਣ ਜਿੱਥੇ-ਜਿੱਥੇ ਆਕਾ ਅਤੇ ਆਕਾ ਬਿਰਤੀਆਂ ਖ਼ਿਲਾਫ਼ ਜੰਗ ਜਾਂ ਸੰਗ੍ਰਾਮ ਹੋ ਰਿਹਾ ਹੈ ਉਹ ਜਾਣੇ ਜਾਂ ਅਣਜਾਣੇ ਖ਼ਾਲਸਾ-ਪਾਤਸ਼ਾਹੀ ਲਈ ਸੰਗ੍ਰਾਮ ਕਿਹਾ ਜਾਣਾ ਬਣਦਾ ਹੈ । ਹਿੰਦੁਸਤਾਨ ਦਾ ਸਮਾਜੀ ਸਰੂਪ ਅਤਿ-ਕੇਂਦਰਤ ਬਹੁ-ਭਾਈਚਾਰਾ ਆਦਿਕ ਸ਼ਬਦਾਂ ਵਿੱਚ ਬਿਆਨਿਆ ਜਾ ਸਕਦਾ ਹੈ । ਇਹ ਵਰਣ-ਪ੍ਰਥਾ ਉੱਤੇ ਆਧਾਰਤ ਹੈ ਅਤੇ ।ਗੀਵੀਂ ਸਦੀ ਦੀ ਸ਼ੁਰੂਆਤ ਵੇਲੇ ਉਪਰੋਕਤ ਸਮਾਜ ਦੇ ਪ੍ਰਾਚੀਨ-ਕਾਲੀਨ ਬੁਨਿਆਦੀ ਸਾਹਿਤ ਨੂੰ ਯੂਨੀਵਰਸਿਟੀਆਂ ਦੇ ਸਿਲੇਬਸ ਵਿੱਚ ਲਾਗੂ ਕੀਤਾ ਜਾ ਰਿਹਾ ਹੈ ਜਦੋਂ ਕਿ ਬਹੁਤਾ ਤਾਂ ਪਹਿਲਾਂ ਹੀ ਪੜ੍ਹਾਇਆ ਜਾ ਰਿਹਾ ਹੈ ਤਾਂ ਜੋ ਅਜਿਹੇ ਸਮਾਜ ਨੂੰ ਹੀ ਅਸੀਂ ਸੁਤੇ-ਸਿੱਧ ਹੀ ਸੁਭਾਵਕ ਰੂਪ ਵਿੱਚ, ਸਿੱਖਿਆ-ਸਿਸਟਮ ਰਾਹੀਂ, ਸਰਬੋਤਮ ਅਤੇ ਆਦਰਸ਼ ਮੰਨ ਕੇ ਹਉਮੈ-ਪ੍ਰਧਾਨ ਸ਼ਖ਼ਸੀਅਤ ਬਣੇ ਰਹੀਏ । ਅਜਿਹੀ ਸਿੱਖਿਆ-ਦੀਖਿਆ ਦੇ ਧਾਰਕ ਹਿੰਦੁਸਤਾਨ ਦੇ ਸਾਰੇ ਭਾਈਚਾਰਿਆਂ ਵਿੱਚ ਵੱਡੀ ਗਿਣਤੀ ਵਿੱਚ ਮੌਜੂਦ ਹਨ ; ਮਾਨਸਿਕ ਰੂਪ ਵਿੱਚ ਗ਼ੁਲਾਮ ਹਨ ਅਤੇ ਦੁਨਿਆਵੀ ਪੈਂਤੜੇ ਵਿੱਚ ਉਹ ਕਟਕਾਂ ਵਾਂਗੂੰ ਖ਼ਾਲਸਾ-ਬਿਰਤੀ-ਧਾਰਕਾਂ ਉੱਤੇ ਟੁੱਟ ਪੈਣ ਲਈ ਤਿਆਰ ਰਹਿੰਦੇ ਹਨ । ਆਲਣੇ ਦੇ ਸਮਾਨ ਸਹਿਭਾਗੀ ਆਦਿਕ ਵਿਚਾਰ ਉਹਨਾਂ ਦੇ ਪੇਸ਼ਾਵਰ-ਮੁਕਾਬਲਿਆਂ ਦੇ ਸ਼ਹਿਰੀ ਅਰਥਚਾਰੇ ਅਤੇ ਨੀਤੀ ਦੇ ਦੰਗਲ, ਜਿਨਾਂ ਵਿੱਚ ਸਹਿਭਾਗੀਆਂ ਦੀਆਂ ਲਾਸ਼ਾ ਉੱਤੇ

ਪੈਰ ਰੱਖ ਕੇ ਲੰਘਣਾ ਪੈਂਦਾ ਹੈ ਆਦਿਕ, ਦੇ ਸਾਹਵੇਂ ਉਹਨਾਂ ਨੂੰ ਸਮਝ ਹੀ ਨਹੀਂ ਪੈਂਦੇ; ਸਗੋਂ ਉਲਟਾ ਚੁੰਧਿਆਈ ਹੋਈ ਸਮਝ ਦੇ ਧਾਰਕ ਉਹ, ਇਹਨਾਂ ਵਿਚਾਰਾਂ ਨੂੰ ਨਾ ਸਮਝਦੇ ਹੋਏ ਵੀ, ਇਹਨਾਂ ਦੇ ਧਾਰਨੀਆਂ ਨੂੰ ਪਛੜੇ ਹੋਏ ਦੱਸਦੇ ਹਨ । ਇਸ ਨੂੰ ਕਹਿੰਦੇ ਹਨ, ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ । ਚੁੰਧਿਆਈਆਂ ਹੋਈਆਂ ਇਹ ਪਾਪੀ ਆਕਾ-ਬਿਰਤੀਆਂ ਪਾਪ ਸੰਗ੍ਰਹਿ ਕਰ ਰਹੀਆਂ ਹਨ ਅਤੇ ਅਸੀਂ ਜਾਣਦੇ ਹਾਂ ਕਿ ਕੁਦਰਤ ਦੀ ਲਾਠੀ ਦੀ ਆਵਾਜ਼ ਨਹੀਂ ਹੁੰਦੀ, ਦੇਰ ਨਾਲ ਆਉਂਦੀ ਹੈ ਪਰ ਦਰੁਸਤ ਆਉਂਦੀ ਹੈ ਅਤੇ ਜਦੋਂ ਆਉਂਦੀ ਹੈ ਤਾਂ ਪਾਪੀ ਆਕਾ--ਬਿਰਤੀਆਂ ਅੰਨੀਆਂ-ਬੋਲੀਆਂ ਹੋ ਜਾਂਦੀਆ ਹਨ । ਇਹ ਸਥਿਤੀ ਅੱਜ ਵੀ, ਪੰਜ ਸੌ ਸਾਲ ਪਹਿਲਾਂ ਕਹੀ ਹੋਈ, ਸੱਚ ਹੈ ਕਿ ਹਿੰਦੁਸਤਾਨ-ਰਤਨ ਇਹਨਾਂ (ਆਕਾ-ਬਿਰਤੀਆਂ) ਨੇ ਵਿਗਾੜ ਲਿਆ ਹੈ ਅਤੇ ਹੁਣ ਰਾਹ ਨਜ਼ਰ ਨਹੀਂ ਆ ਰਿਹਾ । ਸ਼ਰਮ-ਧਰਮ ਦੋਵੇਂ ਛੁਪ ਖੜੇ ਹਨ; ਜਨੇਊਧਾਰੀ ਅਤੇ ਕਲਮਾਧਾਰੀ (ਮੁਸਲਮਾਨ) ਤਾਂ ਛੱਡੋ, ਹੁਣ ਤਾਂ ਖ਼ਾਲਸਾ-ਭੇਖਾਧਾਰੀ ਹੀ ਖ਼ਾਲਸਾ-ਬਿਰਤੀ-ਧਾਰਕਾਂ ਦੇ ਆਹੂ ਲਾਹੁਣ ਲਈ ਨਾ ਸਿਰਫ਼ ਤਿਅਰ-ਬਰ-ਤਿਆਰ ਹੀ ਹੈ, ਸਗੋਂ ਪਿਛਲੇ ਕਾਫ਼ੀ ਸਮਿਆਂ ਤੋਂ ਆਹੂ ਲਾਹੁੰਦਾ ਵੀ ਆ ਰਿਹਾ ਹੈ । ਇਹ ਕਰਾਮਾਤ ਸੰਚਾਰ ਅਤੇ ਸਿੱਖਿਆ-ਸਾਧਨਾਂ ਅਤੇ ਕਿਰਤ ਦੀ ਗ਼ੁਲਾਮੀ ਆਦਿਕ ਦੀ ਹੈ, ਜਿਹੜੇ ਪੂਰਬ ਅਤੇ ਪੱਛਮ ਨੇ, ਆਕਾ ਮਕਸਦਾਂ ਲਈ, ਮੇਲ ਕੇ ਸਿੱਧ ਕਰ ਲਏ ਹਨ । ਸਿੱਖ ਹਿਤਾਂ ਦੀ ਉਸਾਰੀ ਅਤੇ ਰੱਖਿਆ ਲਈ ਵੀ ਇਹੋ ਸਾਧਨ ਸਿੱਖਾਂ ਦੁਆਰਾ ਹੀ ਨਕਲ ਕਰ ਕੇ ਉਸਾਰ ਲਏ ਗਏ ਹਨ ਅਤੇ ਲਗਾਤਾਰ ਸਿਰਜੇ ਜਾ ਰਹੇ ਹਨ । ਇਸੇ ਕਾਰਣ ਸਿੱਖ-ਸੰਸਥਾਵਾਂ, ਨਤੀਜੇ ਵਜੋਂ, ਆਕੀ-ਬਿਰਤੀਆਂ ਦਾ ਵਿਰੋਧ ਤਾਂ ਕੀ, ਆਕੀ-ਬਿਰਤੀਆਂ ਦੀ ਸ਼ਨਾਖ਼ਤ ਵੀ ਨਹੀਂ ਕਰ ਸਕਦੀਆਂ । ਗੁਰਦੁਆਰੇ ਤੱਤ-ਅਰਥ ਅਨੁਸਾਰ ਸਾਧਨ-ਦੁਆਰਾ ਜਾਂ ਗੁਰਦੁਆਰਾ ਯਾਨੀ ਜੁਗਤੀ-ਦੁਆਰਾ ਦੇ ਰੂਪ ਵਿੱਚ ਸਿੱਖ-ਸਿੱਖਿਆ ਦੇ ਸਾਧਨ ਹੋਣ ਦਾ ਜ਼ਰੀਆ ਹੋਣਾ ਚਾਹੀਦੇ ਸਨ ਨਾ ਕਿ ਪੂਜਾ ਅਤੇ ਅਰਾਧਨਾ ਦੇ ਕੇਂਦਰ । ਹੁਣ ਤਾਂ ਤਖ਼ਤਾਂ ਦੇ ਜਥੇਦਾਰ ਹੀ ਇਹਨਾਂ ਨੂੰ ਪੂਜਾ ਦੇ ਅਸਥਾਨ ਜਾਂ ਗੁਰੂ-ਘਰ ਕਰਾਰ ਦੇ ਰਹੇ ਹਨ; ਕਰਾਰ ਦੇਣ ਵੀ ਕਿਉਂ ਨਾ ? ਆਖ਼ਰਕਾਰ ਇਹ ਪ੍ਰਤੀਨਿਧੀ ਸੰਸਥਾਵਾਂ ਦੇ ਮੁਲਾਜ਼ਮ ਹਨ ਅਤੇ ਆਕਾ-ਬਿਰਤੀਆਂ ਦੇ ਹਿਤਾ ਦੇ ਪਹਿਰੇਦਾਰ ਅਤੇ ਪ੍ਰਤੀਨਿਧੀ-ਨਿਜ਼ਾਮ ਦੇ ਲਾਭ-ਪ੍ਰਾਪਤ-ਕਰਤਾ ਅੰਗ ਹਨ । ਹੁਣ ਤਾਂ ਸਾਰੇ ਹਿੰਦੁਸਤਾਨ ਦੇ ਗੁਰਦੁਆਰਿਆਂ ਦੇ ਏਕੀਕਰਣ ਦੇ ਕਾਨੂੰਨ ਦੀ ਮੰਗ ਕੀਤੀ ਜਾ ਰਹੀ ਹੈ । ਕਿਨਾਂ ਕੋਲੋਂ ? ਕਿਸ ਮਕਸਦ ਲਈ ? ਮਰਿਆਦਾ ਦਾ ਏਕੀਕਰਣ ਕਰਨ ਹਿਤ ਕਿਸ ਤਾਕਤ ਦਾ ਇਸਤੇਮਾਲ ਹੋਵੇਗਾ ? ਖ਼ਾਲਸੇ ਦੇ ਮਾਲਕ ਅਕਾਲ ਪੁਰਖ ਕੋਲੋਂ ਤਾਂ ਕਾਨੂੰਨ ਦੀ ਮੰਗ ਹੋ ਹੀ ਨਹੀਂ ਸਕਦੀ। ਗੁਰਦੁਆਰੇ ਦੇਸ਼ ਦੇ ਕਾਨੂੰਨ ਦੀ ਕਬੱਡੀ ਖੇਡਣ ਦੇ ਅਸਥਾਨ ਅਤੇ ਜਨਮ, ਮਰਨ-ਪਰਨੇ ਦੇ ਕਰਮ-ਕਾਂਡੀ ਅਸਥਾਨ ਮਾਤਰ ਹੋ ਨਿੱਬੜੇ ਹਨ । ਗੁਰੂ ਗ੍ਰੰਥ ਸਾਹਿਬ ਦੀ ਕਾਨੂੰਨੀ-ਹਸਤੀ ਦੇ ਨਾਂ ਉੱਤੇ ਹਜ਼ਾਰਾਂ ਏਕੜ ਜ਼ਮੀਨਾਂ ਜਾਂ ਜਾਇਦਾਦਾਂ ਹਨ-ਜਿਨਾਂ ਤੋਂ ਬਹੁਤ ਲੋਕੀਂ ਪਸੀਨਾ ਵਹਾ ਕੇ ਰਿਜ਼ਕ ਪੈਦਾ ਕਰਦੇ ਹਨ, ਧਰਮ ਦੀ ਕਿਰਤ ਕਰਦੇ ਹਨ । ਕੱਲ ਨੂੰ ਸਾਡੇ ਵਿਚਲੀਆਂ ਆਕਾ-ਬਿਰਤੀਆਂ ਕਚਹਿਰੀਆਂ ਵਿੱਚ ਮੁਕੱਦਮੇ ਦਰਜ ਕਰ ਕੇ ਗੁਰੂ ਗ੍ਰੰਥ ਸਾਹਿਬ ਨੂੰ ਆਕਾ ਧੜੇ ਵਿੱਚ ਸ਼ਾਮਲ ਕਰ ਲੈਣਗੇ; ਧਰਮ ਦੀ ਕਿਰਤ ਕਰਨ ਵਾਲਿਆਂ ਨੂੰ ਜ਼ਮੀਨਾਂ ਤੋਂ ਦਰਬਦਰ ਗੁਰੂ ਗ੍ਰੰਥ ਸਾਹਿਬ ਦੇ ਨਾਮ ਉੱਤੇ ਕੀਤਾ ਜਾਵੇਗਾ ।

ਇਸ ਪ੍ਰਕਾਰ ਚਕ੍ਰਵਿਯੂ ਸਫਲ ਹੋ ਜਾਵੇਗਾ, ਜਿਸ ਦੇ ਵਿੱਚ, ਆਰੰਭ ਵੇਲੇ, ਆਗੂਆਂ ਦੀ ਗ਼ਲਤੀ ਰਾਹੀਂ ਸਿੱਖ-ਸਮੂਹ ਕਾਨੂੰਨ ਦੇ ਇੱਕ ਵੱਡੇ ਮਹਾਂ-ਅਕਾਰੀ ਢਾਂਚੇ ਵਿੱਚ ਐਸ.ਜੀ.ਪੀ.ਸੀ. ਐਕਟ ਰਾਹੀਂ ਆਪਣੀ ਮਰਜ਼ੀ ਨਾਲ ਘੁਸ ਗਿਆ ਸੀ । ਇਸ ਭੁਲ-ਭੁਲਈਆਂ ਵਾਲੇ ਮਹਾਂ-ਅਕਾਰੀ ਢਾਂਚੇ ਵਿੱਚ ਇਹ ਸਮੂਹ ਗੁਆਚਿਆ ਹੋਇਆ ਹੈ ਕਿਉਂਕਿ ਸਿੱਖੀ ਗੁਆਚ ਗਈ ਹੈ ਅਤੇ *ਪਰਦੇਸਣ-ਪੁਜਾਰੀ ਬਿਰਤੀ ਤੇਜ-ਪੂਜਾ ਦੀ ਭਾਲ ਵਿੱਚ ਦਸ ਗੁਰੂਆਂ ਨੂੰ ਕਦੇ ਅਵਤਾਰ, ਕਦੇ ਪੈਗ਼ੰਬਰ, ਕਦੇ ਦੇਹਧਾਰੀ ਗੁਰੂ-ਡੰਮ ਅਤੇ ਦੇਹਧਾਰੀ

ਸਵਾਮੀਆਂ, ਸੰਤਾਂ-ਸਾਧਾਂ ਦੇ ਰੂਪ ਵਿੱਚ ਢੂੰਡਦੀ ਵਿਆਕੁਲ ਹੋਈ ਪਈ ਹੈ । ਵੱਡੇ ਭਾਗ ਮਨੁੱਖ ਦੇ, ਹਰਿਜੂ ਦੇ ਮਨੁੱਖਾ ਦੇਹੀ ਚ ਹਰਿਮੰਦਰ ਵਿੱਚ ਆਵਣ ਦੇ ਕਾਰਣ ਜਾਗੇ ਸਨ । ਅੱਜ ਬਾਹਰਮੁਖੀ ਕਰਮ-ਕਾਂਡਾਂ ਕਾਰਣ ਤੇਜ ਦੇਹੀ ਨੂੰ ਤਿਆਗ ਗਿਆ ਹੈ ਅਤੇ ਭਾਗ ਮੱਥੇ ਤੋਂ ਮਿਟ ਚੁੱਕੇ ਹਨ । ਉਪਰੋਕਤ ਬਿਆਨੇ ਗਏ ਕਾਨੂੰਨ ਨੁਕਤੇ ਦੇ ਜ਼ੋਰ ਨਾਲ ਹੀ, ਸਟੇਟ ਦੀ ਅਟੰਕ ਤਾਕਤ ਦੇ ਇਸਤੇਮਾਲ ਦੁਆਰਾ ਹੀ ਸਾਰੇ ਹਿੰਦੁਸਤਾਨ ਦੇ ਗੁਰਦੁਆਰਿਆਂ ਦੀ ਮਰਿਆਦਾ, ਆਲ ਇੰਡੀਆ ਗੁਰਦੁਆਰਾ ਐਕਟ ਰਾਹੀਂ ਹੀ ਇੱਕ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਆਗੂਆਂ, ਅਖੌਤੀ ਨੌਜੁਆਨਾਂ ਅਤੇ ਬੁੱਧੀਜੀਵੀ ਪਰਾਜੀਵੀਆਂ ਦੁਆਰਾ ਆਲ ਇੰਡੀਆ ਗੁਰਦੁਆਰਾ ਐਕਟ ਮੰਗਿਆ ਜਾ ਰਿਹਾ ਹੈ ਅਤੇ ਸਰਕਾਰ ਵਿਖਾਵੇ ਦਾ ਵਿਰੋਧ ਜਾਂ ਦੇਰੀ ਇਸਤੇਮਾਲ ਕਰ ਕੇ, ਇਸ ਐਕਟ ਸੰਬੰਧੀ ਸਿੱਖ ਹਿਤਾਂ ਅਤੇ ਹੱਕਾਂ ਦੇ ਪ੍ਰਸੰਗ ਵਿੱਚ, ਚਕ੍ਰਵਿਯੂ ਵਿੱਚ ਫਸੇ ਭੁੱਲੜ ਸਿੱਖਾਂ ਨੂੰ ਉਕਸਾ ਰਹੀ ਹੈ, ਭੜਕਾ ਰਹੀ ਹੈ। ਸੁਨਹਿਰੀ ਪਿੰਜਰੇ ਦਾ ਤੋਤਾ ਖਾਵੇ ਮਿਰਚਾਂ, ਆਜ਼ਾਦ ਉਡਾਰੀਆਂ ਵਾਲੇ ਤੋਤਿਆਂ ਨੂੰ ਕਰੇ ਟਿਚਕਰਾਂ । ਇਸ ਤਰਾਂ ਕੋਈ ਵੀ ਮਜਬੀ-ਗਿਣਤੀ ਜਾਂ ਭਾਈਚਾਰਾ ਜਾਂ ਸਮੂਹ ਆਪਣੀ ਫ਼ਿਤਰਤ ਅਨੁਸਾਰ ਜਿਊ ਨਹੀਂ ਸਕਦਾ ਅਤੇ ਇਸ ਕਾਰਣ ਤਰੱਕੀ ਵੀ ਨਹੀਂ ਕਰ ਸਕਦਾ ਕਿਉਂਕਿ ਭਿੰਨਤਾ ਸਿਰਫ਼ ਭੇਖ ਦੀ ਹੈ ਜਦੋਂ ਕਿ ਤਾਕਤਾਂ ਦੇ ਅਤਿ-ਕੇਂਦਰੀਕਰਨ ਕਾਰਣ, ਆਈਨੀ (ਕਾਨੂੰਨੀ) ਜ਼ੋਰ-ਜਬਰ ਦੁਆਰਾ, ਸਟੇਟ ਨੂੰ ਹਮਲਾਵਰ ਜਰਵਾਣੇ ਦੇ ਰੂਪ ਵਿੱਚ ਸਥਾਪਤ ਕਰ ਕੇ ਉਸ ਅਸੂਲ ਨੂੰ ਜਿਬਹ ਕੀਤਾ ਜਾ ਰਿਹਾ ਹੈ ਜਿਸ ਅਨੁਸਾਰ ਸਭ ਸੁਖਾਲੇ ਵਸ ਸਕਦੇ ਹਨ ਅਤੇ ਕੋਈ ਬਾਹਰਾ ਨਹੀਂ ਦਿਸਦਾ । ਉਹ ਅਸੂਲ ਹੈ ਬਹੁ-ਕੇਂਦਰਤ, ਬਹੁ-ਭਾਈਚਾਰਕ ਸਮਾਜ ਵਾਲਾ ਅਸੂਲ, ਜਿਹੜਾ ਸਿਆਸੀ ਅਤੇ ਨਿਜ਼ਾਮੀ ਸੱਤਾ ਦੀ ਆਜ਼ਾਦੀ ਦਾ ਸਿਰਫ਼ ਸਵੈ-ਪ੍ਰਬੰਧ ਦੇ ਪੱਧਰ ਤੇ ਜ਼ਾਮਨ ਹੈ-ਉਹ ਵੀ ਸਹਿਭਾਗੀ ਰੂਪ ਵਿੱਚ। ਜਦੋਂ ਸੰਸਾਰ ਭਰ ਦੇ ਸਿਰਕੱਢ ਮਨੁੱਖ ਉੱਚੀਆਂ ਕਦਰਾਂ-ਕੀਮਤਾਂ ਦੀਆਂ ਬਾਤਾਂ ਪਾਉਂਦੇ ਹਨ ਤਾਂ ਉਪਰੋਕਤ ਕਸੌਟੀ ਉੱਤੇ ਪਰਖਣ ਉਪਰੰਤ ਉਹਨਾਂ ਦੀ ਹਕੀਕਤ ਸਾਮਣੇ ਆ ਜਾਂਦੀ ਹੈ । ਆਕੀ ਬਿਰਤੀਆਂ ਨੇ ਆਪਣਾ ਕਬਜ਼ਾ ਪੱਕਾ ਕਰਨ ਲਈ ਹਰ ਵਸਤ ਅਤੇ ਹਰ ਕੀਮਤ ਦੇ ਬਾਜ਼ਾਰ ਸਿਰਜ ਲਏ ਹਨ । ਬਾਜ਼ਾਰ ਵਿੱਚ ਵਿਕਣ ਵਾਲੀ ਪੈਦਾਵਾਰ ਹੀ ਲਾਭਕਾਰੀ ਪੈਦਾਵਾਰ ਹੋ ਗਈ ਹੈ । ਗ਼ੈਰ-ਬਾਜ਼ਾਰੀ ਵਸਤ ਦਰਿੱਦਰਤਾ ਬਣ ਗਈ ਹੈ । ਜੀਵਨ-ਅੰਮ੍ਰਿਤ ਦੀ ਬਖ਼ਸ਼ਿਸ਼ ਵਾਲੀ ਕਦਰ-ਕੀਮਤ ਦਾ ਕੋਈ ਬਾਜ਼ਾਰ ਨਹੀਂ ਹੁੰਦਾ । ਹਰ ਰੰਗ, ਨੰਗ-ਢੰਗ, ਲਾਭਕਾਰੀ ਪੈਦਾਵਾਰ ਦੇ ਬਾਜ਼ਰ ਨੂੰ ਗਰਮ ਕਰਨ ਲਈ ਵਰਤਿਆ ਜਾਂਦਾ ਹੈ । ਨੰਗ ਦਾ ਬਾਜ਼ਾਰ ਤਾਂ ਇਤਨਾ ਭਰਪੂਰ ਅਤੇ ਠਗਉਰਾ ਅਤੇ ਮਾਯਾਵੀ ਚਕ੍ਰਵਿਯੂ ਵਿੱਚ ਲੈ ਜਾਣ ਵਾਲਾ ਮਾਰਗ ਹੈ ਕਿ ਮਨੁੱਖ ਦੇ ਨਿੱਜੀ ਛਿਣ ਵੀ ਇਸ ਨੇ ਸੰਮੋਹਿਤ ਕਰ ਲਏ ਹਨ। ਬਾਜ਼ਾਰ ਨੇ ਧਰਤੀ ਦੇ ਸਾਬਤ-ਸੂਰਤ ਸਰੂਪ ਨੂੰ ਖੰਡਤ ਕਰ ਦਿੱਤਾ ਹੈ ਅਤੇ ਧਰਤੀ ਮੁੰਨ ਕੇ ਸਰਪ-ਚੰਮੀ ਮਾਡਲ ਬਣਾ ਦਿੱਤੀ ਗਈ ਹੈ । ਉਪਰੋਕਤ ਖਾਕਾ ਆਕੀ ਅਤੇ ਖ਼ਾਲਸਾ ਕਦਰਾਂ-ਕੀਮਤਾਂ ਦਰਮਿਆਨ ਆਦਿ-ਕਾਲੀ ਯੁੱਧ ਹੈ; ਤੂੰ ਅਤੇ ਮੈਂ ਦੀ ਸਰਬਕਾਲੀ ਜੰਗ ਹੈ, ਸੁਰ ਅਤੇ ਅਸੁਰ ਦੀ ਤ੍ਰੈਲੋਕੀ ਜੰਗ ਹੈ । ਭਾਈ ਜਰਨੈਲ ਸਿੰਘ ਜਿਹੜੀਆਂ ਕਦਰਾਂ-ਕੀਮਤਾਂ ਦੀ ਧਿਰ ਵਾਲਾ ਜੰਗੀ ਯੋਧਾ ਸੀ ਉਹ ਕਦਰਾਂ-ਕੀਮਤਾਂ ਅਤੇ ਉਹਨਾਂ ਦੀ ਧਿਰ ਹਮੇਸ਼ਾ ਹੀ ਬਾਜ਼ਾਰੀ ਕਦਰਾਂ-ਕੀਮਤਾਂ ਦੀਆਂ ਅੱਖਾਂ ਵਿੱਚ ਰੜਕਦੀ ਰਹੀ ਹੈ । ਸਿਆਸਤ ਅਤੇ ਸਰਮਾਏਦਾਰੀ ਦੇ ਬਾਜ਼ਾਰ ਵਿੱਚ, ਸਮੇਤ ਉਹਨਾਂ ਦੇ ਜਿਹੜੇ ਸਰਮਾਏ ਨੂੰ ਹਥਿਆਉਣਾ ਚਾਹੁੰਦੇ ਹਨ, ਮੁਨਾਫ਼ੇ ਜਾਂ ਮੁਨਾਫ਼ੇ ਦੀ ਵੰਡ ਵਾਲੇ ਯੁੱਧ

* ਅਕਸਰ ਅਸੀ, ਦੁਨਿਆਵੀ ਨਜ਼ਰੇ, ਮੰਦਿਆਂ ਦੇ ਬਦਲ ਵਜੋਂ ਕਿਸੇ ਹੋਰ ਮੰਦੇ ਨੂੰ ਹੀ ਭਲਾ ਸਮਝ ਬੈਠਦੇ ਹਾਂ ।

ਵਿੱਚ ਭਾਈ ਜਰਨੈਲ ਸਿੰਘ ਵਰਗਿਆਂ ਨੂੰ ਵੱਡਾ ਰੋੜਾ ਜਾਂ ਅੜਚਣ ਸਮਝਿਆ ਜਾਂਦਾ ਹੈ ।ਸੋ ਸਦਾਚਾਰੀ ਨੁਕਤਾ ਸੰਸਾਰ ਅਤੇ ਕੁਦਰਤ ਦੇ ਜ਼ਖੀਰਿਆਂ ਉੱਤੇ ਕਬਜ਼ੇ ਵਾਲਾ ਨਹੀਂ ਹੁੰਦਾ ਕਿ ਸਾਰਾ ਨਿਜ਼ਾਮ ਹੀ ਉੱਧਰ ਸੇਧਤ ਕਰ ਲਿਆ ਜਾਵੇ ।ਖ਼ਾਲਸਾ ਵਿਚਾਰ ਕੁਦਰਤ ਦੇ ਬੰਦਿਆਂ ਵਾਲਾ ਹੈ ਕਿ ਕੁਦਰਤ ਦੀਆਂ ਬਖ਼ਸ਼ਿਸ਼ਾਂ ਨੂੰ ਮਿਹਨਤ ਦੁਆਰਾ ਸੇਵਨ ਕੀਤਾ ਜਾਵੇ ਯਾਨੀ ਭੁੰਚਿਆ ਜਾਵੇ, ਨਾ ਕਿ ਬਾਜ਼ਾਰੀ ਤੌਰ-ਤਰੀਕਿਆਂ ਵਾਲੀ ਵਰਤੋਂ ਕੀਤੀ ਜਾਵੇ ।ਇਸ ਬਾਜ਼ਾਰੀ ਵਰਤੋਂ ਦੀ ਸਿਆਸੀ ਖਸਮਾਣੇ ਵਾਲੀ ਚਾਲ ਨੇ ਸੰਸਾਰ ਨੂੰ ਭੋਜਨ ਦੀ ਜੰਗ ਵਿੱਚ ਉਲਝਾ ਰੱਖਿਆ ਹੈ ਜਦੋਂ ਕਿ ਖ਼ਾਲਸਾ ਕਦਰਾਂ-ਕੀਮਤਾਂ ਨੇ ਭੋਜਨ ਦੀ ਜੰਗ, ਦੇਗੋ ਤੇਗ ਫ਼ਤਹਿ, ਸੰਗਤ-ਪੰਗਤ ਰਾਹੀਂ ਜਿੱਤੀ ਅਤੇ ਇਸ ਨੂੰ ਪੱਕਿਆਂ ਕਰਦੀ ਹੋਈ ਤਾਕਤ ਪੰਥ-ਸੰਗਠਨ ਵਾਲੀ ਤੇਗ ਰਾਹੀਂ ਪੰਥ-ਪਾਤਸ਼ਾਹੀ ਸਥਾਪਤ ਕਰ ਕੇ ਰੌਸ਼ਨ ਕੀਤੀ ।

ਮਨੁੱਖ ਇਸ ਕੁਦਰਤ ਜਾਂ ਸ੍ਰਿਸ਼ਟੀ ਦੀ ਮਖ਼ਲੂਕ ਹੈ, ਖ਼ਸਮ ਨਹੀਂ ਕਿ ਜਿਵੇਂ ਚਾਹੇ ਵਰਤੇ ।ਭਾਵੇਂ ਉਹ ਕਿਸੇ ਮੁਲਕ ਦਾ ਚੁਣਿਆ ਆਗੂ ਹੋਵੇ, ਭਾਵੇਂ ਤਾਨਾਸ਼ਾਹ, ਭਾਵੇਂ ਰਾਜਕੀ ਜਮਾਤ, ਭਾਵੇਂ ਸਮਾਜਵਾਦੀ ਜਾਂ ਸਾਮਰਾਜਵਾਦੀ ਜਮਾਤ ।ਜਦੋਂ ਇਹ ਭੁੱਲਦੇ ਹਨ ਕਿ ਉਹ ਕੁਦਰਤ ਦੀ ਮਖ਼ਲੂਕ ਹਨ (ਹਮੇਸ਼ਾ ਹੀ ਭੁੱਲਦੇ ਹਨ) ਅਤੇ ਪਾਪਾਂ ਦੇ ਘੜੇ ਭਰ ਕੇ ਉੱਛਲਦੇ ਹਨ ਤਾਂ ਮੌਕੇ ਅਨੁਸਾਰ ਖ਼ਾਲਸਾ ਕਦਰਾਂ-ਕੀਮਤਾਂ ਭਾਈ ਜਰਨੈਲ ਸਿੰਘ ਵਰਗੇ ਅਨੇਕਾਂ ਹੀ ਕੁਦਰਤ ਦੇ ਬੰਦਿਆਂ ਨੂੰ ਜੰਗ ਵਿੱਚ ਉਤਾਰਦੀਆਂ ਹਨ ਅਤੇ ਧਰਤ-ਆਲਣੇ ਉਤਲੇ ਮਨੁੱਖਾ-ਵਾਸ ਦੀਆਂ ਕੂੜ ਬੁਨਿਆਦੀ-ਸ਼ਰਤਾਂ ਅਤੇ ਨਿਯਮਾਂ ਦੀਆਂ ਧੱਜੀਆਂ ਉਡਾਉਂਦੇ ਹੋਏ ਆਕੀਆਂ ਨੂੰ ਵੰਗਾਰਦੀਆਂ ਹਨ ਅਤੇ ਤਵਾਜ਼ਨ ਸਥਾਪਤ ਕਰਦੀਆਂ ਹਨ ।ਸਾਧਾਰਣ ਮਨੁੱਖ ਤਾਂ ਆਕੀਆਂ ਦੇ ਨਿਜ਼ਾਮ ਦੇ ਸੰਚਾਰ, ਸਿੱਖਿਆ, ਖ਼ਬਰਨਾਮੇ ਅਤੇ ਜਬਰਨਾਮੇ ਦੇ ਦੁਬਾਰਾ ਚਲਾਇਆ ਜਾਂਦਾ ਹੀ ਚੱਲਦਾ ਹੈ ।ਸੋ ਇਹ ਗਿਆਨ ਵਿਹੂਣਾ, ਭਾਗਹੀਣ ਰੱਯਤ-ਸਮੂਹ ਆਕੀ ਦੇ ਤੇਜ ਦਾ ਪੁਜਾਰੀ ਆਪੂੰ ਹੀ ਆਪਣੇ ਮੁਕਤੀਦਾਰਾਂ ਵਿਰੁੱਧ ਖੜ ਕੇ, ਕੁਦਰਤ ਦੇ ਬੰਦਿਆਂ ਉੱਤੇ ਆਕੀਆਂ ਦੇ ਜਬਰ ਅਤੇ ਬੀਜ-ਨਾਸ਼ਕ ਹਮਲੇ ਨੂੰ ਮਾਨਤਾ ਦੇ ਕੇ ਸਨਦਬੱਧ ਕਰਦਾ ਹੈ ਅਤੇ ਮੁਰਦਾਰ, ਯਾਨੀ ਬੇਹੱਕੀ ਸੰਪੈ, ਦੇ ਹੱਕ ਵਿੱਚ ਸ਼ਾਹਦੀ ਭਰਦਾ ਹੈ, ਗ਼ੁਲਾਮੀ ਕਰਦਾ ਹੈ। ਇਹ ਵੀ ਆਕੀਆਂ ਦੀ ਸਰਦਾਰੀ ਵਾਲਾ ਵਰਤਾਰਾ ਹੈ ਕਿ ਉਹ ਹਰ ਸਾਲ, ਹਰ ਦਹਿਸਾਲ, ਹਰ ਸ਼ਤਾਬਦੀ ਅਤੇ ਹਰ ਦਹਿਸਦੀ ਦਾ ਪ੍ਰਤੀਨਿਧੀ ਮਹਾਨ ਮਨੁੱਖ, ਆਪਣੇ ਧੜੇ ਵਿੱਚੋਂ ਹੀ ਚੁਣ ਕੇ ਐਲਾਨਦੇ ਹਨ, ਜਿਵੇਂ ਕਿ ਬਾਜ਼ਾਰ ਦੀ ਸਭ ਤੋਂ ਸੋਹਣੀ ਨਾਰ ।ਖ਼ਾਸ ਕਰ ਕੇ ਨਵੇਂ ਆਕੀਆਂ ਦੀ ਮਹਾਨ......ਚੋਣ ਤਾਂ ਹੋਰ ਵੀ ਲਾਭਕਾਰੀ ਹੈ ਅਤੇ ਇਹ ਬਾਜ਼ਾਰ ਦਾ ਨਿਯਮ ਹੈ ਅਤੇ ਇਹ ਰਾਵਾਇਤ ਆਪਣੇ ਕਠਪੁਤਲੇ ਸੇਵਾਦਾਰਾਂ, ਬੁਧੀਜੀਵੀਆਂ, ਕਲਾਕਾਰਾਂ ਜਾਂ ਹੋਰ ਖੇਤਰਾਂ ਵਾਲੇ ਅਤੇ ਝੋਲੀ-ਚੁੱਕਾਂ ਨੂੰ ਮਨੁੱਖੀ ਮਾਨਸਿਕਤਾ ਦੇ ਲਈ ਆਦਰਸ਼ਾਂ ਦੇ ਤੌਰ ਤੇ ਪੇਸ਼ ਕਰਦੀ ਹੋਈ ਉਹਨਾਂ ਨੂੰ ਮਾਲਾਮਾਲ ਕਰਦੀ ਹੈ ।

ਧਰਤ ਆਲਣੇ ਉੱਤੇ ਪ੍ਰਗਟ ਜ਼ਾਹਰਾ-ਜ਼ਹੂਰ ਕਾਇਨਾਤੀ ਸੱਚ ਦੇ ਹੱਕ ਵਿੱਚ ਅੱਜ ਸਾਰੇ ਸੰਸਾਰ ਵਿੱਚ ਜਾਗੇ ਹੋਏ ਮਨੁੱਖਾਂ ਦੀ ਘੱਟ-ਗਿਣਤੀ ਕੋਸ਼ਿਸ਼ਮੰਦ ਹੈ ਪਰੰਤੂ ਉਹਨਾਂ ਨੇ ਗੁਰਬਾਣੀ ਫ਼ਲਸਫ਼ੇ ਅਤੇ ਗਿਆਨ ਨੂੰ ਆਪਣਾ ਪੰਥ ਮੰਨ ਕੇ ਹਾਲਾਂ ਸੰਪੂਰਣ ਮਜ਼ਮੂਨ ਨੂੰ ਸਮਝਣਾ ਹੈ ।ਇਹ ਇੱਕ ਰਹੱਸਮਈ ਭੇਦਪੂਰਣ ਜੁਗਤ ਹੈ ਜਿਹੜੀ, ਆਕੀਆਂ ਦੇ ਖ਼ਿਲਾਫ਼ ਜੂਝਣ ਦੇ ਦਾਓ ਵਾਲੀ, ਸਤਿਗੁਰ ਨਾਨਕ ਸਾਹਿਬ ਤੋਂ ਆਰੰਭ ਹੋ ਕੇ ਖ਼ਾਲਸਾ-ਕਾਲ ਤੀਕਰ ਲਗਭਗ ਸਾਢੇ ਤਿੰਨ ਸੌ ਸਾਲ ਚੱਲੀ। ਇਸ ਦੇ ਜਿਉਂਦੇ ਅਤੇ ਪ੍ਰਸੰਗਕ ਹੋਣ ਦੇ ਸਬੂਤ ਉਦੋਂ ਮਿਲ ਜਾਂਦੇ ਹਨ ਜਦੋਂ ਜ਼ਾਹਰਾ-ਜ਼ਹੂਰ, ਹਾਜ਼ਰਾ-ਹਜ਼ੂਰ ਕੁਦਰਤ ਦੇ ਯੋਧਿਆਂ ਦੇ ਵਹੀਰ, ਸਮੇਤ ਭਾਈ ਜਰਨੈਲ ਸਿੰਘ ਦੇ, ਸਵਾਲੱਖੀਏ ਨਿੱਤਰ ਕੇ ਆਕੀ ਕਟਕਾਂ ਵਿਰੁੱਧ ਸੱਚ ਲਈ ਸ਼ਹਾਦਤ ਦੇ ਜਾਂਦੇ ਹਨ ।ਅਜਿਹਾ ਸ਼ਾਹਕਾਰ ਕਾਰਨਾਮਾ ਸਾਡੇ ਜਿਹਿਆਂ ਦਾ ਈਮਾਨ ਅਤੇ ਹੱਕ-ਸੱਚ ਵਿੱਚ ਯਕੀਨ ਕਾਇਮ ਕਰਾਉਂਦਾ ਹੈ ਅਤੇ ਸਾਡੇ ਮਨ ਅਤੇ ਹਿਰਦਿਆਂ ਦੇ ਸੰਤਾਪ ਨੂੰ ਹਰਨ ਕਰਦਾ ਹੋਇਆ ਡੂੰਘੀ ਮਾਨਸਿਕ ਨਿਹਚਲਤਾ ਬਖ਼ਸ਼ਿਸ਼ ਕਰਦਾ ਹੈ ।ਅਜਿਹੇ ਪਰਉਪਕਾਰੀ,

ਨਿਹਕਲੰਕ, ਨਿਰਮਲ-ਬੁੱਧ ਉਜੱਲ-ਦੀਦਾਰ ਭਾਈ ਜਰਨੈਲ ਸਿੰਘ, ਮਨੁੱਖੀ ਪਾਪਾਂ ਨੂੰ ਡੀਕ ਕੇ ਪੀਣ ਵਾਲੇ ਅਤੇ ਮਨੁੱਖੀ ਮਨ ਅੰਦਰ ਅੰਮ੍ਰਿਤ ਸੰਚਾਰ ਕਰਨ ਵਾਲੇ-ਜਿਨਾਂ ਦਾ ਆਪਣਾ ਕੋਈ ਵੀ ਸਵਾਰਥ ਨਜ਼ਰ ਨਹੀਂ ਆਉਦਾ, ਯਕੀਨਨ ਹੀ ਵੀਹਵੀਂ ਸਦੀ ਦੇ ਮਹਾਨ ਮਨੁੱਖ ਹੋਏ ਹਨ ।

ਬਾਕੀ ਜੋਕਾਂ ਨੇ ਤਾਂ ਲੋਕਾਂ ਨੂੰ ਮਹਾਨ ਨਹੀਂ ਐਲਾਨਣਾ; ਜਦੋਂ ਕਿ ਜੋਕਾਂ ਨੇ ਜੀਣਾ ਲੋਕਾਂ ਦੇ ਲਹੂ ਉੱਤੇ ਹੀ ਹੈ-ਭਾਵੇਂ ਕਿ ਕਈ ਜੋਕਾਂ ਖ਼ੂਨ ਚੂਸਣ ਦੀਆਂ ਏਕਾਧਿਕਾਰੀ ਹਨ ਅਤੇ ਦੂਜੀਆਂ, ਜਿਹੜੀਆਂ ਚਾਹੁੰਦੀਆਂ ਹਨ ਕਿ ਸਾਰੀਆਂ ਜੋਕਾਂ ਨੂੰ ਖ਼ੂਨ ਦੀ ਸਮਾਨ ਵੰਡ ਹੋਣੀ ਚਾਹੀਦੀ ਹੈ ।

# ਲੈਫ਼ਟੀਨੈਂਟ ਜਨਰਲ ਹਰਬਖਸ਼ ਸਿੰਘ*

(ਇੱਕ ਭੇਂਟ ਵਾਰਤਾ)

*– ਡਾ. ਰਾਜਿੰਦਰ ਕੌਰ*

**ਸਵਾਲ : ਆਪ ਫ਼ੌਜੀ ਭਗੌੜਿਆਂ ਦੇ ਸਿਲਸਿਲੇ ਵਿੱਚ ਜਬਲਪੁਰ ਗਵਾਹੀ ਕਿਸ ਤਰਾਂ ਦੇਣ ਗਏ ਸੀ ਅਤੇ ਆਪ ਦਾ ਮੂਲ ਮੁੱਦਾ ਕੀ ਸੀ ?**

ਜੁਆਬ : ਮੈਂ ਜ਼ਿੰਦਗੀ ਦੇ ਬਿਹਤਰੀਨ ਸਾਲ ਸਿੱਖ ਰੈਜੀਮੈਂਟ ਦੇ ਜਵਾਨਾਂ ਨਾਲ ਗੁਜ਼ਾਰੇ ਹਨ । ਮੈਂ ਬਤੌਰ ਇੱਕ ਸੈਕੰਡ ਲੈਫ਼ਟੀਨੈਂਟ ਦੇ ਸਿੱਖ ਰੈਜੀਮੈਂਟ ਦਾ ਕਰਨਲ ਰਿਹਾ ਹਾਂ । ਇਤਨਾ ਸਮਾਂ ਕੋਈ ਵੀ ਵਿਅਕਤੀ ਸਿੱਖ ਰੈਜੀਮੈਂਟ ਦਾ ਕਰਨਲ ਨਹੀਂ ਰਿਹਾ । ਮੈਂ ਜਿਤਨਾ ਸਿੱਖ ਫ਼ੌਜੀਆਂ ਦੀ ਮਾਨਸਿਕ ਅਵਸਥਾ ਨੂੰ ਸਮਝਦਾ ਹਾਂ ਉਤਨਾ ਕੋਈ ਹੋਰ ਨਹੀਂ ਸਮਝ ਸਕਦਾ । ਜਦੋਂ ਮੇਰੀ ਗਵਾਹੀ ਦੀ ਗੱਲ ਕੋਰਟ ਮਾਰਸ਼ਲ ਵਿੱਚ ਚੱਲੀ ਤਾਂ ਕਿਹਾ ਗਿਆ ਕਿ ਉਹ ਗਵਾਹੀ ਦੇਣ ਨਹੀਂ ਆ ਸਕਦਾ ਕਿਉਂਕਿ ਉਹ ਤਾਂ ਉੱਥੇ ਹਾਜ਼ਰ ਨਹੀਂ ਸੀ ਪਰ ਕੋਰਟ ਮਾਰਸ਼ਲ ਦੇ ਕਾਨੂੰਨ ਵਿੱਚ ਕਲਾਜ਼(ਮੱਦ) ਹੈ ਕਿ ਮਾਹਿਰ ਦੀ ਰਾਏ ਕੋਰਟ ਮਾਰਸ਼ਲ ਵਿੱਚ ਲਈ ਜਾ ਸਕਦੀ ਹੈ । ਮੈਂ ਬਤੌਰ ਇੱਕ ਮਾਹਿਰ ਦੇ ਕੋਰਟ ਮਾਰਸ਼ਲ ਅੱਗੇ ਪੇਸ਼ ਹੋਇਆ ਸਾਂ।

**ਸੁਆਲ : ਫਿਰ ਤੁਹਾਡੀ ਮਾਹਿਰ-ਰਾਏ ਕੀ ਹੈ ?**

ਜੁਆਬ : ਕਿਸੇ ਹਾਲਤ ਵਿੱਚ ਵੀ ਫ਼ੌਜ ਦਰਬਾਰ ਸਾਹਿਬ ਅੰਦਰ ਨਹੀਂ ਭੇਜਣੀ ਚਾਹੀਦੀ ਸੀ । ਜੇ ਇਨਾਂ ਨੇ ਫ਼ੋਰਸ ਅੰਦਰ ਭੇਜਣੀ ਹੀ ਸੀ ਤਾਂ ਪੁਲੀਸ ਭੇਜ ਦਿੰਦੇ । ਸਿਰਫ਼ ਗੁਰਦੁਆਰੇ ਹੀ ਨਹੀਂ, ਕਿਸੇ ਮਸੀਤ ਜਾਂ ਮੰਦਰ ਅੰਦਰ ਵੀ ਫ਼ੌਜ ਨਹੀਂ ਭੇਜਣੀ ਚਾਹੀਦੀ । ਇਹ ਠੀਕ ਹੈ ਕਿ ਭਾਰਤੀ ਫ਼ੌਜ ਬਿਲਕੁਲ ਸੈਕੂਲਰ ਹੈ ਪਰ ਫ਼ੌਜੀ ਜਵਾਨਾਂ ਨੂੰ ਅਸੀਂ ਆਪਣੇ-ਆਪਣੇ ਧਰਮਾਂ ਵਿੱਚ ਦ੍ਰਿੜ ਕਰਦੇ ਹਾਂ । ਧਰਮ ਵਿੱਚ ਦ੍ਰਿੜ ਕਰ ਕੇ ਹੀ ਅਸੀਂ ਲੜਾਈ ਵਿੱਚ ਉਨਾਂ ਦੀ ਜਾਨ ਲੈਂਦੇ ਹਾਂ । ਜਿਨਾਂ ਜੁਆਨਾਂ ਨੂੰ ਅਸੀਂ ਧਰਮ ਵਿੱਚ ਦ੍ਰਿੜ ਕਰਦੇ ਹਾਂ, ਜੇ ਉਨਾਂ ਦੇ ਧਰਮ-ਅਸਥਾਨ ਉੱਤੇ ਹਮਲਾ ਹੋਵੇਗਾ ਤਾਂ ਉਹ ਬਰਦਾਸ਼ਤ ਨਹੀਂ ਕਰ ਸਕਣਗੇ । ਕਿਹੜਾ ਸਿੱਖ ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਕਰਨਾ ਬਰਦਾਸ਼ਤ ਕਰ ਸਕਦਾ ਹੈ ? ਫ਼ਿਰ ਉਨਾਂ ਨੂੰ ਖ਼ਬਰਾਂ ਮਿਲੀਆਂ ਫ਼ੌਜ ਪੰਜਾਬ ਦੇ ਪਿੰਡ-ਪਿੰਡ ਵੜ ਗਈ ਹੈ । ਇਹ ਉਹ ਕਿਸ ਤਰਾਂ ਬਰਦਾਸ਼ਤ ਕਰ ਸਕਦੇ ਸਨ । ਜਿਨਾਂ ਸਿੱਖਾਂ ਨੂੰ ਅਸੀਂ ਧਰਮ ਵਿੱਚ ਪਰਪੱਕ ਕਰਦੇ ਹਾਂ; ਧਰਮ ਵਿੱਚ ਪਰਪੱਕ ਕਰ ਕੇ ਸਿੱਖ ਧਰਮ ਦੇ ਨਾਮ ਥੱਲੇ ਉਨਾਂ ਦੀ ਜਾਨ ਲੈਂਦੇ ਹਾਂ । ਸਿੱਖ ਰੈਜੀਮੈਂਟ ਦਾ ਸਿੰਬਲ (ਚਿੰਨ) ਹੀ ਚੱਕਰ ਅਤੇ ਖੰਡਾ ਹੈ-ਜੋ ਸਿੱਖ ਧਰਮ ਦਾ ਸਿੰਬਲ ਹੈ । ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਉਹ ਸਹੁੰ ਚੁੱਕਦੇ ਹਨ । ਸਾਡੇ ਸਿੱਖ ਰੈਜੀਮੈਂਟ ਦੇ ਚਾਰ ਜੰਗੀ ਮੈਮੋਰੀਅਲਾਂ ਉੱਤੇ ਵੀ ਏਹੋ ਖੰਡਾ, ਚੱਕਰ ਲੱਗਾ ਹੁੰਦਾ ਹੈ । ਅਸੀ ਨੌਜਵਾਨਾਂ ਨੂੰ ਅਪੀਲ ਹੀ ਗੁਰੂ ਗੋਬਿੰਦ ਸਿੰਘ ਜੀ ਅਤੇ ਖ਼ਾਲਸਾ ਪੰਥ ਦੀ ਕਰਦੇ ਹਾਂ ।

* ਸੰਤ ਸਿਪਾਹੀ, ਅਗਸਤ ੧੯੯੫ 'ਚੋਂ ਧੰਨਵਾਦ ਸਹਿਤ ।

**ਸੁਆਲ : ਤੁਹਾਡੀ ਰਾਏ ਅਨੁਸਾਰ ਸਰਕਾਰ ਨੂੰ ਦਰਬਾਰ ਸਾਹਿਬ ਫ਼ੌਜ ਭੇਜਣ ਤੋਂ ਰੋਕਣ ਦੀ ਸਲਾਹ ਦੇਣੀ ਕਿਸ ਦੀ ਜ਼ਿੰਮੇਵਾਰੀ ਸੀ ?**

ਜੁਆਬ : ਇਹ ਜ਼ਿੰਮੇਵਾਰੀ ਚੀਫ਼–ਆਫ਼–ਆਰਮੀ ਸਟਾਫ਼ ਦੀ ਸੀ । ਇਨਾਂ ਰਾਜਸੀ ਲੋਕਾਂ ਨੂੰ ਕੀ ਪਤਾ ਹੈ ਕਿ ਫ਼ੌਜ ਕੀ ਹੁੰਦੀ ਹੈ । ਚੀਫ਼–ਆਫ਼–ਸਟਾਫ਼ ਨੂੰ ਸਪਸ਼ਟ ਸ਼ਬਦਾਂ ਵਿੱਚ ਸਰਕਾਰ ਨੂੰ ਸਮਝਾਉਣਾ ਚਾਹੀਦਾ ਸੀ ਕਿ ਦਰਬਾਰ ਸਾਹਿਬ ਫ਼ੌਜ ਭੇਜਣ ਨਾਲ ਮੇਰੀ ਫ਼ੌਜ ਵਿੱਚ ਬਗਾਵਤ ਉੱਠੇਗੀ । ਮੇਰੀ ਫ਼ੌਜ ਖ਼ਰਾਬ ਹੋਵੇਗੀ । ਫ਼ੌਜੀਆਂ ਦੀ ਆਪਸ ਵਿੱਚ ਕਸ਼ੀਦਗੀ ਵਧੇਗੀ । ਜੋ ਫ਼ੌਜਾਂ ਦਰਬਾਰ ਸਾਹਿਬ ਅੰਦਰ ਗਈਆਂ ਹਨ ਉਨਾਂ ਦੀਆਂ ਸਿੱਖ ਫ਼ੌਜਾਂ ਵਿਰੋਧੀ ਹੋ ਜਾਣਗੀਆਂ । ਜੇ ਕੋਈ ਜੁਰਅਤ ਵਾਲਾ ਚੀਫ਼ ਹੁੰਦਾ ਤਾਂ ਉਸ ਨੇ ਸਰਕਾਰ ਨੂੰ ਠੀਕ ਇਸ ਦੇ ਵਿਰੁੱਧ ਕਹਿਣਾ ਸੀ ।

ਜਦੋਂ ਇਨਾਂ ਦੇ ਦਰਬਾਰ ਸਾਹਿਬ ਚ ਫ਼ੌਜ ਨੂੰ ਭੇਜਣ ਦਾ ਫ਼ੈਸਲਾ ਕਰ ਹੀ ਲਿਆ ਸੀ ਤਾਂ ਉਨਾਂ ਨੇ ਕਿਸੇ ਸਿੱਖ ਰੈਜੀਮੈਂਟ ਦੇ ਯੂਨਿਟ ਕਮਾਂਡਰ, ਬਟਾਲੀਅਨ ਕਮਾਂਡਰ ਜਾਂ ਰੈਜੀਮੈਂਟ ਕਮਾਂਡਰ ਨੂੰ ਦੱਸਿਆ ਹੀ ਨਹੀਂ । ਉਨਾਂ ਨੂੰ ਭਰੋਸੇ ਵਿੱਚ ਲਿਆ ਜਾਂਦਾ ਤਾਂ ਯੂਨਿਟ ਕਮਾਂਡਰ ਆਪਣੇ ਥੱਲੇ ਵਾਲੇ ਜਵਾਨਾਂ ਦੀ ਕਿਸੇ ਤਰਾਂ ਤਸੱਲੀ ਕਰਾਉਣ ਦੀ ਕੋਸ਼ਿਸ਼ ਕਰਦੇ ।

**ਸੁਆਲ : ਕੀ ਤੁਹਾਡੇ ਵਿਚਾਰ ਅਨੁਸਾਰ ਯੂਨਿਟ ਕਮਾਂਡਰ ਨੇ ਆਪਣੇ ਜਵਾਨਾਂ ਦੀ ਤਸੱਲੀ ਕਰਵਾਉਣੀ ਹੁੰਦੀ ਹੈ ?**

ਜੁਆਬ : ਫ਼ੌਜੀ ਰਵਾਇਤਾਂ ਹੀ ਹੋਰ ਹਨ । ਫ਼ੌਜੀ ਅਫ਼ਸਰ ਅਤੇ ਜੁਆਨ ਦਾ ਰਿਸ਼ਤਾ ਅਫ਼ਸਰ ਅਤੇ ਮਾਤਹਿਤ ਵਾਲਾ ਨਹੀਂ ਹੁੰਦਾ; ਮਾਈ–ਬਾਪ ਅਤੇ ਬੱਚੇ ਵਾਲਾ ਹੁੰਦਾ ਹੈ । ਜਵਾਨ ਆਪਣੇ ਮਾਂ–ਬਾਪ ਵਾਂਗੂੰ ਆਪਣੇ ਅਫ਼ਸਰ ਵੱਲ ਹਰ ਵੇਲੇ ਗਾਈਡੈਂਸ ਲਈ ਦੇਖਦਾ ਹੈ । ਜਵਾਨ ਤਾਂ ਆਪਣੇ ਅਫ਼ਸਰਾਂ ਕੋਲੋਂ ਆਪਣੇ ਜ਼ਾਤੀ ਮਸਲਿਆਂ ਬਾਰੇ ਵੀ ਹਰ ਕਦਮ ਉੱਤੇ ਸਲਾਹ ਲੈਂਦੇ ਹਨ–ਬੱਚਾ ਕਿੱਥੇ ਪੜਾਉਣਾ ਹੈ; ਵਿਆਹ ਕਿੱਥੇ ਕਰਨਾ ਹੈ ਆਦਿ । ਜਿੱਥੇ ਅਫ਼ਸਰ ਸਿਆਣੇ ਸਨ ਉੱਥੇ ਉਨਾਂ ਹਾਲਾਤ ਤੇ ਕਾਬੂ ਪਾ ਲਿਆ । ਸਿੱਖ ਭੜਕੇ ਤਾਂ ਹਰ ਥਾਂ ਸਨ । ਅਫ਼ਸਰਾਂ ਨੇ ਸਰਕਾਰ ਨੂੰ ਚੰਗਾ–ਮੰਦਾ ਆਖਿਆ ਅਤੇ ਜਵਾਨਾਂ ਦੀ ਤਸੱਲੀ ਕਰਵਾ ਲਈ ਅਤੇ ਹਾਲਾਤ ਵਿਗੜਨ ਨਹੀਂ ਦਿੱਤੇ । ਪਰ ਬਹੁਤੀਆਂ ਥਾਵਾਂ ਉੱਤੇ ਤਾਂ ਅਫ਼ਸਰ ਹੀ ਦੌੜ ਗਏ । ਜੇ ਮਾਈ–ਬਾਪ ਹੀ ਦੌੜ ਜਾਣ ਤਾਂ ਜੇ ਬੱਚੇ ਕੋਈ ਗ਼ਲਤੀ ਕਰਨ ਤਾਂ ਉਨਾਂ ਦਾ ਕੀ ਕਸੂਰ ਹੈ । ਰਾਮਗੜ ਵਿੱਚ ੨੩ ਅਫ਼ਸਰਾਂ ਵਿੱਚੋਂ ੨੦ ਅਫ਼ਸਰ ਦੌੜ ਗਏ ਅਤੇ ੧੦ ਜੂਨ ਨੂੰ ਐਤਵਾਰ ਸੀ । ਸਿੱਖ ਫ਼ੌਜ ਵਿੱਚ ਐਤਵਾਰ ਦੇ ਐਤਵਾਰ ਇਕੱਠ ਹੁੰਦਾ ਹੈ । ਉਹ ਗੁਰਦੁਆਰੇ ਹੀ ਨਹੀਂ ਵੜੇ । ਉਨਾਂ ਦੀ ਡਿਊਟੀ ਬਣਦੀ ਸੀ ਕਿ ਗੁਰਦੁਆਰੇ ਆ ਕੇ ਜਵਾਨਾਂ ਨੂੰ ਠੰਡਿਆਂ ਕਰਨ ਦੀ ਕੋਸ਼ਿਸ਼ ਕਰਦੇ । ਕੋਰਟ–ਮਾਰਸ਼ਲ ਤਾਂ ਇਨਾਂ ਅਫ਼ਸਰਾਂ ਦਾ ਚਾਹੀਦਾ ਹੈ ਜੋ ਆਪਣੀਆਂ ਡਿਊਟੀਆਂ ਛੱਡ ਕੇ ਦੌੜੇ । ਸਿੱਖ ਜਵਾਨ ਤਾਂ ਡਿਊਟੀ ਛੱਡ ਕੇ ਨਹੀਂ ਦੌੜੇ ।

**ਸੁਆਲ : ਕਿਹਾ ਜਾਂਦਾ ਹੈ ਕਿ ਰਾਮਗੜ ਵਿਖੇ ਬ੍ਰਿਗੇਡੀਅਰ ਪੁਰੀ ਫ਼ੌਜ ਨੂੰ ਰੋਕਣ ਗਿਆ ਤਾਂ ਉਸ ਨੂੰ ਫ਼ੌਜੀਆਂ ਨੇ ਗੋਲੀ ਮਾਰ ਦਿੱਤੀ ਸੀ ?**

ਜੁਆਬ : ਫ਼ੌਜੀ ਜੁਆਨਾਂ ਨੇ ਜਾਣ–ਬੁੱਝ ਕੇ ਉਸ ਨੂੰ ਗੋਲੀ ਨਹੀਂ ਮਾਰੀ ਸੀ । ਇਹ ਤਾਂ ਗ਼ਲਤੀ ਨਾਲ ਵੱਜ ਗਈ । ਬ੍ਰਿਗੇਡੀਅਰ ਪੁਰੀ ਬੜਾ ਵਧੀਆ ਅਫ਼ਸਰ ਸੀ । ਮੇਰੇ ਥੱਲੇ ਉਸ ਨੇ ਬਤੌਰ ਸੈਕੰਡ ਲੈਫ਼ਟੀਨੈਂਟ ਦੇ ਵੀ ਕੰਮ ਕੀਤਾ ਸੀ । ਉਹ ਮੇਰਾ ਏ.ਡੀ.ਸੀ. ਵੀ ਰਿਹਾ ਸੀ । ਉਸ ਨੂੰ ਸਿੱਖ ਜਜ਼ਬਾਤਾਂ ਦੀ ਪੂਰੀ ਕਦਰ ਸੀ। ਜਵਾਨਾਂ ਨਾਲ ਉਸ ਦੇ ਬੜੇ ਚੰਗੇ ਸੰਬੰਧ ਸਨ । ਜਵਾਨ ਤਾਂ ਉਸ ਉੱਤੇ ਜਾਨ ਦਿੰਦੇ ਸਨ । ਉਹ ਤਾਂ ਗ਼ਲਤੀ ਨਾਲ ਮਾਰਿਆ ਗਿਆ । ਫ਼ੌਜੀ ਅਫ਼ਸਰ ਜਦੋਂ ਦੌੜ ਗਏ ਤਾਂ ਅਫ਼ਵਾਹ ਫੈਲ ਗਈ ਕਿ ਦੂਜੀ ਯੂਨਿਟ ਤੋਂ ਫ਼ੌਜੀਆਂ ਵੱਲੋਂ

ਉਨਾਂ (ਸਿੱਖਾਂ) ਉੱਤੇ ਹਮਲਾ ਕੀਤਾ ਜਾਵੇਗਾ । ਫਿਰ ਉਹ ਵੀ ਆਰਮੀ ਵਿੱਚੋਂ ਹਥਿਆਰ ਕੱਢਣ ਲੱਗ ਪਏ । ਉਨਾਂ ਨੇ ਇੱਕ ਜਵਾਨ ਨੂੰ ਪਹਿਰੇ ਤੇ ਖੜਾ ਕਰ ਦਿੱਤਾ । ਬ੍ਰਿਗੇਡੀਅਰ ਪੁਰੀ ਆਪਣੀ ਕਾਰ ਲੈ ਕੇ ਗਿਆ । ਜਵਾਨ ਨੇ ਹਾਲਟ ਕਿਹਾ; ਡਰਾਈਵਰ ਨੇ ਬੇਵਕੂਫ਼ੀ ਕੀਤੀ; ਉਸ ਨੇ ਸੱਜੇ ਪਾਸੇ ਗੱਡੀ ਮੋੜ ਲਈ । ਅਨਾੜੀ ਜਵਾਨ ਸੀ; ਉਹ ਚੱਲਦੀ ਕਾਰ ਵਿੱਚੋਂ ਬ੍ਰਿਗੇਡੀਅਰ ਨੂੰ ਪਛਾਣ ਨਾ ਸਕਿਆ ਅਤੇ ਉਸ ਨੇ ਬਰੱਸਟ ਮਾਰ ਦਿੱਤਾ ਜਿਸ ਨਾਲ ਬ੍ਰਿਗੇਡੀਅਰ ਪੁਰੀ, ਉਸ ਦੇ ਨਾਲ ਇੱਕ ਹੋਰ ਸਿੱਖ ਅਫ਼ਸਰ ਸੀ ਅਤੇ ਉਸ ਦਾ ਡਰਾਈਵਰ, ਜੋ ਸਿੱਖ ਸੀ, ਉਹ ਮਾਰੇ ਗਏ । ਜੇ ਕਾਰ ਖੜੀ ਕਰ ਲੈਂਦੇ ਤਾਂ ਬ੍ਰਿਗੇਡੀਅਰ ਪੁਰੀ ਆਪ ਬਾਹਰ ਆ ਜਾਂਦਾ ਤਾਂ ਕਦੀ ਸੁਆਲ ਹੀ ਨਹੀਂ ਉੱਠ ਸਕਦਾ ਸੀ ਕਿ ਕੋਈ ਜਵਾਨ ਉਸ ਨੂੰ ਗੋਲੀ ਮਾਰ ਦਿੰਦਾ । ਉਹ ਤਾਂ ਜਵਾਨਾਂ ਵਿੱਚ ਹੈ ਹੀ ਬੜਾ ਨੇਕ-ਨਾਮ ਸੀ ।

**ਸੁਆਲ : ਪਰ ਜੁਆਨਾਂ ਨੇ ਆਰਮੀ ਵਿੱਚੋਂ ਹਥਿਆਰ ਕਿਉਂ ਕੱਢੇ ?**

ਜੁਆਬ : ਮੈਂ ਜਵਾਨਾਂ ਨੂੰ ਪੁੱਛਿਆ ਸੀ ਕਿ ਇਹ ਹਥਿਆਰ ਕੱਢਣ ਦੀ ਕਿਉਂ ਬੇਵਕੂਫ਼ੀ ਕੀਤੀ । ਇਸ ਨਾਲ ਤੁਸਾਂ ਸਰਕਾਰ ਉਲਟਾ ਲੈਣੀ ਸੀ ? ਉਨਾਂ ਕਿਹਾ ਕਿ ਸਾਨੂੰ ਖ਼ਬਰ ਮਿਲੀ ਕਿ ਇੰਦਰਾ ਗਾਂਧੀ ਨੇ ਫ਼ੈਸਲਾ ਕਰ ਲਿਆ ਹੈ ਕਿ ਸਾਰੇ ਸਿੱਖ ਮਾਰ ਦੇਣੇ ਹਨ । ਨਾਲ ਦੀਆਂ ਫ਼ੌਜੀ ਯੂਨਿਟਾਂ ਨੇ ਆ ਕੇ ਮਸ਼ੀਨ-ਗੰਨਾਂ ਨਾਲ ਤੁਹਾਨੂੰ ਭੁੰਨ ਦੇਣਾ ਹੈ । ਅਸਾਂ ਕਿਹਾ ਕਿ ਕੁੱਤਿਆਂ ਦੀ ਮੌਤ ਕਿਉਂ ਮਰੀਏ; ਅਸੀ ਵੀ ਹਥਿਆਰ ਕੱਢ ਲਈਏ; ਮਰਾਂਗੇ ਤਾਂ ਲੜ ਕੇ ਮਰਾਂਗੇ ।

**ਸੁਆਲ : ਜੇ ਫ਼ੌਜ ਨੂੰ ਦਰਬਾਰ ਸਾਹਿਬ ਅੰਦਰ ਜਾਣ ਦਾ ਹੁਕਮ ਮਿਲ ਗਿਆ ਸੀ ਤਾਂ ਕੀ ਫ਼ੌਜ ਦਾ ਚੀਫ਼ ਫ਼ੌਜ ਨੂੰ ਦਰਬਾਰ ਸਾਹਿਬ ਅੰਦਰ ਭੇਜਣ ਤੋਂ ਇਨਕਾਰ ਕਰ ਸਕਦਾ ਸੀ ?**

ਜੁਆਬ : ਕਿਉਂ ਨਹੀਂ ? ਗ਼ੈਰ-ਕਾਨੂੰਨੀ ਹੁਕਮ, ਜਿਸ ਨਾਲ ਦੇਸ਼ ਦੀ ਸੁਰੱਖਿਆ ਨੂੰ ਖ਼ਤਰਾ ਪੈਦਾ ਹੋ ਸਕਦਾ ਹੈ, ਉਸ ਵਿੱਚ ਰੁਕਾਵਟ ਪਾਉਣੀ ਚੀਫ਼ ਦਾ ਫ਼ਰਜ਼ ਬਣਦਾ ਸੀ । ਜਨਰਲ ਦਿਆਲ ਮੈਨੂੰ ਮਿਲਿਆ ਸੀ ਅਤੇ ਮੈਂ ਉਸ ਨੂੰ ਕਿਹਾ ਕਿ ਤੈਨੂੰ ਦਰਬਾਰ ਸਾਹਿਬ ਉੱਤੇ ਹਮਲਾ ਨਹੀਂ ਕਰਨਾ ਚਾਹੀਦਾ ਸੀ । ਉਹ ਕਹਿਣ ਲੱਗਾ ਕਿ ਮੈਨੂੰ ਹੁਕਮ ਮਿਲਿਆ ਸੀ; ਮੈਂ ਕੀ ਕਰਦਾ ? ਮੈਂ ਉਸ ਨੂੰ ਕਿਹਾ ਕਿ ਤੂੰ ਦਰਬਾਰ ਸਾਹਿਬ ਉੱਤੇ ਹਮਲਾ ਨਹੀਂ ਕਰਨਾ ਸੀ । ਜਿਹੜਾ ਹੁਕਮ ਦੇਸ਼ ਦੇ ਹਿਤਾਂ ਵਿੱਚ ਨਾ ਹੋਵੇ, ਉਸ ਤੋਂ ਇਨਕਾਰ ਕਰਨਾ ਕੋਈ ਗ਼ੈਰ-ਕਾਨੂੰਨੀ ਨਹੀਂ ਹੁੰਦਾ ।

**ਸੁਆਲ : ਜੇ ਤੁਸੀ ਇਨਾਂ ਵਿੱਚ ਚੀਫ਼-ਔਫ-ਸਟਾਫ਼ ਹੁੰਦੇ ਤਾਂ ਤੁਸੀਂ ਕੀ ਕਰਦੇ ?**

ਜੁਆਬ : ਮੈਂ ਕਦੀ ਦਰਬਾਰ ਸਾਹਿਬ ਦੇ ਅੰਦਰ ਫ਼ੌਜ ਲੈ ਕੇ ਨਹੀਂ ਜਾਣਾ ਸੀ । ਮੈਂ ਸਰਕਾਰ ਨੂੰ ਸਮਝਾ ਦੇਣਾ ਸੀ ਕਿ ਇਸ ਦੇ ਸਿੱਟੇ ਬਹੁਤ ਮਾੜੇ ਨਿਕਲਣਗੇ ।

**ਸੁਆਲ : ਕੀ ਸਾਰੇ ਰਾਜਸੀ ਲੀਡਰਾਂ ਨੂੰ ਫ਼ੌਜ ਦਾ ਕੋਈ ਪਤਾ ਨਹੀਂ ਹੁੰਦਾ ?**

ਜੁਆਬ : ਇਹ ਤਾਂ ਠੀਕ ਹੈ ਕਿ ਸਾਡੇ ਰਾਜਸੀ ਲੀਡਰਾਂ ਵਿੱਚੋਂ ਬਹੁਤ ਘੱਟ ਹਨ ਜਿਨਾਂ ਨੂੰ ਫ਼ੌਜ ਬਾਰੇ ਪਤਾ ਹੈ ਜਾਂ ਉਨਾਂ ਦੇ ਪਰਿਵਾਰਾਂ ਵਿੱਚੋਂ ਫ਼ੌਜੀ ਹਨ ਜਿਨਾਂ ਤੋਂ ਉਹ ਫ਼ੌਜ ਸਬੰਧੀ ਸਮਝ ਸਕਣ ਪਰ ਕਈ ਰਾਜਸੀ ਲੀਡਰ ਵੀ ਇਤਨੇ ਸਿਆਣੇ ਹੁੰਦੇ ਹਨ ਕਿ ਗੱਲ ਫੱਟ ਸਮਝ ਜਾਂਦੇ ਹਨ । ਉਨਾਂ ਵਿੱਚੋਂ ਇੱਕ ਲਾਲ ਬਹਾਦਰ ਸ਼ਾਸਤਰੀ ਸੀ । ਸ਼ਾਸਤਰੀ ਬਾਰੇ ਤਾਂ ਮੈਂ ਕਿਹਾ ਕਰਦਾ ਹਾਂ ਕਿ ਛੋਟੇ ਜਿਹੇ ਸਾਈਜ਼ ਵਿੱਚ ਬਹੁਤ ਵੱਡਾ ਆਦਮੀ ਰੱਬ ਨੇ ਸਮੇਟਿਆ ਹੋਇਆ ਸੀ । ਉਹ ਜਦੋਂ ਹੋਮ ਮਨਿਸਟਰ ਸੀ ਤਾਂ ਉਸ ਨੂੰ ਮੇਰੇ ਨਾਲ ਵਾਹ ਪਿਆ । ਫਿਰ ਜਦੋਂ ੧੯੬੪ ਵਿੱਚ ਕਸ਼ਮੀਰ ਵਿੱਚ ਇਨਿਫ਼ਲਟਰੇਟਰ (ਘੁਸਪੈਠੀਏ) ਆਏ ਤਾਂ ਮੈਨੂੰ ਵੈਸਟਰਨ (ਪੱਛਮੀ) ਕਮਾਂਡ ਉੱਤੇ ਲਗਾਇਆ ਗਿਆ । ਮੈਨੂੰ ਕਿਹਾ ਗਿਆ ਕਿ ਮੈਂ ਇਨਾਂ ਇਨਿਫ਼ਲਟਰੇਟਰਜ਼ ਦਾ ਸਫ਼ਾਇਆ ਕਰਾਂ । ਮੈਂ ਕਿਹਾ ਕਿ ਇਹ ਮੇਰਾ ਕੰਮ ਨਹੀਂ ਤੁਸੀ ਪੁਲੀਸ ਨੂੰ ਕਹੋ । ਉਹ ਇਹ

ਕੰਮ ਕਰੇ । ਮੈਂ ਤਾਂ ਜਿੱਥੋਂ ਇਹ ਇਨੋਰਿਟਰਜ਼ ਆਉਂਦੇ ਹਨ ਉਹ ਰਸਤਾ ਬੰਦ ਕਰਾ ਦਿਆਂਗਾ ਤਾਂ ਇਹ ਆਪੇ ਹੀ ਕਾਬੂ ਆ ਜਾਣਗੇ । ਇਨੋਰਿਟਰਜ਼ ਆਉਂਦੇ ਹਨ ਅਤੇ ਲੋਕਾਂ ਦੇ ਘਰਾਂ ਵਿੱਚ ਵੜ ਜਾਂਦੇ ਹਨ । ਫ਼ੌਜ ਦਾ ਇਹ ਕੰਮ ਨਹੀਂ ਕਿ ਘਰਾਂ ਵਿੱਚੋਂ ਇਨੋਰਿਟਰਜ਼ ਲੱਭਦੀ ਫਿਰੇ । ਇਹ ਪੁਲਿਸ ਦਾ ਕੰਮ ਹੈ; ਉਹ ਆਪਣਾ ਕੰਮ ਕਰੇ । ਮੈਂ ਹਾਜੀ ਪੀਰ ਪਾਸ ਉੱਤੇ ਕਾਬੂ ਪਾ ਲਿਆ; ਆਉਣ-ਜਾਣ ਦਾ ਰਸਤਾ ਰੁਕ ਗਿਆ ਅਤੇ ਇਨੋਰਿਟਰਜ਼ ਜਿੱਥੇ ਸਨ ਉੱਥੇ ਹੀ ਦਬ ਗਏ ਅਤੇ ਪੁਲੀਸ ਨੇ ਆਪਣਾ ਕੰਮ ਕੀਤਾ ।

**ਸਵਾਲ : ਕੀ ਕਦੀ ਐਸਾ ਵੀ ਹੋਇਆ ਹੈ ਕਿ ਫ਼ੌਜੀ ਹਾਲਾਤ ਅਨੁਸਾਰ ਤੁਸਾਂ ਕਦੀ ਉਤਲਿਆਂ ਦਾ ਹੁਕਮ ਬਦਲਵਾਇਆ ਹੋਵੇ ?**

ਜੁਆਬ : ੧੯੬੫ ਦੀ ਲੜਾਈ ਵੇਲੇ ਪਾਕਿਸਤਾਨ ਨੇ ਕਸ਼ਮੀਰ ਦੇ ਛੰਭ-ਜੌੜੀਆਂ ਸੈਕਟਰ ਵਿੱਚ ਹਮਲਾ ਕਰ ਦਿੱਤਾ । ਉੱਥੇ ਪਹਾੜੀ ਪੁਜ਼ੀਸ਼ਨ ਐਸੀ ਹੈ ਕਿ ਉੱਥੇ ਸਾਡੀ ਫ਼ੌਜ ਲਈ ਲੜਨਾ ਔਖਾ ਸੀ । ਮੈਂ ਕਿਹਾ ਕਿ ਮੈਂ ਇੱਥੇ ਨਹੀਂ ਲੜ ਸਕਦਾ; ਮੈਨੂੰ ਸਿੱਧਾ ਲਾਹੌਰ ਤੇ ਹਮਲਾ ਕਰਨ ਦਿਓ ਤਾਂ ਕਿ ਪਾਕਿਸਤਾਨ ਨੂੰ ਲਾਹੌਰ ਬਚਾਉਣ ਵਾਸਤੇ ਏਥੋਂ ਫ਼ੌਜ ਪਿੱਛੇ ਬੁਲਾਉਣੀ ਪਵੇ । ਮੈਨੂੰ ਉਤਲੇ ਕਹਿਣ ਕਿ ਸਾਡੀ ਇਤਨੀ ਤਿਆਰੀ ਨਹੀਂ । ਮੈਂ ਕਿਹਾ ਕਿ ਇਹ ਮੇਰੀ ਜ਼ਿੰਮੇਵਾਰੀ ਹੈ; ਜਿੱਤਣਾ ਮੈਂ ਹੈ । ਅਖ਼ੀਰ ਲਾਲ ਬਹਾਦਰ ਸ਼ਾਸਤਰੀ ਨੇ ਕਿਹਾ ਕਿ ਜਿਸ ਨੇ ਲੜਨਾ ਹੈ ਉਹ ਕਹਿੰਦਾ ਹੈ ਕਿ ਮੈਂ ਲਾਹੌਰ ਜਿੱਤ ਸਕਦਾ ਹਾਂ ਤਾਂ ਉਸ ਨੂੰ ਉੱਥੋਂ ਲੜਨ ਦਿਓ । ਮੇਰੀ ਸਲਾਹ ਮੰਨੀ ਗਈ ਅਤੇ ਨਤੀਜਾ ਸਾਰਿਆਂ ਦੇ ਸਾਹਮਣੇ ਹੈ ।

**ਸੁਆਲ : ਕੀ ੧੯੬੫ ਦੀ ਲੜਾਈ ਵਿੱਚ ਤੁਹਾਨੂੰ ਸਰਕਾਰ ਵੱਲੋਂ ਕਿਹਾ ਗਿਆ ਸੀ ਕਿ ਤੁਸੀ ਫ਼ੌਜਾਂ ਬਿਆਸ ਤੋਂ ਉਰੇ ਬੁਲਾ ਲਵੋ ?**

ਜੁਆਬ : ਨਹੀਂ, ਸਰਕਾਰ ਵੱਲੋਂ ਮੈਨੂੰ ਐਸਾ ਨਹੀਂ ਕਿਹਾ ਗਿਆ ਸੀ ।

**ਸੁਆਲ : ਸਰਕਾਰ ਵੱਲੋਂ ਨਹੀਂ ਤਾਂ ਕਿਸੇ ਹੋਰ ਵੱਲੋਂ ਕਿਹਾ ਗਿਆ ਹੋਣਾ ਹੈ ?**

ਜੁਆਬ : ਮੈਂ ਇੱਕ ਫ਼ੌਜੀ ਹੋਣ ਦੇ ਨਾਤੇ ਰਿਟਾਇਰ ਹੋਣ ਤੋਂ ਬਾਅਦ ਵੀ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਇਹ ਫ਼ੌਜ ਦੀ ਅੰਦਰੂਨੀ ਗੱਲ ਹੈ ।

**ਸੁਆਲ : ਇਹ ਹੁਣ ਕੋਈ ਭੇਤ ਨਹੀਂ, ਇਹ ਸਾਰਿਆਂ ਨੂੰ ਪਤਾ ਹੈ । ਲਾਲਾ ਜਗਤ ਨਾਰਾਇਣ (ਹਿੰਦ ਸਮਾਚਾਰ ਵਾਲੇ) ਨੇ ਮੈਨੂੰ ਉਨਾਂ ਹੀ ਦਿਨਾਂ ਵਿੱਚ ਇਸ ਬਾਰੇ ਦੱਸਿਆ ਸੀ । ਹੁਣ ਤੁਸੀਂ ਕਿਹੜੀ ਗੱਲ ਹੈ ਜੋ ਵਾਧੂ ਦੱਸਣੀ ਹੈ ? ਜਿਹੜੀ ਗੱਲ ਸਾਰਿਆਂ ਨੂੰ ਪਤਾ ਹੈ ਉਹ ਭੇਤ ਤਾਂ ਰਹਿ ਹੀ ਕੋਈ ਨਾ ਗਿਆ ਜੋ ਤੁਸੀਂ ਨਹੀਂ ਦੱਸ ਸਕਦੇ ?**

ਜੁਆਬ : ਸਰਕਾਰ ਨੇ ਮੈਨੂੰ ਇਸ ਬਾਰੇ ਕੁਝ ਨਹੀਂ ਕਿਹਾ ਸੀ । ਜਨਰਲ ਚੌਧਰੀ ਨੇ ਕਿਹਾ ਸੀ ਪਰ ਮੈਂ ਕਿਹਾ ਕਿ ਮੈਂ ਹਰਿਮੰਦਰ ਸਾਹਿਬ ਅਤੇ ਤਰਨ ਤਾਰਨ ਸਾਹਿਬ ਗੁਰਦੁਆਰੇ ਛੱਡ ਕੇ ਪਿੱਛੇ ਆ ਜਾਵਾਂ ? ਇਹ ਮੇਰੇ ਕੋਲੋਂ ਨਹੀਂ ਹੋ ਸਕਦਾ ।

**ਸੁਆਲ : ਤੁਸੀਂ ੧੯੩੫ ਵਿੱਚ ਭਰਤੀ ਹੋਏ ਸੀ । ਫਿਰ ਤਾਂ ਕਸ਼ਮੀਰ ਵਿੱਚ ਜੋ ੧੯੪੭ ਵਿੱਚ ਲੜਾਈ ਹੋਈ ਸੀ, ਤੁਹਾਨੂੰ ਉਸ ਬਾਰੇ ਵੀ ਜਾਣਕਾਰੀ ਹੋਣੀ ਹੈ ?**

ਜੁਆਬ : ਹਾਂ, ਕਸ਼ਮੀਰ ਉੱਤੇ ਜਦੋਂ ਪਾਕਿਸਤਾਨੀਆਂ ਨੇ ਹਮਲਾ ਕਰ ਦਿੱਤਾ ਸੀ ਤਾਂ ਸਭ ਤੋਂ ਪਹਿਲਾਂ ਉੱਥੇ ਚੌਥੀ ਸਿੱਖ ਰੈਜੀਮੈਂਟ ਗਈ ਸੀ । ਉਸ ਤੋਂ ਬਾਅਦ ਪਟਿਆਲਾ ਫ਼ਸਟ ਭੇਜੀ ਗਈ ਸੀ । ਸਿੱਖ ਰੈਜੀਮੈਂਟ ਦਾ ਪਹਿਲਾ ਕਮਾਂਡਰ ਮਾਰਿਆ ਗਿਆ ਸੀ ਅਤੇ ਮੈਂ ਉਸ ਤੋਂ (ਪਿੱਛੋਂ) ਜਾ ਕੇ ਕਮਾਂਡ ਸੰਭਾਲੀ ਸੀ ।

**ਸੁਆਲ : ਤੁਸੀਂ ਸਿੱਖ ਫ਼ੌਜ ਵਿੱਚ ਹੀ ਰਹੇ ਹੋ ਕਿ ਕਿਸੇ ਹੋਰ ਫ਼ੌਜ ਦਾ ਵੀ ਤੁਹਾਨੂੰ ਤਜਰਬਾ ਹੈ ?**

ਜੁਆਬ : ਸਾਡੇ ਵੇਲੇ ਜਿਹੜਾ ਅਫ਼ਸਰ ਬਣਦਾ ਸੀ, ਉਸ ਨੂੰ ਸਭ ਤੋਂ ਪਹਿਲਾਂ ਗੋਰਾ ਫ਼ੌਜ ਦੀ ਕਮਾਂਡ ਕਰਨੀ ਪੈਂਦੀ ਸੀ । ਮੈਨੂੰ ਵੀ ਪਹਿਲਾਂ ਸਕਾਟਲੈਂਡ ਦੇ ਹਾਈਲੈਂਡਰ ਦੀ ਫ਼ੌਜ ਦੀ ਕਮਾਂਡ ਕਰਨੀ ਪਈ ਸੀ । ਮੈਂ ਉਨਾਂ ਦੀ ਹਾਕੀ ਦੀ ਟੀਮ ਬਣਾਈ ਸੀ (ਜਿਸ ਦੀ ਉਨਾਂ ਨੇ ਫੋਟੋ ਵੀ ਵਿਖਾਈ) । ਮੈਂ ਕੁਝ ਦੇਰ ਪੰਜਾਬੀ ਮੁਸਲਮਾਨਾਂ ਦੀ ਫ਼ੌਜ ਦੀ ਵੀ ਕਮਾਂਡ ਕੀਤੀ ਹੈ ।

**ਸੁਆਲ : ਸਿੱਖ ਫ਼ੌਜੀਆਂ ਅਤੇ ਦੂਜਿਆਂ ਵਿੱਚ ਤੁਹਾਨੂੰ ਕੀ ਫ਼ਰਕ ਮਹਿਸੂਸ ਹੋਇਆ ਸੀ ?**

ਜੁਆਬ : ਸਿੱਖ ਫ਼ੌਜੀਆਂ ਦੇ ਮੁਕਾਬਲੇ ਤੇ ਦੂਜੇ ਫ਼ੌਜੀ ਨਹੀਂ ਆਉਂਦੇ । ਸਿੱਖ ਭੋਲੇ-ਭਾਲੇ ਹੁੰਦੇ ਹਨ । ਦੁਨੀਆਂ ਵਿੱਚ ਇੱਕ ਸਿਰਫ਼ ਸਿੱਖ ਫ਼ੌਜੀ ਹੈ ਜੋ ਕਿ ਅਫ਼ਸਰ ਨੂੰ ਆਖਦਾ ਹੈ : ਸਾਹਿਬ, ਤੂੰ ਪਿੱਛੇ ਹੱਟ ਜਾ; ਤੈਨੂੰ ਗੋਲੀ ਨਾ ਲੱਗ ਜਾਏ । ਮੇਰੇ ਨਾਲ ਆਪ ਹੋਇਆ ਹੈ ਕਿ ਲੜਾਈ ਦੇ ਮੈਦਾਨ ਵਿੱਚ ਇੱਕ (ਸਿੱਖ) ਜੇ.ਸੀ.ਓ. ਅੱਗੇ ਹੋ ਕੇ ਕਹਿਣ ਲੱਗਾ : ਸਾਹਬ ਪਿੱਛੇ ਹਟੋ; ਅੱਗੋਂ ਗੋਲੀ ਆ ਰਹੀ ਹੈ । ਆਪਣੇ ਅਫ਼ਸਰ ਦੀ ਜਾਨ ਲਈ ਜਾਨ ਕੁਰਬਾਨ ਕਰ ਦੇਣੀ ਕੋਈ ਮਾਮੂਲੀ ਗੱਲ ਨਹੀਂ । ਪ੍ਰਧਾਨ ਮੰਤਰੀ ਦੀ ਰੱਖਿਆ ਲਈ ਰੱਖੇ ਗਏ ਕਮਾਂਡੋ ਵੀ ਜਦੋਂ ਗੋਲੀ ਚੱਲੀ ਤਾਂ ਸਾਰੇ ਆਪਣੀ ਜਾਨ ਬਚਾ ਕੇ ਦੌੜ ਗਏ । ਕਿਸੇ ਇੱਕ ਬੰਦੇ ਨੇ ਅੱਗੇ ਹੋ ਕੇ ਆਪ ਗੋਲੀ ਖਾ ਕੇ ਪ੍ਰਧਾਨ ਮੰਤਰੀ ਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਕੀਤੀ । ਸਿੱਖ ਫ਼ੌਜ ਦੇ ਜਵਾਨਾਂ ਨੂੰ ਪਿਆਰ ਨਾਲ ਰੱਖੋ, ਉਹ ਤੁਹਾਡੇ ਅੱਗੇ ਹੋ ਕੇ ਗੋਲੀ ਖਾਂਦੇ ਹਨ । ਇਨਾਂ ਨੂੰ ਮੌਤ ਤਾਂ ਕੋਈ ਚੀਜ਼ ਹੀ ਨਹੀਂ ਲੱਗਦੀ । ਮੇਰੀ ਰੈਜੀਮੈਂਟ ਦਾ ਕੋਈ ਜਵਾਨ ਜੇ ਹੁਣ ਵੀ ਆ ਜਾਵੇ, ਮੈਂ ਉਸ ਨੂੰ ਪੂਰੇ ਪਿਆਰ ਨਾਲ ਮਿਲਦਾ ਹਾਂ ।

**ਸੁਆਲ : ਕਦੋਂ ਅਤੇ ਕਿਸ-ਕਿਸ ਵੇਲੇ ਫ਼ੌਜੀ ਫ਼ਰੰਟ ਤੋਂ ਭਗੌੜੇ ਹੋਏ ਸਨ ?**

ਜੁਆਬ : ੧੯੬੨ ਅਤੇ ੧੯੬੫ ਦਾ ਤਾਂ ਮੈਨੂੰ ਪਤਾ ਹੈ ਕਿਉਂਕਿ ਮੈਂ ਉਸ ਵੇਲੇ ਫ਼ੌਜ ਵਿੱਚ ਸਾਂ ਅਤੇ ੧੯੭੧ ਵਿੱਚ ਵੀ ਸੁਣਿਆ ਹੈ ਕਿ ਫ਼ੌਜਾਂ ਦੌੜੀਆਂ ਸਨ । ੧੯੬੨ ਵਿੱਚ ਚੀਨ ਦੀ ਲੜਾਈ ਵੇਲੇ ਤਾਂ ਪੂਰਾ ਬ੍ਰਿਗੇਡ ਕਮਾਂਡਿੰਗ ਅਫ਼ਸਰ ਨਰਿੰਜਨ ਪ੍ਰਸਾਦ ਸਮੇਤ ਦੌੜ ਗਿਆ ਸੀ । ੧੯੬੫ ਵਿੱਚ ਤਾਂ ਮੇਰੀ ਕਮਾਂਡ ਥੱਲਿਓ ਹੀ ਬਥੇਰੀਆਂ ਫ਼ੌਜਾਂ ਦੌੜੀਆਂ ਸਨ । ਮੇਰਾ ਹੁਣ ਹੋ ਰਹੇ ਕੋਰਟ-ਮਾਰਸ਼ਲ ਵਾਲਿਆਂ ਨੂੰ ਕਹਿਣਾ ਹੀ ਇਹ ਸੀ ਕਿ ਦੇਸ਼ ਦੇ ਫ਼ੌਜੀਆਂ ਲਈ ਵੱਖਰੇ-ਵੱਖਰੇ ਮਿਆਰ ਨਾ ਰੱਖੋ । ਜੋ ਫ਼ੌਜੀ ਫ਼ਰੰਟ ਤੋਂ ਆਪਣੀ ਡਿਊਟੀ ਛੱਡ ਕੇ ਦੌੜੇ ਸਨ ਉਨਾਂ ਨੂੰ ਤਾਂ ਕੋਈ ਸਜ਼ਾ ਨਹੀਂ ਦਿੱਤੀ ਗਈ ਸੀ । ਇਹ ਫ਼ੌਜ ਦੇ ਜਵਾਨ ਤਾਂ ਭੜਕੇ ਹੋਏ ਜਜ਼ਬਾਤਾਂ ਕਾਰਨ ਦੌੜੇ ਹਨ ਜਦੋਂ ਕਿ ਉਹ ਅਫ਼ਸਰ, ਜਿਨਾਂ ਨੂੰ ਉਹ ਆਪਣਾ ਮਾਈ-ਬਾਪ ਸਮਝਦੇ ਸਨ, ਪਹਿਲਾਂ ਹੀ ਦੌੜ ਗਏ ਸਨ ।

**ਸੁਆਲ : ਸਿੱਖ ਫ਼ੌਜੀ ਤਾਂ ਸਿਰਫ਼ ਆਪਣੀਆਂ ਛਾਉਣੀਆਂ ਛੱਡ ਕੇ ਦੌੜੇ ਸਨ । ਇਸ ਹਿਸਾਬ ਸਿਰ ਤਾਂ ਉਨਾਂ ਦਾ ਕਸੂਰ ਸਿਰਫ਼ ਇਜਾਜ਼ਤ ਬਿਨਾ ਛਾਉਣੀ ਛੱਡਣਾ (ਐਬਸੈਂਟ ਵਿਦਾਊਟ ਲੀਵ) ਹੀ ਹੋਇਆ । ਫ਼ੌਜੀ ਕਾਨੂੰਨ ਦੀ ਵੀ ਕੋਈ ਕਿਤਾਬ ਹੋਣੀ ਹੈ, ਜਿਸ ਵਿੱਚ ਫ਼ਰੰਟ ਉੱਤੋਂ ਡਿਊਟੀ ਛੱਡ ਕੇ ਦੌੜਨ ਵਾਲੇ ਅਤੇ ਬਿਨਾ ਇਜਾਜ਼ਤ ਦੇ ਛਾਉਣੀ ਛੱਡਣ ਵਾਲਿਆਂ ਲਈ ਸਜ਼ਾਵਾਂ ਮੁਕੱਰਰ ਹੋਣੀਆਂ ਹਨ ?**

ਜੁਆਬ : ਫ਼ਰੰਟ ਤੋਂ ਡਿਊਟੀ ਛੱਡ ਕੇ ਦੌੜਨ ਵਾਲਿਆਂ ਲਈ ਤਾਂ ਸਜ਼ਾ ਸਿੱਧਾ ਹੀ ਫ਼ਲਾਇੰਗ ਸਕੁਐਡ ਕੋਲੋਂ ਗੋਲੀ ਨਾਲ ਉਡਵਾ ਦੇਣਾ ਹੈ । ਇਹੋ ਹੀ ਤਾਂ ਮੇਰਾ ਕਹਿਣਾ ਹੈ ਕਿ ਉਨਾਂ ਭਗੌੜਿਆਂ ਨੂੰ ਤਾਂ ਕਿਸੇ ਕੁਝ ਕਿਹਾ ਨਹੀਂ ਸੀ । ਨਰਿੰਜਨ ਪ੍ਰਸਾਦ ਨੂੰ ਸਿਰਫ਼ ਪੈਨਸ਼ਨ ਉੱਤੇ ਭੇਜ ਦਿੱਤਾ ਸੀ । ਦੂਜੇ ਫ਼ੌਜੀਆਂ ਵਿਰੁੱਧ ਕੋਈ ਕਾਰਵਾਈ ਕਿਉਂ ਨਹੀਂ ਕੀਤੀ ਸੀ, ਇਹ ਤਾਂ ਫ਼ੌਜੀ ਹੈੱਡ-ਕੁਆਟਰ ਵਾਲੇ ਦੱਸ ਸਕਦੇ ਹਨ ਪਰ ਭਗੌੜੇ ਸਿੱਖ ਫ਼ੌਜੀਆਂ ਉੱਤੇ ਬਗਾਵਤ

ਦਾ ਕੇਸ ਬਣਾਇਆ ਜਾ ਰਿਹਾ ਹੈ । ਇਹ ਇੱਕ ਵਿਤਕਰੇ ਭਰਿਆ ਸਲੂਕ ਹੈ । ਛੁੱਟੀ ਤੋਂ ਬਿਨਾ ਯੂਨਿਟ ਛੱਡ ਜਾਣਾ ਬਗਾਵਤ ਨਹੀਂ ਕਿਹਾ ਜਾ ਸਕਦਾ । ਆਰਮੀ ਐਕਟ ਅਨੁਸਾਰ ਇਸ ਦੀ ਸਜ਼ਾ ਹੋਰ ਹੈ । ਇਹ ਵੀ ਕਿਹਾ ਜਾ ਰਿਹਾ ਹੈ ਕਿ ਕੁਝ ਜੇ.ਸੀ.ਓਜ਼. ਨੇ ਇਨਾਂ ਨੂੰ ਭੜਕਾ ਕੇ ਬਗਾਵਤ ਕਰਵਾਈ ਹੈ ।

**ਸੁਆਲ : ਇਹ ਕਿਸ ਤਰਾਂ ਹੋ ਸਕਦਾ ਹੈ ?**

ਜੁਆਬ : ਇਹੋ ਹੀ ਤਾਂ ਮੇਰਾ ਕਹਿਣਾ ਹੈ ਕਿ ਹਰ ਥਾਂ ਫ਼ੌਜੀ ਉੱਠ ਖਲੋਤੇ; ਕਿਸੇ ਨੇ ਇਨਾਂ ਵਿਚਕਾਰ ਕੋਈ ਸਾਜਿਸ਼ ਨਹੀਂ ਕੀਤੀ । ਪਰ ਇਨਾਂ ਸਿੱਖ ਫ਼ੌਜੀਆਂ ਨੂੰ ਤਸੀਹੇ ਦੇ ਕੇ ਇਹ ਅਖਵਾਇਆ ਜਾ ਰਿਹਾ ਹੈ ਕਿ ਫ਼ਲਾਣੇ ਸੂਬੇਦਾਰ ਜਾਂ ਹਵਾਲਦਾਰ ਨੇ ਸਾਨੂੰ ਭੜਕਾਇਆ । ਉਨਾਂ ਨੂੰ ਤਸੀਹੇ ਦੇ ਕੇ ਬਿਆਨ ਲਿਖਵਾ ਕੇ ਦਸਤਖ਼ਤ ਵੀ ਕਰਵਾ ਲਏ । ਫ਼ੌਜੀ ਕੋਰਟ-ਮਾਰਸ਼ਲ ਅਤੇ ਆਮ ਕਚਿਹਰੀ ਵਿੱਚ ਫ਼ਰਕ ਹੁੰਦਾ ਹੈ । ਕੋਰਟ ਮਾਰਸ਼ਲ ਵਾਲੇ ਸਿਰਫ਼ ਜੱਜ ਹੀ ਨਹੀਂ ਜਿਊਰੀ ਵੀ ਹੁੰਦੇ ਹਨ, ਜਿਨਾਂ ਨੇ ਮੁਲਜ਼ਮ ਦਾ ਭਲਾ ਵੀ ਸੋਚਣਾ ਹੁੰਦਾ ਹੈ ਅਤੇ ਇਨਸਾਨੀ ਨਾਤੇ ਫ਼ੈਸਲਾ ਦੇਣਾ ਹੁੰਦਾ ਹੈ । ਪਰ ਇਨਾਂ ਫ਼ੌਜੀਆਂ ਨਾਲ ਹੋਰ ਹੀ ਸਲੂਕ ਕੀਤਾ ਗਿਆ ਹੈ । ਬਗਾਵਤ ਦਾ ਕੇਸ ਇਨਾਂ ਵਿਰੁੱਧ ਬਣਦਾ ਨਹੀਂ ਅਤੇ ਦੂਜਾ ਕੇਸ-ਯੂਨਿਟ ਚੋਂ ਬਿਨਾਂ ਇਜਾਜ਼ਤ ਛੁੱਟੀ ਚਲੇ ਜਾਣ-ਦੀ ਸਜ਼ਾ ਕੋਈ ਖ਼ਾਸ ਨਹੀਂ । ਇਸੇ ਕਰ ਕੇ ਤਾਂ ਮੈਂ ਕਹਿੰਦਾ ਹਾਂ ਕਿ ਇਨਾਂ ਫ਼ੌਜੀਆਂ ਦੇ ਘੱਟ ਕਸੂਰ ਕਾਰਨ ਇਨਾਂ ਨੂੰ ਵੱਧ ਸਜ਼ਾ ਦਿੱਤੀ ਜਾ ਰਹੀ ਹੈ ।

**ਸੁਆਲ : ਤੁਹਾਡੇ ਵਿਚਾਰ ਅਨੁਸਾਰ ਸਰਕਾਰ ਨੂੰ ਕੀ ਕਰਨਾ ਚਾਹੀਦਾ ਸੀ ?**

ਜੁਆਬ : ਮੇਰੇ ਵਿਚਾਰ ਅਨੁਸਾਰ ਤਾਂ ਇਸ ਫ਼ੌਜੀ ਗੜਬੜ ਨੂੰ ਬਹੁਤੀ ਹਵਾ ਨਹੀਂ ਦੇਣੀ ਚਾਹੀਦੀ ਸੀ । ਅੰਦਰ-ਅੰਦਰ ਹੀ ਗੱਲ ਖ਼ਤਮ ਕਰ ਦੇਣੀ ਚਾਹੀਦੀ ਸੀ । ਥੋੜੀਆਂ-ਬਹੁਤੀਆਂ ਸਜ਼ਾਵਾਂ ਦੇ ਕੇ ਗੱਲ ਰਫ਼ਾ-ਦਫ਼ਾ ਕਰ ਦਿੰਦੇ । ਗੱਲ ਵਧਾਉਣੀ ਦੇਸ਼ ਦੇ ਹਿਤਾਂ ਵਿੱਚ ਨਹੀਂ ਸੀ ਅਤੇ ਨਾ ਹੈ ।

**ਸੁਆਲ : ਹੁਣ ਕੀ ਹੋ ਸਕਦਾ ਹੈ ?**

ਜੁਆਬ : ਹੁਣ ਸਿੱਖ ਗੱਲ ਭੁਲਾ ਕੇ ਹੀ ਗੱਲ ਮੁਕਾ ਸਕਦੇ ਹਨ । ਖ਼ਾਲਿਸਤਾਨ ਕੋਈ ਵਾਏਬਲ (ਜਚਵਾਂ) ਨਹੀਂ ਹੈ । ਸਿੱਖਾਂ ਨੂੰ ਆਪਣੇ ਅਧਿਕਾਰ ਲੈਣੇ ਚਾਹੀਦੇ ਹਨ ਅਤੇ ਇਸੇ ਦੇਸ਼ ਵਿੱਚ ਆਪਣੀ ਗੱਲ ਬਣਾਉਣੀ ਚਾਹੀਦੀ ਹੈ । ਗੱਲਾਂ ਵਿਸਾਰਿਆਂ ਹੀ ਕੁਝ ਬਣਨਾ ਹੈ ਨਹੀਂ ਤਾਂ ਬਹੁਤ ਮੁਸ਼ਕਲ ਹੈ ।

**ਸੁਆਲ : ਦਿੱਲੀ ਦੇ ਫ਼ਸਾਦਾਂ ਸਮੇਂ ਤੁਸੀ ਏਥੇ ਹੀ ਸੋ । ਤੁਹਾਡੇ ਨਾਲ ਕੀ ਬੀਤੀ ?**

ਜੁਆਬ : ਏਥੇ ਬਥੇਰੇ ਝੁੱਗੀਆਂ-ਝੌਂਪੜੀਆਂ ਵਾਲੇ ਬਦਮਾਸ਼ ਇਕੱਠੇ ਹੋ ਕੇ ਆਏ ਸਨ । ਛੋਟੀਆਂ-ਛੋਟੀਆਂ ਸੋਟੀਆਂ ਅਤੇ ਸਰੀਏ ਚੁੱਕੇ ਹੋਏ ਸਰਦਾਰੋਂ ਕੋ ਮਾਰ ਦੋ, ਸਰਦਾਰੋਂ ਕੋ ਮਾਰ ਦੋ । ਗਿਆਰਾਂ-ਗਿਆਰਾਂ/ਬਾਰਾਂ-ਬਾਰਾਂ ਸਾਲਾਂ ਦੇ ਮੁੰਡੇ ਵੀ ਤੁਰੇ ਫਿਰਦੇ ਸਨ । ਮੇਰੇ ਘਰ ਦੇ ਨੇੜੇ ਕੋਈ ਨਹੀਂ ਆਇਆ । ਮੇਰੇ ਕੋਲ ਕਾਰਬਾਈਨ ਸੀ; ਮੈਂ ਕੋਠੇ ਤੇ ਚਲਾ ਗਿਆ ਅਤੇ ਮੈਂ ਆਪਣੀ ਲੜਕੀ ਨੂੰ ਇੱਕ ਪਾਸੇ ਅਤੇ ਪਤਨੀ ਨੂੰ ਦੂਜੇ ਪਾਸੇ ਬੰਦੂਕਾਂ ਦੇ ਕੇ ਬਿਠਾ ਦਿੱਤਾ । ਮੈਨੂੰ ਬਥੇਰੇ ਫੋਨ ਆਏ ਕਿ ਗੋਲੀ ਨਾ ਚਲਾਇਓ । ਮੈਂ ਸੋਚਿਆ ਕਿ ਕੁੱਤੇ ਦੀ ਮੌਤ ਤਾਂ ਮਰਨਾ ਨਹੀਂ ਪਰ ਮੇਰੇ ਕੋਲ ਹੀ ਕੋਈ ਨਹੀਂ ਆਇਆ । ਫ਼ਸਾਦਾਂ ਤੋਂ ਬਾਅਦ ਮੈਨੂੰ ਐਸਕਾਰਟ ਵਾਲੇ ਨੰਦੇ ਦਾ ਫੋਨ ਆਇਆ ਕਿ ਸਭ ਤੋਂ ਪਹਿਲਾਂ ਗੁਰਦੁਆਰੇ ਮੁਰੰਮਤ ਕਰੋ ਤਾਂ ਕਿ ਜੋ ਵਿਧਵਾ ਹਨ ਉਹ ਸਿਰ ਤਾਂ ਲੁਕੋ ਸਕਣ ਅਤੇ ਉਨਾਂ ਨੂੰ ਲੰਗਰ ਮਿਲ ਸਕੇ । ਮੈਂ ਪੰਦਰਾਂ ਲੱਖ ਇਸ ਕੰਮ ਲਈ ਦੇਣਾ ਹੈ; ਤੁਸੀਂ ਆਪਣੇ ਨਾਲ ਜਿਹੜਾ ਮਰਜ਼ੀ ਰੱਖ ਲਵੋ । ਮੈਂ ਇੱਕ ਕਮੇਟੀ ਜਿਹੀ ਬਣਾ ਲਈ; ਦੋ ਹਿੰਦੂ ਵੀ ਨਾਲ ਲੈ ਲਏ । ਅਸਾਂ ਇੱਕ ਹਫ਼ਤੇ ਵਿੱਚ ਪੰਦਰਾਂ ਲੱਖ

ਰੁਪਿਆ ਵੰਡ ਦਿੱਤਾ । ਦਿੱਲੀ ਵਿੱਚ ੨੯੭ ਗੁਰਦੁਆਰੇ ਸਾੜੇ ਗਏ ਹਨ । ਅਸਾਂ ੧੦-੧੦ ਹਜ਼ਾਰ ਦੇ ਨੇੜੇ-ਤੇੜੇ ਦੇ ਕੇ ਕਿਹਾ ਕਿ ਸਿਰ ਲੁਕਾਉਣ ਦੀ ਤਾਂ ਥਾਂ ਬਣਾਓ ।

*



ਦੱਖਣੀ ਭਾਰਤ ਦੇ ਸੇਵਾ ਮੁਕਤ ਇੱਕ ਮੇਜਰ ਜਨਰਲ ਨੇ ਆਪਣੀ ਕਿਤਾਬ *'ਭਾਰਤ ਦੇ ਜੰਗ ਅਤੇ ਅਮਨ ਦੇ ਪੰਜਾਹ ਸਾਲ'* *(Fifty Years of Indian War and Peace)* ਜਿਸਦਾ ਰੀਵਿਊ ਰਿਟਾਇਰਡ ਕੋਮੋਡੋਰ ਜਸਜੀਤ ਸਿੰਘ ਨੇ ਕੀਤਾ, ਜੋ ਅਜੀਤ ਅਖ਼ਬਾਰ 'ਚ ਛਪਿਆ, ਵਿੱਚ ਫ਼ੌਜੀ ਜਾਨੀ ਨੁਕਸਾਨ ਦੀ ਗਿਣਤੀ 3700 ਦਿੱਤੀ ਹੈ........ਯੁੱਧ ਦੀ ਸਮਾਪਤੀ ਮਗਰੋਂ.......ਲੈਫਟੀਨੈਂਟ ਜਨਰਲ, ਸ੍ਰੀ ਕੇ. ਸੁੰਦਰਜੀ, ਜੋ ਪੱਛਮੀ ਕਮਾਂਡ ਦੇ ਮੁਖੀ ਸਨ ਅਤੇ ਸ੍ਰੀ ਹਰਿਮੰਦਰ ਸਾਹਿਬ ਉਪਰ ਚੜ੍ਹਾਈ ਦੇ ਵੀ ਮੁਖੀ ਸਨ, ਨੇ ਫ਼ੌਜੀ ਜਵਾਨਾਂ ਦੀਆਂ ਭਾਰੀ ਗਿਣਤੀ ਵਿੱਚ ਹੋਇਆਂ ਮੌਤਾਂ ਦਾ ਪ੍ਰਗਟਾਵਾ.......ਇਨ੍ਹਾਂ ਸ਼ਬਦਾਂ ਵਿੱਚ ਕੀਤਾ ਸੀ, "ਹਮਾਰੇ ਜਵਾਨੋ ਮੇਂ ਸੇ ਬੀਸ ਪ੍ਰਤੀਸ਼ਤ ਕਾ ਮਾਰਾ ਜਾਨਾ ਭਾਰੀ ਨੁਕਸਾਨ ਹੈ, ਇਤਨੇ ਹਮਾਰੇ ਜਵਾਨ ਤੋਂ ਕਿਸੀ ਦੁਸ਼ਮਣ ਦੇਸ਼ ਕੇ ਸਾਥ ਹੋਨੇ ਵਾਲੀ ਲੜਾਈ ਮੇਂ ਭੀ ਨਹੀਂ ਮਾਰੇ ਜਾਤੇ।"

–ਦਲਬੀਰ ਸਿੰਘ (ਪੱਤਰਕਾਰ), *ਨੇੜਿਓਂ ਡਿੱਠੇ ਸੰਤ ਭਿੰਡਰਾਂਵਾਲੇ, ਪੰਨਾ 18*

ISBN 81-7205-278-2

9 788172 052782